# ਦੇਸ਼ ਭਗਤ ਬਾਬੇ









ਡਾ. ਜਸਵੰਤ ਸਿੰਘ ਜੱਸ

ਏਸੇ ਕਲਮ ਤੋਂ

| | |
|---|---|
| ਜੀਵਨ ਚਰਿਤਰ | ਬਾਬਾ ਰਾਮ ਸਿੰਘ ਨਾਮਧਾਰੀ |
| | ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ |
| | ਬਾਬਾ ਸੋਹਣ ਸਿੰਘ ਭਕਨਾ |
| ਸਾਹਿਤਕ ਪੜਚੋਲ | ਪੂਰਨ ਸਿੰਘ ਦੀ ਕਾਵਿ-ਕਲਾ |
| | ਵਿਚਾਰ ਤਰੰਗ |
| ਵਿਦਿਅਕ | ਸਕੂਲ ਪਰਬੰਧ |
| | ਮਾਤ ਭਾਸ਼ਾ ਦੀ ਸਿਖਿਆ ਵਿਧੀ |

# ਦੇਸ਼ ਭਗਤ ਬਾਬੇ

ਡਾ: ਜਸਵੰਤ ਸਿੰਘ ਜਸ
ਐਮ. ਏ; ਪੀ. ਐਚ. ਡੀ.

ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ ਜਲੰਧਰ

# DESH BHAGAT BABE
(Biographies)

by Dr. JASWANT SINGH JAS

ਪਹਿਲੀ ਵਾਰ : 1975
ਮੁੱਲ (ਸਾਧਾਰਣ) Rs. 15

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

ਛਾਪਕ : ਅਵਾਮੀ ਪ੍ਰਿੰਟਿੰਗ ਪ੍ਰੈਸ,
ਨਹਿਰੂ ਗਾਰਡਨ ਰੋਡ,
ਜਲੰਧਰ ਸ਼ਹਿਰ ।

## ਤਤਕਰਾ

# ਪਰਵੇਸ਼

ਇਤਿਹਾਸਕ ਪਰਪਰਾ, ਕਿਸੇ ਦੇਸ਼ ਅਤੇ ਕੌਮ ਦੀ ਰੂਹ ਹੁੰਦੀ ਹੈ। ਇਤਿਹਾਸ, ਕੌਮਾਂ ਨੂੰ ਚਾਨਣ ਮੁਨਾਰੇ ਦਾ ਕੰਮ ਦਿੰਦਾ ਹੈ। ਹਰੇਕ ਪ੍ਰਾਣੀ ਆਪਣੇ ਵੱਡੇ ਵਡੇਰਿਆਂ ਦੇ ਕਾਰ-ਨਾਮੇ ਯਾਦ ਕਰ ਕੇ ਚੰਗੀਆਂ ਪਰੇਰਨਾਵਾਂ ਲੈਣ ਦੇ ਜਤਨ ਕਰਦਾ ਹੈ ਤੇ ਇਉਂ ਆਪਣੇ ਰਾਸ਼ਟਰੀ ਗੌਰਵ ਨੂੰ ਸਦਾ ਜੀਉਂਦਾ ਰੱਖਦਾ ਹੈ। ਮਹਾਂਪੁਰਸ਼ਾਂ ਦੇ ਅਦੁਤੀ ਕਾਰਨਾਮੇ ਅਤੇ ਦੇਸ਼ ਲਈ ਉਨ੍ਹਾਂ ਦੀਆਂ ਘਾਲੀਆਂ ਹੋਈਆਂ ਕਰੜੀਆਂ ਘਾਲਨਾਵਾਂ ਚਿਰ-ਕਾਲ ਤਕ ਨੌਜਵਾਨਾਂ ਨੂੰ ਹਲੂਣਦੀਆਂ ਤੇ ਰਾਸ਼ਟਰ ਪ੍ਰਤੀ ਉਨ੍ਹਾਂ ਦੇ ਫਰਜ਼ਾਂ ਬਾਰੇ ਚਿਤਾਵਨੀ ਦਿੰਦੀਆਂ ਰਹਿੰਦੀਆਂ ਹਨ। 'ਮੁਇਰ' ਦੇ ਕਥਨ ਅਨੁਸਾਰ, 'ਬੀਰਤਾ ਭਰੇ ਕਾਰਨਾਮੇ, ਝੱਲੇ ਗਏ ਕਸ਼ਟ ਅਤੇ ਔਖਿਆਈਆਂ, ਅਜਿਹੀ ਖਾਦ ਹਨ, ਜਿਸ ਨਾਲ ਰਾਸ਼ਟਰੀਅਤਾ ਮੌਲਦੀ ਹੈ। ਬੀਤੀਆਂ ਘਟਨਾਵਾਂ ਦੇ ਗੌਰਵ ਨਾਲ ਰਾਸ਼ਟਰੀ ਧਾਰਨਾ ਦਰਿੜ੍ਹ ਹੁੰਦੀ ਰਹਿੰਦੀ ਹੈ।' ਇਹੋ ਕਾਰਨ ਹੈ ਕਿ ਭਾਰਤੀ ਸੁਤੰਤਰਤਾ ਸੰਗਰਾਮ ਦੇ ਉਸਰਈਏ ਪੈਰ ਪੈਰ ਤੇ ਰਾਸ਼ਟਰ ਦੀ ਇਤਿਹਾਸਕ ਪਰੰਪਰਾ ਨੂੰ ਦੁਹਰਾਂਦੇ ਹਨ। ਪੁਰਾਣਾ ਰਾਜਪੂਤੀ ਗੌਰਵ ਦੇਸ਼ ਵਾਸੀਆਂ ਦੀ ਅਣਖ ਨੂੰ ਹਲੂਣਦਾ ਰਿਹਾ ਹੈ। ਪੰਜਾਬ ਵਿਚ ਉੱਠੀਆਂ ਇਨਕਲਾਬੀ ਲਹਿਰਾਂ ਪਿਛੇ ਕੁਰਬਾਨੀਆਂ ਤੇ ਸੂਰਬੀਰਤਾ ਭਰਿਆ ਸਿੱਖ ਇਤਿਹਾਸ ਬੋਲਦਾ ਹੈ, ਅਤੇ ਜਿਹੜੀ ਕੌਮ ਆਪਣੇ ਇਤਿਹਾਸਕ ਗੌਰਵ ਨੂੰ ਭੁਲਾ ਦਿੰਦੀ ਹੈ ਉਸ ਦੀ ਰਾਸ਼ਟਰੀਅਤਾ ਦੀ ਧਾਰਨਾ ਵੀ ਮੱਧਮ ਪੈ ਜਾਂਦੀ ਹੈ।

ਪੰਜਾਬ ਵਿਚ ਸਿੱਖ ਰਾਜ ਦੀ ਅਧੋਗਤੀ ਦੇ ਸਮੇਂ ਬਾਬਾ ਬੀਰ ਸਿੰਘ, ਬਾਬਾ ਮਹਾਰਾਜ ਸਿੰਘ ਤੇ ਬਾਬਾ ਰਾਮ ਸਿੰਘ ਅਜਿਹੀਆਂ ਮਹਾਨ ਸ਼ਖਸੀਅਤਾਂ ਹੋਈਆਂ ਹਨ ਜਿਨ੍ਹਾਂ ਨੇ ਆਪਣੇ ਉੱਚ ਅਧਿਆਤਮਕ ਬਲ ਨੂੰ ਕਾਇਮ ਰੱਖਣ ਦੇ ਨਾਲ ਨਾਲ ਦੇਸ਼ ਅਤੇ ਕੌਮ ਪ੍ਰਤੀ ਆਪਣੇ ਫਰਜ਼ਾਂ ਨੂੰ ਨਿਭਾਇਆ ਹੈ। ਜੇਲ੍ਹਾਂ, ਫਾਂਸੀਆਂ, ਤੋਪਾਂ, ਦੇਸ਼ ਨਿਕਾਲੇ ਉਨ੍ਹਾਂ ਦੇ ਅਡੋਲ ਸਿਦਕ ਨੂੰ ਹਾਰ ਨਹੀਂ ਦੇ ਸਕੇ।

ਅੰਗਰੇਜ਼ਾਂ ਨੇ ਸ਼ੁਰੂ ਤੋਂ ਹੀ ਭਾਰਤੀਆਂ ਨਾਲ ਵਿਤਕਰੇ ਵਾਲੇ ਸੰਬੰਧ ਰੱਖੇ। ਇਹ ਸੰਬੰਧ ਹਾਕਮ ਅਤੇ ਗੁਲਾਮ ਵਾਲੇ ਸਨ। ਜੀਵਨ ਦੇ ਕਿਸੇ ਪੜਾਅ ਉਤੇ ਵੀ ਗੋਰੇ ਕਾਲੇ ਦੀ

ਕੋਈ ਸਾਂਝ ਨਹੀਂ ਸੀ। ਉਨ੍ਹਾਂ ਵਾਸਤੇ ਗੱਡੀਆਂ ਦੇ ਡੱਬੇ ਵੱਖਰੇ, ਵੱਖਰੇ ਹੋਟਲ, ਵੱਖਰੀਆਂ ਕਲੱਬਾਂ, ਵੱਖਰੇ ਆਰਾਮ ਘਰ, ਵੱਖਰੇ ਇਸ਼ਨਾਨ ਘਰ, ਵੱਖਰੀਆਂ ਸੈਰਗਾਹਾਂ ਅਤੇ ਕਈ ਥਾਈਂ ਵੱਖਰੀਆਂ ਸੜਕਾਂ ਸਨ। ਇਕੋ ਦੇਸ਼ ਵਿਚ ਰਹਿੰਦਿਆਂ ਹੋਇਆਂ, ਇਕੋ ਪਰਬੰਧਕ ਢਾਂਚੇ ਵਿਚ ਗੋਰੇ ਅਤੇ ਕਾਲੇ ਲਈ ਵੱਖਰੇ ਕਾਨੂੰਨ ਸਨ। ਹਰੇਕ ਯੂਰਪੀਨ ਹਥਿਆਰ ਰੱਖ ਸਕਦਾ ਸੀ ਪਰੰਤੂ ਭਾਰਤੀ ਨੂੰ ਲਾਈਸੈਂਸ ਲੈਣ ਦੀ ਮਜਬੂਰੀ ਸੀ। ਲਾਈਸੈਂਸ ਕੇਵਲ ਸਰਕਾਰ ਹਿਤੈਸ਼ੀਆਂ ਤੇ ਝੋਲੀਚੁਕਾਂ ਨੂੰ ਹੀ ਮਿਲ ਸਕਦੇ ਸਨ। ਸਰਕਾਰ ਦੀ ਨਿਆਇ-ਨੀਤੀ ਨਸਲੀ ਵਿਤਕਰਿਆਂ ਵਿਚ ਹੋਰ ਵੀ ਵਾਧਾ ਕਰਦੀ ਸੀ। ਗੋਰਿਆਂ ਦੇ ਮੁਕੱਦਮੇ ਕੇਵਲ ਅੰਗਰੇਜ਼ ਜੱਜ ਹੀ ਸੁਣ ਸਕਦੇ ਸਨ, ਭਾਰਤੀ ਨਹੀਂ। ਮਨੁੱਖੀ ਬਰਾਬਰਤਾ ਦੇ ਸਿਧਾਂਤ ਦਾ ਉਲੰਘਣ ਕਰਨ ਵਾਲੀ ਇਹ ਨੀਤੀ ਚੇਤਨ ਹੋਏ ਭਾਰਤੀਆਂ ਨੂੰ ਰੜਕਦੀ ਸੀ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਕੈਨੇਡਾ ਅਤੇ ਅਮਰੀਕਾ ਵਿਚ ਰੋਟੀ ਕਮਾਉਣ ਗਏ, ਲਗਪਗ ਅਨਪੜ੍ਹ ਭਾਰਤੀਆਂ ਨੂੰ ਉਥੋਂ ਦੇ ਸੁਤੰਤਰ ਵਾਤਾਵਰਣ ਅਤੇ ਇਨਕਲਾਬੀ ਸੈਲਾਨੀਆਂ ਦੇ ਮੇਲ ਜੋਲ ਨੇ ਟੁੰਬਿਆ ਤੇ ਉਨ੍ਹਾਂ ਅੰਦਰ ਰਾਜਸੀ ਜਾਗਰਤੀ ਪੈਦਾ ਹੋ ਗਈ। ਵਿਗਿਆਨ, ਦਸਤਕਾਰੀ ਤੇ ਖੇਤੀਬਾੜੀ ਦੇ ਖੇਤਰਾਂ ਵਿਚ ਅਮਰੀਕਾ ਅਤੇ ਦੂਸਰੇ ਪੱਛਮੀ ਦੇਸ਼ਾਂ ਦੀ ਉਨਤੀ ਨੇ ਭਾਰਤੀ ਕਿਰਤੀਆਂ ਦੀਆਂ ਅੱਖਾਂ ਚੁੰਧਿਆ ਦਿੱਤੀਆਂ। ਆਜ਼ਾਦੀ ਤੇ ਗੁਲਾਮੀ ਦੇ ਜੀਵਨ ਦਾ ਅੰਤਰ ਪਰਤੱਖ ਉਘੜ ਆਇਆ।

ਨਸਲੀ ਵਿਤਕਰਾ, ਪਰਛਾਵੇਂ ਵਾਂਗ, ਉਥੇ ਵੀ ਉਨ੍ਹਾਂ ਦੇ ਨਾਲ ਹੀ ਸੀ। ਉਨ੍ਹਾਂ ਨੂੰ 'ਕਾਲਾ ਕੁਲੀ' ਕਹਿ ਕੇ ਪੁਕਾਰਿਆ ਜਾਂਦਾ ਤੇ ਘਿਰਣਾ ਕੀਤੀ ਜਾਂਦੀ। ਹੋਟਲਾਂ, ਕਲੱਬਾਂ ਅਤੇ ਪਾਰਕਾਂ ਦੇ ਦਰਵਾਜ਼ੇ ਉਨ੍ਹਾਂ ਵਾਸਤੇ ਬੰਦ ਸਨ। ਅਮਰੀਕਾ ਦੇ ਹੋਟਲਾਂ ਮੂਹਰੇ ਲਿਖੇ ਹੋਏ ਸ਼ਬਦ 'ਕੁੱਤੇ ਤੇ ਭਾਰਤੀ ਅੰਦਰ ਨਹੀਂ ਆ ਸਕਦੇ', ਉਨ੍ਹਾਂ ਦਾ ਸੀਨਾ ਵਿੰਨ੍ਹ ਜਾਂਦੇ। ਗੋਰੇ ਮਜ਼ਦੂਰ ਉਨ੍ਹਾਂ ਨਾਲ ਵਧੀਕੀਆਂ ਕਰ ਜਾਂਦੇ ਪਰ ਬ੍ਰਿਟਿਸ਼ ਸਿਫਾਰਤਖਾਨੇ ਟੱਸ ਤੋਂ ਮੱਸ ਨਾ ਹੁੰਦੇ। ਯੂਨੀਵਰਸਿਟੀਆਂ ਵਿਚ ਪੜ੍ਹ ਰਹੇ ਭਾਰਤੀ ਨੌਜਵਾਨਾਂ ਨੂੰ ਚੁਭਵੀਆਂ ਗੱਲਾਂ ਸੁਣਨੀਆਂ ਪੈਂਦੀਆ। ਸੀ. ਆਈ. ਡੀ. ਪਿੱਛਾ ਕਰਦੀ ਰਹਿੰਦੀ। ਅਜਿਹੇ ਵਾਤਾਵਰਣ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਨੂੰ ਹੋਸ਼ ਆਈ। ਆਜ਼ਾਦ ਲੋਕਾਂ ਦੇ ਤਾਹਨੇ ਮਿਹਣੇ ਸਹਾਰਨੇ ਉਨ੍ਹਾਂ ਵਾਸਤੇ ਔਖੇ ਹੋ ਗਏ ਤੇ ਉਨ੍ਹਾਂ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਤਨ ਮਨ ਧਨ ਲਾ ਦੇਣ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ। ਕੈਨੇਡਾ ਦੇ ਦਰਾਂ ਤੇ ਕਾਮਾਗਾਟਾਮਾਰੂ ਨੂੰ ਹੋਈ ਨਿਰਾਸਤਾ ਅਤੇ ਬਜਬਜ ਦੇ ਖ਼ੂਨੀ ਸਾਕੇ ਨੇ ਇਨ੍ਹਾਂ ਦਾ ਰੋਮ ਰੋਮ ਅੰਗਰੇਜ਼ਾਂ ਦੇ ਵਿਰੁੱਧ ਬਗਾਵਤ ਨਾਲ ਭਰ ਦਿੱਤਾ ਅਤੇ ਪਹਿਲਾ ਸੰਸਾਰ ਯੁੱਧ ਸ਼ੁਰੂ ਹੁੰਦਿਆਂ ਹੀ ਅੰਗਰੇਜ਼ ਨਾਲ ਦੋ ਹੱਥ ਕਰਨ ਲਈ ਇਹ ਭਾਰਤ ਵੱਲ ਚਲ ਪਏ। ਬਾਬਾ ਗੁਰਦਿਤ ਸਿੰਘ, ਬਾਬਾ ਸੋਹਣ ਸਿੰਘ ਭਕਨਾ, ਬਾਬਾ ਜਵਾਲਾ ਸਿੰਘ, ਬਾਬਾ ਵਿਸਾਖਾ ਸਿੰਘ, ਬਾਬਾ ਹਰੀ ਸਿੰਘ ਉਸਮਾਨ ਇਤਿਆਦਿ ਸ਼ਖਸੀਅਤਾਂ ਇਸੇ ਵਾਤਾਵਰਣ ਦੀ ਉਪਜ ਸਨ।

ਬੇਸ਼ਕ ਹਾਲਾਤ ਦੀ ਮਜਬੂਰੀ ਅਤੇ ਜਥੇਬੰਦਕ ਕਮਜ਼ੋਰੀਆਂ ਦੇ ਕਾਰਨ ਇਹ ਇਨ-ਕਲਾਬੀ ਲਹਿਰ ਆਪਣੇ ਮਿਸ਼ਨ ਵਿਚ ਸਫਲ ਨਾ ਹੋ ਸਕੀ ਪਰੰਤੂ ਫਿਰ ਵੀ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਨੇ ਸਾਰੇ ਪੰਜਾਬ ਨੂੰ ਹਲੂਣ ਦਿੱਤਾ। ਇਸ ਦੇ ਫਲਸਰੂਪ ਪੰਜਾਬੀਆਂ

ਅੰਦਰ ਅੰਗਰੇਜ਼ ਨਾਲ ਟੱਕਰ ਲੈਣ ਦੀ ਦਲੇਰੀ ਪੈਦਾ ਹੋ ਗਈ ਤੇ ਉਹ ਮਾਰਸ਼ਲ ਲਾਅ ਦੇ ਦਿਨਾਂ ਵਿਚ ਅੰਗਰੇਜ਼ ਨਾਲ ਚੰਗਾ ਇੱਟ-ਖੜਿੱਕਾ ਲੈਂਦੇ ਰਹੇ। ਗਦਰ ਪਾਰਟੀ ਨੇ ਦੇਸ਼ ਭਰ 'ਵਿਚ ਅਜਿਹੀ ਰਾਸ਼ਟਰੀਅਤਾ ਅਤੇ ਕੁਰਬਾਨੀ ਦੀ ਰੌਅ ਪੈਦਾ ਕਰ ਦਿੱਤੀ ਜਿਸ ਨਾਲ ਆਉਣ ਵਾਲੇ ਸਮੇਂ ਵਿਚ ਅਕਾਲੀ ਲਹਿਰ, ਬੱਬਰ ਅਕਾਲੀ ਲਹਿਰ, ਕਿਰਤੀ ਕਿਸਾਨ ਸਭਾ, ਕਾਂਗਰਸ ਆਦਿ ਦੇਸ਼-ਹਿਤੂ ਪਾਰਟੀਆਂ ਨੂੰ ਆਪਣਾ ਪਰੋਗਰਾਮ ਪਰਚਾਰਨ ਲਈ ਬੇਅੰਤ ਵਰਕਰ ਮਿਲ ਗਏ।

ਇਸ ਲੜੀ ਦੇ ਕੁਝ ਅਨਮੋਲ ਮੋਤੀਆਂ ਨਾਲ ਨਵੇਂ ਪੋਚ ਦਾ ਪ੍ਰੀਚੈ ਕਰਾਉਣਾ, ਇਸ ਪੁਸਤਕ ਦਾ ਉਦੇਸ਼ ਹੈ।

ਜਲੰਧਰ
20 ਜੂਨ, 1975

ਸਾਹਿੱਤ-ਪ੍ਰੇਮੀ
ਜਸਵੰਤ ਸਿੰਘ ਜਸ

# ਬਾਬਾ ਬੀਰ ਸਿੰਘ

ਸ਼ਾਂਤੀ ਦੇ ਪੁੰਜ, ਸੂਰਬੀਰ ਦੇਸ਼ ਭਗਤ, ਬਾਬਾ ਬੀਰ ਸਿੰਘ ਜੀ ਪੰਜਾਬ ਵਿਚ ਸਿਖ ਰਾਜ ਦੇ ਅੰਤਲੇ ਦਿਨਾਂ ਵਿਚ ਇਕ ਮਹਾਨ ਇਤਿਹਾਸਕ ਸ਼ਖਸੀਅਤ ਹੋਏ ਹਨ ਜਿਨ੍ਹਾਂ ਨੇ ਉਸ ਸਮੇਂ ਪੰਜਾਬ ਵਿਚਲੀ ਰਾਜਸੀ ਖਿਚੋਤਾਣ ਤੇ ਬੁਰਛਾਗਰਦੀ ਦੀ ਵਿਰੋਧਤਾ ਕਰਦਿਆਂ ਹੋਇਆਂ ਪੂਰਨ ਸ਼ਾਂਤਮਈ ਢੰਗ ਨਾਲ ਆਪਣੇ ਜੀਵਨ ਦੀ ਅਹੂਤੀ ਦੇ ਦਿਤੀ।

ਬਾਬਾ ਜੀ ਦਾ ਜਨਮ, ਜੁਲਾਈ 1768 ਵਿਚ, ਮਾਝੇ ਦੇ ਕੇਂਦਰ ਜ਼ਿਲਾ ਅੰਮ੍ਰਿਤਸਰ ਦੇ ਇਕ ਛੋਟੇ ਜਿਹੇ ਪਿੰਡ ਗਗੋਬੂਏ ਵਿਚ, ਸਰਦਾਰ ਸੇਵਾ ਸਿੰਘ ਦੇ ਘਰ ਹੋਇਆ। ਪਿਤਾ, ਲਾਹੌਰ ਦਰਬਾਰ ਵਿਚ ਸਰਦਾਰ ਨਿਹਾਲ ਸਿੰਘ ਅਟਾਰੀ ਵਾਲਿਆਂ ਦੀ ਰਜਮੈਂਟ ਵਿਚ ਫੌਜੀ ਸਿਪਾਹੀ ਸਨ ਤੇ ਆਪਦੀ ਪਾਲਣਾ ਪੋਸਣਾ ਦਾ ਭਾਰ ਨੇਕ ਦਿਲ ਮਾਤਾ ਧਰਮ ਕੌਰ ਉਤੇ ਹੀ ਸੀ। ਗੁਰਸਿਖੀ ਤੇ ਗੁਰੂ ਘਰ ਨਾਲ ਪਿਆਰ ਆਪ ਨੂੰ ਮਾਤਾ ਜੀ ਵਲੋਂ ਗੁੜ੍ਹਤੀ ਵਿਚ ਮਿਲਿਆ। ਆਪ ਦਾ ਬਚਪਨ ਪਿੰਡ ਵਿਚ ਹੀ ਇਕ ਸਾਧਾਰਨ ਜ਼ਿਮੀਂਦਾਰ ਘਰਾਣੇ ਵਿਚ ਆਪਣੇ ਵਡੇ ਵੀਰ ਗੁਰਮੁਖ ਸਿੰਘ ਅਤੇ ਹੋਰਨਾਂ ਸਾਥੀਆਂ ਨਾਲ ਖੇਡ ਮਲ੍ਹ ਕੇ ਬਤੀਤ ਹੋਇਆ। ਘਰ ਵਿਚ ਲਵੇਰਾ ਆਮ ਹੋਣ ਕਰਕੇ ਦੁੱਧ ਘਿਓ ਦੀ ਵਰਤੋਂ ਖੁਲ੍ਹੀ ਸੀ ਤੇ ਬੀਰ ਸਿੰਘ ਦੇ ਨਰੋਏ ਹੱਡਾਂ ਪੈਰਾਂ ਨੇ ਜਵਾਨ ਹੁੰਦਿਆਂ ਹੋਇਆਂ ਇਕ ਸੁਣੱਖੇ ਤੇ ਦਰਸ਼ਨੀ ਗਭਰੂ ਦਾ ਰੂਪ ਚਾੜ੍ਹ ਦਿਤਾ। ਲੰਮਾ ਕੱਦ, ਚੌੜੀ ਛਾਤੀ, ਮੋਟੀਆਂ ਫਾੜ ਅੱਖਾਂ, ਚੌੜਾ ਮੱਥਾ ਤੇ ਸੁਹਣੇ ਨੈਣ ਨਕਸ਼ ਉਸਦੀ ਸੁੰਦਰਤਾ ਦੇ ਚਿੰਨ੍ਹ ਸਨ। ਨਿੱਕੇ ਹੁੰਦਿਆਂ ਆਪਣੇ ਹਾਣੀਆਂ ਪਾਸੋਂ ਸ਼ਸਤਰ ਵਿਦਿਆ ਦੇ ਕਈ ਪੈਂਤੜੇ ਸਿਖ ਲਏ। ਨਿਤਨੇਮ ਤੇ ਸਤਸੰਗ ਨਾਲ ਪਿਆਰ ਆਪ ਦਾ ਸ਼ੁਰੂ ਤੋਂ ਹੀ ਬਣ ਗਿਆ ਸੀ। ਦੂਸਰੇ ਦੇ ਕੰਮ ਆ ਕੇ, ਕਿਸੇ ਗਰੀਬ ਤੇ ਲੋੜਵੰਦ ਦੀ ਮਦਦ ਕਰ ਕੇ ਆਪ ਨੂੰ ਅਤਿਅੰਤ ਖੁਸ਼ੀ ਹੁੰਦੀ ਸੀ। ਬਚਪਨ ਵਿਚ ਆਪ ਹੋਰਨਾਂ ਵਾਗੀਆਂ ਨਾਲ ਮੱਝਾਂ ਗਊਆਂ ਛੇੜ ਕੇ ਪਿੰਡੋਂ ਬਾਹਰ ਚਾਰਨ ਲਈ ਲੈ ਜਾਂਦੇ ਤੇ ਕਈ ਵੇਰ ਘਰੋਂ ਬਾਹਰ ਹੀ ਦੁੱਧ ਚੋ, ਲੋੜਵੰਦਾਂ ਨੂੰ ਦੇ ਛਡਦੇ।

ਇਨ੍ਹਾਂ ਹੀ ਦਿਨਾਂ ਵਿਚ, ਲਾਹੌਰ ਦਰਬਾਰ ਵਲੋਂ ਮੁਲਤਾਨ ਉਤੇ ਚੜ੍ਹਾਈ ਕਰਨ ਦਾ ਹੁਕਮ ਆ ਗਿਆ। ਸਰਦਾਰ ਨਿਹਾਲ ਸਿੰਘ ਦੀ ਪਲਟਣ ਦੇ ਸੂਰਬੀਰ ਜੋਧੇ ਵੈਰੀ ਦਲਾਂ ਦੇ ਆਹੂ ਲਾਹੁਣ ਲਈ ਜੁੱਧ ਖੇਤਰ ਵਿਚ ਨਿਤਰ ਆਏ। ਹਰੇਕ ਨੌਜਵਾਨ ਵਧ ਚੜ੍ਹ ਕੇ ਆਪਣੇ ਬਾਹੂ ਬਲ ਦੇ ਜੌਹਰ ਤੇ ਸ਼ਸਤਰ ਵਿਦਿਆ ਦੇ ਕੌਤਕ ਵਿਖਾ ਰਿਹਾ ਸੀ। ਭਾਣਾ ਰੱਬ ਦਾ, ਬੀਰ ਸਿੰਘ ਦੇ ਪਿਤਾ ਸਰਦਾਰ ਸੇਵਾ ਸਿੰਘ ਜੀ ਇਸ ਜੁੱਧ ਵਿਚ ਸ਼ਹੀਦ ਹੋ ਗਏ।

ਪਿਤਾ ਦੀ ਸ਼ਹੀਦੀ ਦੀ ਖਬਰ ਸੁਣ ਕੇ ਆਪ ਦਾ ਮਨ ਜ਼ਰਾ ਨਾ ਡੋਲਿਆ, ਸਗੋਂ ਆਪ ਘਰ ਦੇ ਬਾਕੀ ਜੀਆਂ ਤੇ ਪਿਤਾ ਜੀ ਦੇ ਮੇਲੀਆਂ ਗੇਲੀਆਂ ਨੂੰ ਧਰਵਾਸ ਦਿੰਦੇ ਰਹੇ। ਚੜ੍ਹਦੀ ਜਵਾਨੀ ਨੇ ਅੰਗੜਾਈ ਲਈ। ਆਪ ਦਾ ਦਿਲ ਪਿਤਾ ਦੀ ਥਾਂ ਲੈਣ ਨੂੰ ਕਰ ਆਇਆ। ਪਲਟਣ ਵਿਚ ਭਰਤੀ ਹੋਣ ਲਈ ਘਰ ਵਾਲਿਆਂ ਨਾਲ ਸਲਾਹ ਕੀਤੀ ਤੇ ਸਰਦਾਰ ਨਿਹਾਲ ਸਿੰਘ ਪਾਸ ਜਾ ਹਾਜ਼ਰ ਹੋਏ। ਆਪ ਦੀ ਸੁਣੱਖੀ ਨੁਹਾਰ ਵੇਖ ਕੇ ਸਰਦਾਰ ਬਾਗੋ ਬਾਗ ਹੋ ਗਿਆ ਤੇ ਚੰਗੀ ਤਨਖਾਹ ਦੇ ਕੇ ਪਲਟਣ ਵਿਚ ਭਰਤੀ ਕਰ ਲਿਆ।

ਇਵੇਂ ਹੀ ਦੋ ਤਿੰਨ ਸਾਲ ਬੀਤ ਗਏ। ਨੌਜਵਾਨ ਬੀਰ ਸਿੰਘ ਨੇ ਫੌਜੀ ਸਿਖਿਆ ਵਿਚ ਕਮਾਲ ਦੀ ਨਿਪੁੰਨਤਾ ਹਾਸਲ ਕਰ ਲਈ। ਇਕ ਵੇਰ ਆਪ ਦੋ ਮਹੀਨੇ ਦੀ ਛੁਟੀ ਲੈ ਕੇ ਪਿੰਡ ਆਏ ਹੋਏ ਸਨ। ਗਰਮੀਆਂ ਦੇ ਦਿਨ ਸਨ। ਆਪ ਕੋਠੇ ਉਤੇ ਮੰਜਾ ਡਾਹ ਕੇ ਸੁਤੇ ਹੋਏ ਸਨ। ਰਾਤ ਅਜੇ ਥੋੜ੍ਹੀ ਹੀ ਗਈ ਹੋਵੇਗੀ ਕਿ ਵਾਹਰ ਪੈਣ ਦੀ ਆਵਾਜ਼ ਆਪ ਦੇ ਕੰਨੀਂ ਪਈ। ਪਿੰਡ ਵਿਚ ਡਾਕੂ ਆ ਪਏ ਸਨ। ਬੀਰ ਸਿੰਘ ਉਸੇ ਵੇਲੇ ਆਪਣੀ ਤਲਵਾਰ ਸੰਭਾਲ ਕੇ ਨੱਠ ਉਠਿਆਂ ਤੇ ਆਪਣੇ ਵਰਗੇ ਕੁਝ ਗਭਰੂ ਮੁੰਡਿਆਂ ਨੂੰ ਨਾਲ ਲੈ ਕੇ ਡਾਕੂਆਂ ਨੂੰ ਜਾ ਲਲਕਾਰਿਆ। ਡਾਕੂ ਮੁਕਾਬਲੇ ਤੇ ਉਤਰ ਆਏ। ਆਹਮੋ ਸਾਹਮਣੇ ਵਾਰ ਹੋਏ। ਬੀਰ ਸਿੰਘ ਦੀ ਅਗਵਾਈ ਹੇਠ ਪਿੰਡ ਵਾਲਿਆਂ ਨੇ ਬੜੀ ਬਹਾਦਰੀ ਨਾਲ ਡਟ ਕੇ ਮੁਕਾਬਲਾ ਕੀਤਾ ਤੇ ਮਾਰ ਮਾਰ ਕੇ ਡਾਕੂਆਂ ਨੂੰ ਪਿੰਡੋਂ ਬਾਹਰ ਭਜਾ ਦਿਤਾ। ਬੀਰ ਸਿੰਘ ਦੀ ਇਸ ਦਲੇਰੀ ਤੇ ਸੂਰਬੀਰਤਾ ਦੀ ਧਾਂਕ ਸਾਰੇ ਇਲਾਕੇ ਵਿਚ ਪੈ ਗਈ ਤੇ ਹੁੰਦਿਆਂ ਹੁੰਦਿਆਂ ਇਹ ਘਟਨਾ ਸਰਦਾਰ ਨਿਹਾਲ ਸਿੰਘ ਰਾਹੀਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਪਾਸ ਵੀ ਪੁਜ ਗਈ। ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਤੇ ਉਸ ਦੀ ਬਹਾਦਰੀ ਦੀ ਪਰਸੰਸਾ ਕਰਦਿਆਂ ਹੋਇਆਂ ਪਿੱਠ ਉਤੇ ਥਾਪੀ ਦਿਤੀ ਤੇ ਬਹੁਤ ਸਾਰਾ ਇਨਾਮ ਵੀ ਦਿਤਾ।

ਹੁਣ ਭਾਈ ਬੀਰ ਸਿੰਘ ਦੀ ਸੂਰਬੀਰਤਾ ਦੀ ਚਰਚਾ ਸਾਰੀ ਫੌਜ ਵਿਚ ਹੋਣ ਲੱਗ ਪਈ। ਉਸਦੇ ਸਾਥੀ ਬੜਾ ਆਦਰ ਤੇ ਸਤਕਾਰ ਕਰਨ ਲੱਗ ਪਏ। ਕੋਈ ਉਨ੍ਹਾਂ ਦੀ ਬਹਾਦਰੀ ਦੀ ਉਸਤਤ ਕਰਦਾ ਤੇ ਉਹ ਥੋੜ੍ਹਾ ਜਿਹਾ ਮੁਸਕਰਾ ਕੇ ਨਿਮਰਤਾ ਨਾਲ ਕਹਿ ਛਡਦੇ, "ਇਹ ਸਭ ਵਾਹਿਗੁਰੂ ਦੀ ਕਿਰਪਾ ਹੈ।"

ਲਾਹੌਰ ਦਰਬਾਰ ਵਲੋਂ ਕਸ਼ਮੀਰ ਦੀ ਚੜ੍ਹਾਈ ਦਾ ਹੁਕਮ ਆ ਗਿਆ। ਫੌਜੀ ਗਭਰੂਆਂ ਨੂੰ ਲਾਲੀਆਂ ਚੜ੍ਹ ਗਈਆਂ। ਉਨ੍ਹਾਂ ਨੂੰ ਆਪਣੇ ਬਾਹੂ ਬਲ ਦਿਖਾਉਣ ਤੇ ਸੂਰਬੀਰਤਾ ਦੇ ਕਾਰਨਾਮੇ ਦਿਖਾ ਕੇ ਫੌਜੀ ਜੀਵਨ ਵਿਚ ਨਾਮਣਾ ਖਟਣ ਦਾ ਮੌਕਾ ਮਿਲਿਆ ਸੀ। ਇਸ ਹੱਲੇ ਸਮੇਂ ਸਰਦਾਰ ਨਿਹਾਲ ਸਿੰਘ ਦੀ ਪਲਟਣ ਸਭ ਤੋਂ ਅਗੇ ਸੀ। ਪੀਰ ਪੰਜਾਲ ਪਰਬਤ ਦੇ ਹੇਠਾਂ ਛਪਿਆਂ ਨਾਮੀ ਪਿੰਡ ਕੋਲ ਇਹਨਾਂ ਦਾ ਡੇਰਾ ਸੀ। ਮਰਨ ਮਾਰਨ ਲਈ ਕਾਹਲੇ ਪਏ ਹੋਏ ਜਵਾਨ ਪਿਛੋਂ ਆ ਰਹੀ ਹੋਰ ਕੁਮਕ ਨੂੰ ਉਡੀਕਣ ਤੋਂ ਬਿਨਾਂ ਹੀ ਸਰਦਾਰ ਨਿਹਾਲ ਸਿੰਘ ਅਤੇ ਬੀਰ ਸਿੰਘ ਦੀ ਅਗਵਾਈ ਹੇਠ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਛਡਦੇ ਹੋਏ ਸ਼ੇਰ ਗੜ੍ਹੀ ਵਿਚ ਜਾ ਧੱਸੇ। ਜਦ ਮਹਾਰਾਜੇ ਨੂੰ ਪਤਾ ਲੱਗਾ, ਉਹ ਵੀ ਫੌਜ ਲੈਕੇ ਤੁਰ ਪਿਆ। ਰਸਤੇ ਵਿਚ ਰਾਜੌਰੀ ਵਾਲੇ ਅਦੂਖਾਨ ਅਤੇ ਭਿੰਬਰ ਵਾਲੇ ਸੁਲਤਾਨ ਖਾਨ ਨੇ ਝੂਠ ਮੂਠ ਕਹਿ ਦਿਤਾ ਕਿ ਖਾਲਸਾ ਫੌਜ ਦੀ ਕੋਈ ਟੁਕੜੀ ਅਜੇ ਤਕ ਅਗੇ ਨਹੀਂ ਲੰਘੀ। ਮਹਾਰਾਜੇ ਨੇ ਖਿਆਲ ਕੀਤਾ ਕਿ

ਹੋ ਸਕਦਾ ਹੈ ਸਰਦਾਰ ਨਿਹਾਲ ਸਿੰਘ ਦੀ ਪਲਟਨ ਰਸਤਾ ਭੁਲ ਕੇ ਅਜੇ ਕਿਤੇ ਪਿਛੇ ਹੀ ਫਿਰ ਰਹੀ ਹੋਵੇ। ਉਸਨੇ ਉਥੇ ਰੁਕ ਕੇ ਉਡੀਕ ਕਰਨੀ ਸ਼ੁਰੂ ਕਰ ਦਿਤੀ।

ਦੂਜੇ ਪਾਸੇ ਸ਼ੇਰ ਗੜ੍ਹੀ ਵਿਚ ਘਮਸਾਨ ਦਾ ਜੁੱਧ ਸ਼ੁਰੂ ਹੋ ਗਿਆ। ਸਿੱਖ ਗਿਣਤੀ ਵਿਚ ਥੋੜ੍ਹੇ ਸਨ। ਸਾਰਾ ਦਿਨ ਬਹਾਦਰੀ ਨਾਲ ਲੜਦੇ ਰਹੇ। ਤਰਕਾਲਾਂ ਪੈ ਗਈਆਂ। ਆਸ ਅਨੁਸਾਰ ਪਿਛੋਂ ਕੋਈ ਫੌਜੀ ਕੁਮਕ ਨਾ ਪਹੁੰਚੀ। ਇੰਨੀ ਥੋੜੀ ਫੌਜੀ ਤਾਕਤ ਨਾਲ ਗੜ੍ਹੀ ਨੂੰ ਸਰ ਕਰ ਸਕਣਾ ਅਸੰਭਵ ਸੀ ਪਰੰਤੂ ਫਿਰ ਵੀ ਸਿਖ ਸੂਰਬੀਰ ਆਪਣੀਆਂ ਜਾਨਾਂ ਹੂਲ ਕੇ ਲੜਦੇ ਰਹੇ। ਉਹ ਜੋਸ਼ ਵਿਚ ਆ ਕੇ ਅਗੇ ਵਧਣ ਦੀ ਕੋਸ਼ਸ਼ ਕਰਦੇ ਪਰ ਅਗੋਂ ਗੜ੍ਹੀ ਵਿਚੋਂ ਹੋ ਰਹੀ ਗੋਲੀਆਂ ਦੀ ਵਾਛੜ ਉਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾਣ ਦਿੰਦੀ। ਢਲ ਰਹੀਆਂ ਸ਼ਾਮਾਂ ਵੇਲੇ ਅਚਾਨਕ ਇਕ ਗੋਲੀ ਭਾਈ ਬੀਰ ਸਿੰਘ ਦੇ ਪੱਟ ਵਿਚ ਆ ਵੱਜੀ। ਲਹੂ ਦੀਆਂ ਧਤੀਰੀਆਂ ਫੁਟ ਨਿਕਲੀਆਂ। ਉਨ੍ਹਾਂ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਫੱਟ ਬੰਨ੍ਹ ਲਿਆ ਤੇ ਪਿਛਾਂਹ ਹਟ ਗਏ। ਪਲਟਣ ਦੇ ਕਮਾਂਡਰ ਸਰਦਾਰ ਨਿਹਾਲ ਸਿੰਘ ਨੇ ਮੌਕੇ ਦੀ ਨਜ਼ਾਕਤ ਨੂੰ ਅਨੁਭਵ ਕਰਦਿਆਂ ਹੋਇਆਂ ਹੁਕਮ ਦਿਤਾ ਕਿ ਜਵਾਨ ਅਜੇ ਪਿਛਾਂਹ ਹਟ ਜਾਣ ਜਦ ਮਹਾਰਾਜੇ ਦੀ ਹੋਰ ਫੌਜ ਪੁਜੇਗੀ ਤਾਂ ਰਲ ਕੇ ਇਕ ਤਕੜਾ ਹੱਲਾ ਬੋਲਾਂਗੇ ਤੇ ਕਿਲ੍ਹਾ ਸਰ ਕਰ ਲਵਾਂਗੇ। ਇਵੇਂ ਹੀ ਕੀਤਾ ਗਿਆ। ਸਾਰੇ ਜਵਾਨ ਪਿਛਾਂਹ ਹਟ ਕੇ ਆਪਣੀ ਮੋਰਚੇਬੰਦੀ ਕਾਇਮ ਕਰਨ ਲਈ ਨਾਲ ਦੇ ਟਿੱਲੇ ਉੱਤੇ ਚੜ੍ਹਨ ਲੱਗ ਪਏ। ਟਿੱਲੇ ਉਤੇ ਚੜ੍ਹ ਕੇ ਪਤਾ ਲੱਗਾ ਕਿ ਭਾਈ ਬੀਰ ਸਿੰਘ ਹੈ ਨਹੀਂ। ਬੜੀ ਚਿੰਤਾ ਲੱਗੀ। ਸਾਰੀ ਪਲਟਣ ਨੂੰ ਰੁਕਣ ਦਾ ਹੁਕਮ ਹੋ ਗਿਆ। ਇਕ ਜਵਾਨ ਨੇ ਦਸਿਆ ਕਿ ਭਾਈ ਬੀਰ ਸਿੰਘ ਜੀ ਧਮਕ ਦੇ ਬੁਰਜ ਲਾਗੇ ਲੇਟੇ ਹੋਏ ਹਨ। ਉਨ੍ਹਾਂ ਨੂੰ ਲਭ ਕੇ ਲਿਆਉਣਾ ਜ਼ਰੂਰੀ ਸੀ। ਸਾਰੀ ਪਲਟਣ ਨੂੰ ਫਿਰ ਹੁਕਮ ਹੋਇਆ ਕਿ ਗੜ੍ਹੀ ਵਲ ਅਗੇ ਵਧਿਆ ਜਾਵੇ ਅਤੇ ਜਖਮੀ ਬੀਰ ਸਿੰਘ ਨੂੰ ਲਭ ਕੇ ਲਿਆਂਦਾ ਜਾਵੇ। ਇਵੇਂ ਕੀਤਾ ਗਿਆ। ਜ਼ਖਮੀ ਬੀਰ ਸਿੰਘ ਨੂੰ ਡੇਰੇ ਪੁਚਾਇਆ ਗਿਆ ਤੇ ਮਹਾਰਾਜੇ ਦੇ ਪਹੁੰਚਣ ਉਤੇ ਨਵਾਂ ਹੱਲਾ ਬੋਲ ਕੇ ਕਿਲ੍ਹਾ ਫਤਹਿ ਕੀਤਾ ਗਿਆ। ਦੋਵੇਂ ਪਠਾਨ, ਜਿਨ੍ਹਾਂ ਨੇ ਝੂਠ ਬੋਲ ਕੇ ਮਹਾਰਾਜੇ ਦੀਆਂ ਫ਼ੌਜਾਂ ਨੂੰ ਖਵਾਰ ਕੀਤਾ ਸੀ, ਕੈਦ ਕਰ ਲਏ ਗਏ।

ਕਸ਼ਮੀਰ ਸਰ ਕਰ ਕੇ ਲਾਹੌਰ ਦਰਬਾਰ ਦੀਆਂ ਫੌਜਾਂ ਨੇ ਉਸੇ ਸਾਲ ਜਾ ਮੁਲਤਾਨ ਫਤਹਿ ਕੀਤਾ। ਸਰਦਾਰ ਨਿਹਾਲ ਸਿੰਘ ਦੀ ਪਲਟਨ ਨੂੰ ਪਿਸ਼ਾਵਰ ਭੇਜ ਦਿਤਾ ਗਿਆ ਤਾਂ ਜੋ ਪੱਛਮੀ ਸਰਹੱਦ ਦੀ ਰਾਖੀ ਚੰਗੀ ਤਰ੍ਹਾਂ ਹੋ ਸਕੇ। ਬਾਬਾ ਬੀਰ ਸਿੰਘ ਵੀ ਨਾਲ ਹੀ ਸਨ। ਇਥੇ ਬਾਬਾ ਜੀ ਦਾ ਬਹਿਣ ਉਠਣ ਭਾਈ ਚੰਦਾ ਸਿੰਘ ਨਾਲ ਹੋ ਗਿਆ ਜੋ ਪਿਛੋਂ ਪਿੰਡ ਨੌਰੰਗਾਬਾਦ, ਜ਼ਿਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਦੋਵੇਂ ਸਜਣ ਇਕੋ ਇਲਾਕੇ ਦੇ ਸਨ। ਫੌਜੀ ਜੀਵਨ ਵਿਚ ਇਲਾਕੇ ਦੀ ਸਾਂਝ ਬੜੀ ਮਹਾਨਤਾ ਰਖਦੀ ਹੈ। ਦੂਸਰੀ ਗੱਲ ਦੋਵਾਂ ਦੇ ਖਿਆਲ ਤੇ ਸੁਭਾ ਰਲ ਗਏ। ਪਰਸਪਰ ਪਿਆਰ ਵਧਦਾ ਗਿਆ। ਭਾਈ ਚੰਦਾ ਸਿੰਘ ਜੀ ਕੁਰੀ (ਜ਼ਿਲਾ ਰਾਵਲਪਿੰਡੀ) ਵਾਲੇ ਸੰਤ ਬਾਬਾ ਭਾਗ ਸਿੰਘ ਜੀ ਦੇ ਸ਼ਰਧਾਲੂ ਸੇਵਕ ਸਨ। ਬਚਨ ਬਿਲਾਸ ਕਰਦਿਆਂ ਹੋਇਆਂ ਕਈ ਵੇਰ ਸੰਤ ਭਾਗ ਸਿੰਘ ਜੀ ਦਾ ਜ਼ਿਕਰ ਆਉਂਦਾ। ਉਨ੍ਹਾਂ ਦੀ ਸਿਫਤ ਸਲਾਹ ਸੁਣਕੇ ਬਾਬਾ ਬੀਰ ਸਿੰਘ ਵਿਚ ਵੀ ਸ਼ਰਧਾ ਭਾਵ ਉਪਜਣ ਲਗ ਪਏ। ਦਿਨ ਬੀਤਦੇ ਗਏ ਤੇ ਦੋਵਾਂ ਮਿਤਰਾਂ ਨੇ ਸਰਕਾਰੀ ਕੰਮ ਚੋਂ ਵੇਹਲ ਕਢ ਕੇ ਕੁਰੀ ਜਾਣ ਦਾ ਪਰੋਗਰਾਮ ਬਣਾ ਲਿਆ।

ਬਾਬਾ ਭਾਗ ਸਿੰਘ ਜੀ ਦੇ ਦਰਸ਼ਨ ਕੀਤੇ, ਬਚਨ ਬਿਲਾਸ ਹੋਏ, ਉਪਦੇਸ਼ ਸੁਣਿਆ ਤੇ ਸ਼ਰਧਾ ਹੋਰ ਪੱਕੀ ਹੋ ਗਈ। ਕੁਝ ਦਿਨ ਉਥੇ ਟਿਕ ਕੇ ਦੋਵੇਂ ਫੌਜੀ ਵਾਪਸ ਆਪਣੀ ਨੌਕਰੀ ਤੇ ਆ ਗਏ। ਬਾਬਾ ਬੀਰ ਸਿੰਘ ਨੂੰ ਗੁਰੂ ਘਰ ਦੀ ਜਾਗ ਪਹਿਲਾਂ ਹੀ ਲੱਗੀ ਹੋਈ ਸੀ। ਹੁਣ ਬਾਬਾ ਭਾਗ ਸਿੰਘ ਜੀ ਦੇ ਉਪਦੇਸ਼ਾਂ ਅਤੇ ਭਾਈ ਚੰਦਾ ਸਿੰਘ ਦੀ ਸੰਗਤ ਨਾਲ ਇਹ ਲਗਨ ਹੋਰ ਵੀ ਪੱਕੀ ਹੋ ਗਈ। ਉਹ ਆਪਣੀ ਪਲਟਣ ਵਿਚ ਡੀਊਟੀ ਚੰਗੀ ਤਰ੍ਹਾਂ ਨਿਬਾਹੁੰਦੇ ਤੇ ਵਿਹਲਾ ਸਮਾਂ ਨਾਮ ਸਿਮਰਨ ਤੇ ਭਜਨ ਬੰਦਗੀ ਵਿਚ ਮਗਨ ਰਹਿੰਦੇ। ਸੂਰਬੀਰ ਯੋਧੇ ਉਹ ਪਹਿਲਾਂ ਸਨ ਹੀ, ਨਾਮ ਸਿਮਰਨ ਨਾਲ ਪੂਰਨ 'ਸੰਤ-ਸਿਪਾਹੀ' ਬਣ ਗਏ।

ਇਕ ਦਿਨ ਖਾਲਸਾ ਜੀ ਦੇ ਸੂਹੀਏ ਨੇ ਖਬਰ ਦਿਤੀ ਕਿ ਪੰਜਤਾਰੇ ਨਗਰ ਦੇ ਨੇੜੇ ਬਹੁਤ ਸਾਰੇ ਹਥਿਆਰਬੰਦ ਪਠਾਣ ਇਕੱਠੇ ਹੋ ਰਹੇ ਹਨ ਤੇ ਉਨ੍ਹਾਂ ਦਾ ਪਰੋਗਰਾਮ ਪਿਸ਼ਾਵਰ ਉਤੇ ਇਕ ਵਡਾ ਹੱਲਾ ਬੋਲਣ ਦਾ ਹੈ। ਇਹ ਸੁਣਦਿਆਂ ਹੀ ਸਰਦਾਰ ਨਿਹਾਲ ਸਿੰਘ ਨੇ ਤਿਆਰੀ ਦਾ ਹੁਕਮ ਦੇ ਦਿਤਾ ਤੇ ਸਾਰੀ ਪਲਟਣ ਪਠਾਣਾਂ ਉਤੇ ਜਾ ਟੁੱਟੀ। ਅਗਲੇ ਪਾਸੇ ਪਠਾਣ ਵੀ ਪੂਰੀ ਤਿਆਰੀ ਨਾਲ ਜੁੜੇ ਹੋਏ ਸਨ। ਕੁਝ ਘੰਟੇ ਘਮਸਾਣ ਦਾ ਜੁਧ ਹੋਇਆ। ਪਠਾਣਾਂ ਦੇ ਪੈਰ ਉਖੜ ਗਏ ਤੇ ਉਹ ਪਿਛਾਂਹ ਨੂੰ ਨੱਠ ਤੁਰੇ। ਖਾਲਸਾ ਫੌਜ ਨੇ ਭੱਜੇ ਜਾਂਦੇ ਪਠਾਣਾਂ ਦਾ ਦੂਰ ਤਕ ਪਿੱਛਾ ਕੀਤਾ। ਬਾਬਾ ਬੀਰ ਸਿੰਘ ਜੀ ਪਠਾਣਾਂ ਨਾਲ ਲੋਹਾ ਲੈਂਦੇ ਹੋਏ ਆਪਣੇ ਸਾਥੀਆਂ ਨਾਲੋਂ ਵਖ ਹੋ ਕੇ ਬਹੁਤ ਦੂਰੇਡੇ ਨਿਕਲ ਗਏ ਤੇ ਪਠਾਣਾਂ ਦੇ ਘੇਰੇ ਵਿਚ ਆ ਗਏ। ਸੂਰਬੀਰ ਜੋਧੇ ਨੇ ਦਿਲ ਖੋਲ੍ਹ ਕੇ ਖੰਡਾ ਵਾਹਿਆ ਤੇ ਕਲਗੀਧਰ ਦਾ ਕਿਹਾ ਹੋਇਆ ਬਚਨ 'ਸਵਾ ਲਾਖ ਸੇ ਏਕ ਲੜਾਊਂ' ਸਫਲ ਕੀਤਾ। ਲੜਦਿਆਂ ਲੜਦਿਆਂ ਉਨ੍ਹਾਂ ਦਾ ਖੰਡਾ ਦੋ ਟੋਟੇ ਹੋ ਗਿਆ। ਹੋਰ ਕੋਈ ਚੰਗਾ ਸ਼ਸਤਰ ਇਸ ਵੇਲੇ ਉਨ੍ਹਾਂ ਦੇ ਪਾਸ ਨਹੀਂ ਸੀ। ਉਹ ਟੁਟੇ ਹੋਏ ਖੰਡੇ ਨਾਲ ਹੀ ਵੈਰੀ ਦਲਾਂ ਵਿਚ ਆਪਣੀ ਰਖਿਆ ਕਰਦੇ ਰਹੇ। ਇਸ ਵੇਲੇ ਉਨ੍ਹਾਂ ਨੂੰ ਕੋਈ ਵੀ ਮਦਦ ਨਹੀਂ ਸੀ ਪੁਜ ਸਕਦੀ ਅਤੇ ਜੇ ਕੋਈ ਆਸਰਾ ਸੀ ਤਾਂ ਕੇਵਲ ਅਕਾਲ ਪੁਰਖ ਦਾ। ਉਨ੍ਹਾਂ ਨੇ ਅੰਤਰ-ਮਨ ਹੋ ਕੇ ਅਕਾਲ ਪੁਰਖ ਅਗੇ ਅਰਦਾਸ ਕੀਤੀ। ਉਨ੍ਹਾਂ ਦਾ ਮਨ ਵਧੇਰੇ ਤਕੜਾ ਹੋ ਗਿਆ। ਟੁੱਟਾ ਖੰਡਾ ਵਧੇਰੇ ਫੁਰਤੀ ਨਾਲ ਚਲਣ ਲਗਾ ਤੇ ਉਹ ਕਟਾਵੱਢ ਕਟਾਵੱਢ ਕਰਦੇ ਹੋਏ ਫੁਰਤੀ ਨਾਲ ਆਪਣਾ ਘੋੜਾ ਦੁੜਾ ਕੇ ਵੈਰੀ ਦਲਾਂ ਨੂੰ ਇਕ ਪਾਸਿਓਂ ਚੀਰ ਨਿਕਲੇ ਤੇ ਸਹੀ ਸਲਾਮਤ ਆਪਣੇ ਡੇਰੇ ਪੁਜ ਗਏ। ਜਦ ਇਹ ਸਾਰਾ ਬਿਰਤਾਂਤ ਸਰਦਾਰ ਨਿਹਾਲ ਸਿੰਘ ਨੇ ਸੁਣਿਆਂ ਤਾਂ ਉਨ੍ਹਾਂ ਨੂੰ ਅਤਿਅੰਤ ਖੁਸ਼ੀ ਹੋਈ ਤੇ ਬੀਰ ਸਿੰਘ ਨੂੰ ਬੁਲਾ ਕੇ ਪਿਆਰ ਨਾਲ ਥਾਪੀ ਦਿਤੀ ਤੇ ਉਚੇਚੀ ਫੌਜੀ ਤਰਕੀ ਲਈ ਉਸਦਾ ਨਾਂ ਮਹਾਰਾਜੇ ਨੂੰ ਭੇਜਿਆ।

ਪੰਜ ਤਾਰੇ ਵਾਲੀ ਘਟਨਾ ਨੇ ਬੀਰ ਸਿੰਘ ਦਾ ਸਤਿਕਾਰ ਆਪਣੇ ਸਾਥੀਆ ਵਿਚ ਹੋਰ ਵੀ ਵਧਾ ਦਿਤਾ। ਉਸਦੀ ਨਿਡਰਤਾ ਤੇ ਦਲੇਰੀ ਦੀ ਧਾਂਕ ਸਾਰੇ ਦਿਲਾਂ ਉਤੇ ਬੈਠ ਗਈ। ਉਹ ਬੀਰ ਸਿੰਘ ਨੂੰ ਵਧਾਈਆਂ ਦਿੰਦੇ ਨਾ ਥਕਦੇ ਪਰੰਤੂ ਬੀਰ ਸਿੰਘ ਦੀ ਸੋਚਣੀ ਵਿਚ ਇਹ ਘਟਨਾ ਇਕ ਨਵਾਂ ਮੋੜ ਲੈ ਆਈ। ਉਨ੍ਹਾਂ ਨੇ ਫੌਜ ਦੀ ਨੌਕਰੀ ਛਡਣ ਦਾ ਇਰਾਦਾ ਕਰ ਲਿਆ। ਇਸ ਕਠਨ ਸਮੇਂ ਵਿਚ ਜਿਸ ਅਕਾਲ ਪੁਰਖ ਨੇ ਆਪ ਹੱਥ ਦੇ ਕੇ ਉਨ੍ਹਾਂ ਦੀ ਰਖਿਆ ਕੀਤੀ ਸੀ ਉਸੇ ਦੇ ਹੋ ਕੇ ਬਾਕੀ ਦਾ ਜੀਵਨ ਬਤੀਤ ਕਰਨ ਦਾ ਨਿਸ਼ਚਾ ਕਰ ਲਿਆ। ਸਾਥੀਆਂ ਨੇ ਬਥੇਰਾ ਸਮਝਾਇਆ। ਸਰਦਾਰ ਨਿਹਾਲ ਸਿੰਘ ਨੇ ਕਈ ਵੇਰ ਆਪਣੇ ਪਾਸ ਪਿਆਰ ਨਾਲ ਬੁਲਾ ਕੇ

ਉਨ੍ਹਾਂ ਦੇ ਵਿਚਾਰਾਂ ਵਿਚ ਪਰੀਵਰਤਣ ਲਿਆਉਣ ਦਾ ਜਤਨ ਕੀਤਾ ਤੇ ਉਨ੍ਹਾਂ ਦਾ ਧਿਆਨ ਚੰਗੇ ਫੌਜੀ ਭਵਿਖਤ ਵਲ ਵੀ ਦਿਵਾਇਆ ਪਰ ਇਹ ਸਭ ਚੀਜ਼ਾਂ ਉਨ੍ਹਾਂ ਨੂੰ ਹੁਣ ਹੇਚ ਜਾਪਦੀਆਂ ਸਨ। ਉਨ੍ਹਾਂ ਦਾ ਇਰਾਦਾ ਦਿਨੋ ਦਿਨ ਦਰਿੜ ਹੁੰਦਾ ਗਿਆ ਤੇ ਉਹ ਇਜ਼ਤ ਤੇ ਮਾਣ ਵਾਲੀ ਫੌਜੀ ਨੌਕਰੀ ਛਡ ਕੇ ਘਰ ਆ ਗਏ।

ਪਿੰਡ ਆ ਕੇ ਉਹਨਾਂ ਦਾ ਸਾਰਾ ਸਮਾਂ ਭਜਨ ਬੰਦਗੀ ਵਿਚ ਬਤੀਤ ਹੋਣ ਲੱਗਾ। ਪਿੰਡ ਵਾਲਿਆਂ ਵਾਸਤੇ ਉਹ ਹੁਣ ਅਗੇ ਵਾਲਾ ਬੀਰ ਸਿੰਘ ਨਹੀਂ ਸੀ ਰਿਹਾ। ਅਗੇ ਜਦ ਕਦੇ ਉਹ ਛੁੱਟੀ ਆਉਂਦਾ ਤਾਂ ਸਾਰਿਆਂ ਨੂੰ ਹਸ ਹਸ ਮਿਲਦਾ। ਤਕੀਏ ਵਿਚ ਬੈਠ ਕੇ ਫੌਜੀ ਜੀਵਨ ਦੀਆਂ ਗੱਲਾਂ ਤੇ ਜੁਧ ਸੰਗਰਾਮਾਂ ਦੇ ਕਿੱਸੇ ਦੁਹਰਾ ਦੁਹਰਾ ਸੁਣਾਉਂਦਾ। ਨਵੇਂ ਮੁੱਛ-ਫੁਟਾਂ ਨੂੰ ਕਸਰਤੀ ਸਰੀਰ ਬਣਾ ਕੇ ਫੌਜ ਵਿਚ ਭਰਤੀ ਹੋਣ ਦੀ ਪਰੇਰਨਾ ਦਿੰਦਾ ਰਹਿੰਦਾ। ਲੋਕ ਉਸ ਨੂੰ ਉਡੀਕਦੇ ਰਹਿੰਦੇ ਤੇ ਰਾਹ ਖਹਿਤੇ ਮਿਲੇ ਘਰ ਵਾਲਿਆਂ ਪਾਸੋਂ ਉਸ ਦੇ ਛੁੱਟੀ ਆਉਣ ਬਾਰੇ ਪੁਛਦੇ ਰਹਿੰਦੇ। ਹੁਣ ਬੀਰ ਸਿੰਘ ਹੋਰ ਦਾ ਹੋਰ ਹੋ ਗਿਆ ਸੀ, ਜਿਵੇਂ ਇਕ ਦੰਮ ਇਹ ਸਭ ਕੁਝ ਉਸਨੂੰ ਵਿਸਰ ਗਿਆ ਹੋਵੇ। ਲੋਕ ਉਸ ਨੂੰ ਵੇਖ ਵੇਖ ਹੈਰਾਨ ਹੁੰਦੇ। ਉਸ ਬਾਰੇ ਗੱਲਾਂ ਸੁਣ ਸੁਣ ਓਪਰਿਆਂ ਨੂੰ ਯਕੀਨ ਨਾ ਆਉਂਦਾ। ਫੌਜੀ ਪਿਨਸ਼ਨੀਏ ਉਸ ਨੂੰ ਮੂਰਖ ਦਸਦੇ ਜੋ ਇਤਨੇ ਇਜ਼ਤ ਮਾਣ ਵਾਲੇ ਜੀਵਨ ਤੇ ਸੁਨਹਿਰੀ ਭਵਿਖਤ ਨੂੰ ਠੁਕਰਾ ਆਇਆ ਸੀ। ਕੋਈ ਉਸਦਾ ਦਿਮਾਗ ਫਿਰ ਗਿਆ ਦਸਦਾ। ਕੋਈ ਕਿਸੇ ਜਾਦੂ ਟੂਣੇ ਦਾ ਅਸਰ ਦਸਦਾ। ਪਰ ਸਮਝ ਕਿਸੇ ਨੂੰ ਕੁਝ ਨਾ ਆਉਂਦੀ। ਲੋਕਾਂ ਦੇ ਵਾਰ ਵਾਰ ਕਹਿਣ ਕਹਾਉਣ ਉਤੇ ਘਰ ਵਾਲਿਆਂ ਨੇ ਕਈ ਓਹੜ ਪੋਹਤ ਵੀ ਸੁਤ੍ਹ ਕਰ ਦਿਤੇ ਪਰ ਬੀਰ ਸਿੰਘ ਵਿਚ ਕੋਈ ਤਬਦੀਲੀ ਨਾ ਆਈ। ਉਹ ਅੱਠੇ ਪਹਿਰ ਹਰੀ ਰੰਗ ਵਿਚ ਮਸਤ ਰਹਿੰਦਾ ਤੇ ਵਿਤ ਅਨੁਸਾਰ ਆਏ ਗਏ ਸਾਧੂ ਸੰਤ ਦੀ ਸੇਵਾ ਕਰ ਛਡਦਾ।

ਸਮਾਂ ਬੀਤਦਾ ਗਿਆ। ਲੋਕਾਂ ਦੀ, ਪਿੰਡ ਵਾਲਿਆਂ ਦੀ, ਫੌਜੀ ਬੀਰ ਸਿੰਘ ਵਿਚ ਕੋਈ ਦਿਲਚਸਪੀ ਨਾ ਰਹੀ। ਹਾਂ, ਉਸ ਦੇ ਨਾਮ ਸਿਮਰਨ ਦੀ, ਆਏ ਗਏ ਰਾਹੀ ਮੁਸਾਫਰ ਦੀ ਸੇਵਾ ਵਿਚ ਤਨ ਮਨ ਧਨ ਲਾ ਦੇਣ ਦੀ ਚਰਚਾ ਚਲ ਪਈ। ਆਏ ਗਏ ਦੀ ਸੰਖਿਆ ਦਿਨੋ ਦਿਨ ਵਧਣ ਲਗ ਪਈ ਤੇ ਘਰ ਵਾਲਿਆਂ ਨੂੰ ਇਹ ਬੋਝ ਰੜਕਣ ਲੱਗ ਪਿਆ।

ਇਕ ਵੇਰ ਗੁਰਧਾਮ ਯਾਤਰਾ ਲਈ ਚਲੀ ਹੋਈ ਬਹੁਤ ਸਾਰੀ ਸੰਗਤ ਰਾਤ ਕਟਣ ਗਗੋਬੂਏ ਧਰਮਸ਼ਾਲਾ ਵਿਚ ਆ ਉਤਰੀ। ਬਰਸਾਤ ਦੇ ਦਿਨ ਸਨ। ਬਾਬਾ ਬੀਰ ਸਿੰਘ ਜੀ ਉਨ੍ਹਾਂ ਲਈ ਪਰਸ਼ਾਦ ਪਾਣੀ ਤਿਆਰ ਕਰਾਉਣ ਵਿਚ ਜੁਟ ਗਏ। ਕਈ ਦਿਨਾਂ ਤੋਂ ਲਗਾਤਾਰ ਝੜੀ ਲਗਣ ਕਰ ਕੇ ਸਭ ਬਾਲਣ ਗਿੱਲਾ ਸੀ। ਸਾਰੇ ਪਿੰਡ ਵਿਚ ਪਤਾ ਕੀਤਾ ਗਿਆ। ਸੰਗਤ ਲਈ ਲੰਗਰ ਤਿਆਰ ਕਰਨ ਲਈ ਕਿਤੋਂ ਸੁੱਕਾ ਬਾਲਣ ਨਾ ਮਿਲਿਆ। ਅੰਤ ਬਾਬਾ ਜੀ ਕਹੀ ਫੜ ਕੇ ਕੋਠੇ ਉਤੇ ਚੜ੍ਹ ਗਏ ਤੇ ਆਪਣੇ ਮਕਾਨ ਦੀਆਂ ਛੱਤਾਂ ਤੋਂ ਕੜੀਆਂ ਲਾਹ ਲਾਹ ਕੇ ਥੱਲੇ ਸੁਟਣ ਲੱਗ ਪਏ। ਕੋਠੇ ਦੀਆਂ ਕੜੀਆਂ ਲੋਹ ਹੇਠ ਬਾਲ ਕੇ ਕੰਮ ਸਾਰਿਆ। ਬਾਬਾ ਜੀ ਦੇ ਇਸ ਰੌਂ ਨੂੰ ਵੇਖ ਕੇ ਬਿਰਧ ਮਾਤਾ ਤੋਂ ਨਾ ਰਿਹਾ ਗਿਆ ਉਹ ਕਹਿਣ ਲੱਗੀ—

"ਬੀਰ ਸਿੰਘ, ਇਹ ਕੰਮ ਚੰਗਾ ਨਹੀਂ। ਜੇ ਸਾਨੂੰ ਖੱਟ ਕਮਾ ਕੇ ਨਹੀਂ ਖਵਾਉਣ ਜੋਗਾ ਤਾਂ ਪਿਛਲੇ ਉਸਰੇ ਹੋਏ ਕਿਉਂ ਢਾਹੁਣ ਲੱਗਾ ਏਂ। ਮੈਥੋਂ ਨਹੀਂ ਇਹ ਜਰਿਆ ਜਾਂਦਾ। ਜਾਹ ਜਿਧਰ ਦਿਲ ਕਰੇ, ਚਲਿਆ ਜਾਹ। ਅੱਜ ਛੱਤਾਂ ਉਧੇੜੀਆਂ ਨੇ ਕਲ੍ਹ ਨੂੰ ਖੋਰਿਆ ਕੀ ਕਰੇਂਗਾ।"

ਮਾਤਾ ਜੀ ਦੇ ਇਹ ਬਚਨ ਸੁਣ ਕੇ ਬੀਰ ਸਿੰਘ ਹਸ ਪਿਆ ਤੇ ਕਹਿਣ ਲੱਗਾ, "ਮਾਤਾ ਜੀ ਇਹ ਸਭ ਕੁਝ ਗੁਰੂ ਦਾ ਹੈ। ਗੁਰੂ ਦੀਆਂ ਸੰਗਤਾਂ ਦੇ ਕੰਮ ਆਵੇ ਤਾਂ ਹੋਰ ਕੀ ਚਾਹੀਦਾ ਹੈ। ਚੰਗਾ, ਜਿਵੇਂ ਆਖਦੇ ਹੋ ਸਿਰ ਮੱਥੇ। ਮੈਂ ਵੀ ਕਲ੍ਹ ਸੰਗਤ ਦੇ ਨਾਲ ਹੀ ਤੁਰ ਜਾਵਾਂਗਾ।"

ਅਗਲੇ ਦਿਨ ਪ੍ਰਸ਼ਾਦ ਪਾਣੀ ਛੱਕ ਕੇ ਸੰਗਤ ਅਗਾਂਹ ਯਾਤਰਾ ਨੂੰ ਤੁਰ ਗਈ ਤੇ ਭਾਈ ਬੀਰ ਸਿੰਘ ਜੀ ਵੀ ਪਿੰਡ ਛਡ ਕੇ ਬਾਬਾ ਭਾਗ ਸਿੰਘ ਦੇ ਡੇਰੇ ਕੁਰੀ ਚਲੇ ਗਏ। ਇਕ ਸਾਲ ਡੇਰੇ ਵਿਚ ਰਹਿ ਕੇ ਸਾਧ ਸੰਗਤ ਦੀ ਖ਼ੂਬ ਸੇਵਾ ਕੀਤੀ। ਮੁੜ ਬਾਬਾ ਭਾਗ ਸਿੰਘ ਪਾਸੋਂ ਆਗਿਆ ਲੈ ਕੇ ਊਨੇ (ਹੁਸ਼ਿਆਰਪੁਰ) ਬਾਬਾ ਸਾਹਿਬ ਸਿੰਘ ਦੇ ਡੇਰੇ ਚਲੇ ਗਏ। ਦੋ ਸਾਲ ਉਥੇ ਟਿਕੇ ਰਹੇ ਤੇ ਤਨ ਮਨ ਲਾ ਕੇ ਸੰਗਤ ਦੀ ਸੇਵਾ ਕੀਤੀ।

ਇਕ ਦਿਨ ਬਾਬਾ ਸਾਹਿਬ ਜੀ ਆਪਣੇ ਡੇਰੇ ਤੋਂ ਬਾਹਰ ਇਕ ਪਿਪਲ ਦੀ ਛਾਵੇਂ ਆਸਣ ਲਾਈ ਬੈਠੇ ਸਨ ਕਿ ਉਨ੍ਹਾਂ ਦਾ ਧਿਆਨ ਸਾਹਮਣੇ ਇਕ ਮਿੱਟੀ ਦੀ ਉੱਚੀ ਧੋੜੀ ਵਲ ਚਲਾ ਗਿਆ। ਉਨ੍ਹਾਂ ਆਪਣੇ ਪਾਸ ਬੈਠੇ ਹੋਏ ਸੇਵਕਾਂ ਨੂੰ ਕਿਹਾ, "ਜਾਓ, ਇਸ ਧੋੜੀ ਨੂੰ ਢਾਹ ਕੇ ਪੱਧਰਾ ਕਰ ਦਿਓ।" ਪੰਜ ਸੱਤ ਸੇਵਕ ਕਹੀਆਂ ਲੈ ਕੇ ਉਸ ਧੋੜੀ ਨੂੰ ਪੁਟਣ ਜਾ ਲੱਗੇ। ਭਾਈ ਬੀਰ ਸਿੰਘ ਵੀ ਉਨ੍ਹਾਂ ਵਿਚੋਂ ਇਕ ਸੀ। ਸਾਰੀ ਦੁਪਹਿਰ ਲੱਗੇ ਰਹੇ। ਗਰਮੀਆਂ ਦੀ ਰੁਤ ਸੀ। ਸਿਰ ਤੋਂ ਪੈਰਾਂ ਤੀਕ ਮੁੜਕੋ ਮੁੜਕੀ ਹੋ ਗਏ। ਮਿੱਟੀ ਪੁਟਦਿਆਂ ਹੋਇਆਂ ਇਕ ਰੋੜੇ ਤੋਂ ਕਹੀ ਤਿਲਕ ਕੇ ਪੈਰ ਤੇ ਜਾ ਵੱਜੀ ਤੇ ਵਾਹਵਾ ਜ਼ਖ਼ਮ ਹੋ ਗਿਆ। ਖ਼ੂਨ ਨਿਕਲ ਨਿਕਲ ਮਿੱਟੀ ਵਿਚ ਰਲਣ ਲੱਗ ਪਿਆ। ਸਾਥੀਆਂ ਨੇ ਬਥੇਰਾ ਕਿਹਾ ਕਿ ਤੁਹਾਨੂੰ ਸੱਟ ਲੱਗ ਗਈ ਹੈ, ਤੁਸੀਂ ਡੇਰੇ ਜਾ ਕੇ ਜ਼ਖ਼ਮ ਦੀ ਮਲ੍ਹਮ ਪੱਟੀ ਕਰੋ, ਪਰ ਉਨ੍ਹਾਂ ਨੇ ਇਕ ਨਾ ਸੁਣੀ। ਆਪਣੀ ਧੁਨ ਵਿਚ ਪੱਕੇ ਹੋ ਉਹ ਹੋਰਨਾਂ ਦੇ ਨਾਲ ਜੁਟੇ ਰਹੇ ਤੇ ਕੰਮ ਖਤਮ ਕਰ ਕੇ ਹੀ ਵਾਪਸ ਡੇਰੇ ਆਏ। ਸ਼ਾਮ ਨੂੰ ਬਾਬਾ ਸਾਹਿਬ ਸਿੰਘ ਨੂੰ ਸਾਰੀ ਗੱਲ ਦਾ ਪਤਾ ਲੱਗਾ। ਉਨ੍ਹਾਂ ਨੇ ਉਸੇ ਵੇਲੇ ਭਾਈ ਬੀਰ ਸਿੰਘ ਨੂੰ ਬੁਲਾਇਆ ਤੇ ਕਹਿਣ ਲੱਗੇ—

"ਸੁਣਿਆ ਹੈ ਤੁਹਾਡੇ ਪੈਰ ਨੂੰ ਸੱਟ ਵੱਜੀ ਹੈ। ਤੁਸੀਂ ਕਿਉਂ ਕੰਮ ਲੱਗੇ ਰਹੇ, ਆਰਾਮ ਕਰ ਲੈਣਾ ਸੀ।"

"ਬਾਬਾ ਜੀ, ਮੇਰਾ ਤਨ ਮਨ ਆਪ ਦੀ ਤੇ ਸਾਧ ਸੰਗਤ ਦੀ ਸੇਵਾ ਲਈ ਹੈ। ਸੱਟ ਲੱਗਣ ਦੀ ਕਿਹੜੀ ਗੱਲ ਹੈ। ਸੇਵਕ ਦਾ ਫਰਜ਼ ਤਾਂ ਸੇਵਾ ਕਰਨਾ ਹੀ ਹੈ", ਭਾਈ ਬੀਰ ਸਿੰਘ ਦਾ ਉਤਰ ਸੀ।

ਬਾਬਾ ਜੀ, ਇਹ ਉਤਰ ਸੁਣ ਕੇ ਬੜੇ ਹੁਲਾਸ ਵਿਚ ਆ ਗਏ ਤੇ ਕਹਿਣ ਲਗੇ, "ਬੀਰ ਸਿੰਘ, ਸੇਵਕ ਦੀ ਸੇਵਾ ਪਰਵਾਨ ਹੈ, ਕੁਝ ਮੰਗ ਲੈ।"

"ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ
ਨਾਨਕ ਦਾਸ ਇਹੈ ਸੁਖ ਮਾਗੈ ਮੋਕਉ ਕਰ ਸੰਤਨ ਕੀ ਧੂਰੇ

ਬਸ ਇਹੋ ਮੇਰੀ ਮੰਗ ਹੈ। ਜੇ ਤੁਠੇ ਹੋ ਤਾਂ ਮੇਹਰ ਕਰੋ ਹੋਰ ਮੈਨੂੰ ਕੁਝ ਨਹੀਂ ਚਾਹੀਦਾ।"

ਬਾਬਾ ਜੀ ਬੜੇ ਪਰਸੰਨ ਹੋਏ। ਆਸਣ ਤੋਂ ਉਠ ਕੇ ਬੀਰ ਸਿੰਘ ਨੂੰ ਆਪਣੇ ਸੀਨੇ ਨਾਲ ਲਾਇਆ ਤੇ ਗਦ ਗਦ ਹੋ ਕੇ ਵਰ ਦਿੰਦੇ ਹੋਏ ਬੋਲੇ, "ਜਾਓ, ਸੰਗਤ ਦੀ ਸੇਵਾ ਤੇ ਧਰਮ

ਪਰਚਾਰ ਕਰੋ । ਕਲਾ ਵਾਹਿਗੁਰੂ ਦੀ ਵਰਤੇਗੀ। ਦੇਗ ਨਾਲ ਪਿਆਰ ਕਰਨਾ। ਖੀਸਾ ਗੁਰੂ ਦਾ ਤੇ ਹੱਥ ਤੇਰਾ ਹੋਵੇਗਾ।"

ਬਾਬਾ ਜੀ ਦਾ ਹੁਕਮ ਮੰਨ ਕੇ ਭਾਈ ਬੀਰ ਸਿੰਘ ਜੀ ਉਨੇ ਤੋਂ ਚਲ ਪਦੇ ਤੇ ਸਤਸੰਗ ਦਾ ਪਰਵਾਹ ਚਲਾਉਂਦੇ ਹੋਏ ਜ਼ਿਲ੍ਹਾ ਅੰਮ੍ਰਿਤਸਰ ਵਿਚ ਨੌਰੰਗਾਬਾਦ ਦੇ ਨੇੜੇ ਪਿੰਡ ਮਾੜੀ ਵਿਚ ਆ ਟਿਕੇ। ਸੰਗਤ ਨੇ ਬੜਾ ਪ੍ਰੇਮ ਕੀਤਾ ਤੇ ਆਪ ਨੇ ਕੁਝ ਦਿਨ ਇਥੇ ਹੀ ਟਿਕੇ ਰਹਿਣ ਦਾ ਵਿਚਾਰ ਬਣਾ ਲਿਆ।

ਨੌਰੰਗਾਬਾਦ ਦਾ ਸਰਦਾਰ ਦਸੌਂਧਾ ਸਿੰਘ ਲਾਹੌਰ ਦਰਬਾਰ ਦੀ ਪਲਟਨ ਵਿਚ ਨੌਕਰ ਸੀ ਤੇ ਇਨ੍ਹਾਂ ਦਿਨਾਂ ਵਿਚ ਪਿੰਡ ਛੁੱਟੀ ਆਇਆ ਹੋਇਆ ਸੀ। ਉਹ ਵੀ ਸਤਸੰਗੀ ਹੋ ਗਿਆ। ਸਾਰਾ ਪਰਵਾਰ ਡੇਰੇ ਪੁੱਜਦਾ ਤੇ ਸੇਵਾ ਕਰਦਾ। ਸਰਦਾਰ ਦਸੌਂਧਾ ਸਿੰਘ ਅਤੇ ਨੌਰੰਗਾਬਾਦ ਦੀ ਹੋਰ ਸੰਗਤ ਦੇ ਪ੍ਰੇਮ ਸਦਕਾ ਬਾਬਾ ਜੀ ਨੌਰੰਗਾਬਾਦ ਆ ਗਏ ਤੇ ਇਥੇ ਪੱਕਾ ਡੇਰਾ ਬਣਾਉਣ ਦਾ ਫੈਸਲਾ ਕਰ ਲਿਆ।

ਨੌਰੰਗਾਬਾਦ, ਤਰਨ ਤਾਰਨ ਤੋਂ ਗੋਇੰਦਵਾਲ ਜਾਣ ਵਾਲੀ ਸੜਕ ਉਤੇ, ਤਰਨ ਤਾਰਨ ਤੋਂ ਚਾਰ ਕੁ ਮੀਲ ਦੀ ਵਿਥ ਉਤੇ ਇਕ ਛੋਟਾ ਜਿਹਾ ਪਿੰਡ ਹੈ। ਲੋਧੀਆਂ ਅਤੇ ਮੁਗ਼ਲਾਂ ਵੇਲੇ ਦਿੱਲੀ ਤੇ ਲਾਹੌਰ ਨੂੰ ਜੋੜਨ ਵਾਲੀ ਸ਼ਾਹ ਰਾਹ ਇਹੋ ਹੀ ਸੀ। ਸ਼ਾਹੀ ਕਾਫ਼ਲੇ ਲਾਹੌਰ ਤੋਂ ਚਲਦੇ ਤੇ ਪੜਾਉ ਪੜਾਅ ਰੁਕਦੇ ਹੋਏ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਬਿਆਸ ਪਾਰ ਕਰ ਕੇ ਸੁਲਤਾਨਪੁਰ ਲੋਧੀ ਵਿਚ ਦੀ ਹੁੰਦੇ ਹੋਏ ਅਗਾਂਹ ਤੁਰ ਜਾਂਦੇ। ਥਾਂ ਥਾਂ ਬਣੀਆਂ ਹੋਈਆਂ ਪੁਰਾਣੀਆਂ ਸਰਾਵਾਂ ਤੇ ਮੀਨਾਰ ਅਜੇ ਵੀ ਵੇਖਣ ਵਿਚ ਆਉਂਦੇ ਹਨ। ਨੌਰੰਗਾਬਾਦ ਵੀ ਉਸ ਸਮੇਂ, ਸ਼ਾਹੀ ਕਾਫ਼ਲਿਆਂ ਲਈ ਇਕ ਵੱਡਾ ਪੜਾਅ ਹੁੰਦਾ ਸੀ ਤੇ ਸੜਕ ਦੇ ਕੰਢੇ ਉਤੇ ਪੁਰਾਣੀ ਨਿੱਕੀ ਇੱਟ ਦੀ ਬਣੀ ਹੋਈ ਇਕ ਵੱਡੀ ਸਰਾਂ ਦੇ ਖੰਡਰ ਅਜੇ ਵੀ ਉਸੇ ਤਰ੍ਹਾਂ ਦਿਸਦੇ ਹਨ। ਉਸਦੇ ਲਾਗੇ ਹੀ ਨਿੱਕੀ ਇੱਟ ਦਾ ਬਣਿਆ ਹੋਇਆ ਇਕ ਮੀਨਾਰ ਵੀ ਹੈ। ਸ਼ੇਰ ਸ਼ਾਹ ਸੂਰੀ ਵੇਲੇ ਇਸ ਜਰਨੈਲੀ ਸੜਕ ਨੂੰ ਹੋਰ ਵੀ ਮਹਾਨਤਾ ਮਿਲੀ ਤੇ ਦੇਸ਼ ਭਰ ਵਿਚ ਆਵਾਜਾਈ ਤੇ ਡਾਕ ਪ੍ਰਬੰਧ ਲਈ ਇਹ ਪੜਾਅ ਹੀ ਵਰਤੋਂ ਵਿਚ ਆਉਂਦੇ ਰਹੇ। ਅੰਗਰੇਜ਼ੀ ਸਮੇਂ ਵਿਚ ਨਹਿਰਾਂ ਦੀ ਖੁਦਾਈ ਹੋ ਜਾਣ ਨਾਲ ਇਹ ਇਲਾਕਾ ਵਧੇਰੇ ਉਪਜਾਊ ਤੇ ਖ਼ੁਸ਼ਹਾਲ ਹੋ ਗਿਆ ਹੈ।

ਨੌਰੰਗਾਬਾਦ ਪਿੰਡ ਤੋਂ ਬਾਹਰਵਾਰ ਡੇਰੇ ਲਈ ਜ਼ਮੀਨ ਪਸੰਦ ਕੀਤੀ ਗਈ ਤੇ ਉਸਾਰੀ ਸ਼ੁਰੂ ਹੋ ਗਈ। ਸੰਗਤਾਂ ਦੀ ਆਵਾਜਾਈ ਦਿਨੋ ਦਿਨ ਵਧਣ ਲੱਗੀ। ਦੋਵੇਂ ਵੇਲੇ ਸਤਸੰਗ ਲਗਦਾ ਤੇ ਗੁਰੂ ਦਾ ਲੰਗਰ ਅਤੁਟ ਵਰਤਦਾ। ਸਰਦਾਰ ਦਸੌਂਧਾ ਸਿੰਘ ਜਦ ਛੁੱਟੀ ਆਉਂਦਾ ਤਾਂ ਬਹੁਤਾ ਸਮਾਂ ਡੇਰੇ ਹੀ ਬਤੀਤ ਕਰਦਾ। ਉਸਦੀ ਪਤਨੀ ਰੂਪਾਂ, ਅੰਮ੍ਰਿਤ ਵੇਲੇ ਉੱਠ ਕੇ ਲੰਗਰ ਲਈ ਆਟਾ ਪੀਹਣ ਲਈ ਚੱਕੀ ਝੋਅ ਲੈਂਦੀ ਤੇ ਨਾਲ ਨਾਲ ਗੁਰਬਾਣੀ ਦਾ ਜਾਪ ਕਰਦੀ ਰਹਿੰਦੀ। ਭਾਈ ਬੁਲਾਕਾ ਸਿੰਘ, ਭਾਈ ਗੁਲਾਬ ਸਿੰਘ ਤੇ ਭਾਈ ਮਹਾਰਾਜ ਸਿੰਘ ਦਿਨ ਰਾਤ ਇਕ ਕਰ ਕੇ ਲੰਗਰ ਦੀ ਸੇਵਾ ਵਿਚ ਜੁੱਟੇ ਰਹਿੰਦੇ ਸਨ। ਬਾਬਾ ਜੀ ਦਾ ਹੁਕਮ ਸੀ ਕਿ ਗੁਰੂ ਦਾ ਲੰਗਰ ਸਦਾ ਵਰਤਦਾ ਰਹੇ ਅਤੇ ਕੋਈ ਭੁੱਖਾ ਨਿਰਾਸ ਨਾ ਮੁੜੇ। ਕਈ ਵੇਰ ਦਸ ਦਸ ਹਜ਼ਾਰ ਦੀ ਸੰਖਿਆ ਵਿਚ ਮਾਈ ਭਾਈ ਦੀ ਇਕ ਵੇਲੇ ਰੋਟੀ ਤਿਆਰ ਹੁੰਦੀ ਸੀ। ਸੰਤ ਸ਼ੇਰ ਸਿੰਘ ਕਰਤਾ 'ਬੀਰ

ਮ੍ਰਿਗੇਸ਼' ਲਿਖਦੇ ਹਨ ਕਿ ਕਈ ਵੇਰ ਸਾਢੇ ਸਤ ਸੌ ਮਣ ਆਟਾ ਤੇ ਢਾਈ ਸੌ ਮਣ ਦਾਲ ਡੇਰੇ ਵਿਚ ਰੋਜ਼ਾਨਾ ਲੱਗ ਜਾਂਦੀ ਸੀ।

ਜਿਹੜੀ ਵੀ ਰਸਦ ਡੇਰੇ ਵਿਚ ਆਉਂਦੀ ਗੁਰੂ ਦੇ ਲੰਗਰ ਵਿਚ ਵਰਤ ਲਈ ਜਾਂਦੀ। ਕਈ ਵੇਰ ਦਾਲ ਫੁਲਕੇ ਤੋਂ ਛੁਟ ਚੰਗੇ ਪਦਾਰਥ ਵੀ ਤਿਆਰ ਹੁੰਦੇ ਸਨ। ਬਾਬਾਂ ਜੀ ਦਾ ਹੁਕਮ ਸੀ ਕਿ ਬਿਨਾਂ ਕਿਸੇ ਵਿਤਕਰੇ ਦੇ ਹਰੇਕ ਮਾਈ ਭਾਈ ਨੂੰ ਜੋ ਕੁਝ ਵੀ ਲੰਗਰ ਵਿਚ ਤਿਆਰ ਹੈ, ਹਿਸੇ ਪ੍ਰਤੀ ਵੰਡ ਦਿੱਤਾ ਜਾਵੇ ਤੇ ਸਾਰੀ ਸੰਗਤ ਊਚ ਨੀਚ ਤੇ ਸੂਚ ਭਿਟ ਨੂੰ ਤਿਆਗ ਕੇ ਇਕੋ ਪੰਗਤ ਵਿਚ ਬੈਠ ਕੇ ਪਰਸ਼ਾਦ ਛਕੇ।

ਇਕ ਵੇਰ ਦੀ ਗੱਲ ਹੈ ਕਿ ਇਕ ਪ੍ਰੇਮੀ ਦੋ ਤਿੰਨ ਸੇਰ ਘਿਓ ਆਪਣੀ ਕੋਈ ਸੁਖਣਾ ਲਾਹੁਣ ਲਈ ਡੇਰੇ ਵਿਚ ਭੇਟ ਕਰ ਗਿਆ। ਲੰਗਰ ਦੇ ਪਰਬੰਧਕਾਂ ਵਿਚੋਂ ਇਕ ਸੇਵਾਦਾਰ ਦੀ ਨੀਤ ਖਰਾਬ ਹੋ ਗਈ ਤੇ ਉਸ ਨੇ ਘਿਓ ਲੰਗਰ ਵਿਚ ਵਰਤਣ ਦੀ ਥਾਂ ਆਪਣੀ ਨਿੱਜੀ ਵਰਤੋਂ ਲਈ ਵੱਖਰਾ ਕਰਕੇ ਰੱਖ ਲਿਆ। ਕੁਝ ਸਮਾਂ ਪਾ ਕੇ ਉਸ ਸੇਵਾਦਾਰ ਨੂੰ ਬਹੁਤ ਸਾਰੇ ਫੋੜੇ ਤੇ ਫਿੰਨਸੀਆਂ ਨਿਕਲ ਆਈਆਂ। ਕਈ ਓਹੜ ਪੋਹੜ ਕੀਤੇ ਪਰੰਤੂ ਆਰਾਮ ਨਾ ਆਇਆ। ਅੰਤ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਬਾਬਾ ਜੀ ਪੁੱਛਣ ਲੱਗੇ "ਭਲਿਆ ਲੋਕਾ, ਕੀ ਗੱਲ ਹੈ ? ਤੈਥੋਂ ਕੋਈ ਚੀਜ਼ ਸੰਗਤ ਤੋਂ ਚੋਰੀ ਤਾਂ ਨਹੀਂ ਖਾਧੀ ਗਈ ?" ਸੇਵਾਦਾਰ ਨੂੰ ਆਪਣੀ ਭੁੱਲ ਚੇਤੇ ਆ ਗਈ ਤੇ ਉਸ ਨੇ ਸੱਚੋ ਸੱਚ ਸਾਰੀ ਗੱਲ ਦੱਸ ਦਿੱਤੀ। ਬਾਬਾ ਜੀ ਮੁਸਕਰਾ ਪਏ ਤੇ ਕਹਿਣ ਲੱਗੇ :

"ਬਸ, ਇਹੋ ਗੱਲ ਜਾਪਦੀ ਹੈ। ਕਿਸੇ ਪ੍ਰੇਮੀ ਨੇ ਫੋੜੇ ਫਿਨਸੀਆਂ ਤੋਂ ਛੁਟਕਾਰਾ ਪਾਉਣ ਲਈ ਘਿਓ ਸੁਖਣਾ ਵਜੋਂ ਚੜ੍ਹਾਇਆ ਹੋਵੇਗਾ। ਜੇ ਉਹ ਘਿਓ ਸਾਰੀ ਸੰਗਤ ਵੰਡ ਕੇ ਛਕਦੀ ਤਾਂ ਤੁਹਾਡੇ ਹਿੱਸੇ ਇਕ ਅੱਧਾ ਫੋੜਾ ਆ ਜਾਣਾ ਸੀ. ਹੁਣ ਸਾਰਾ ਗੱਫਾ ਹੀ ਤੁਹਾਨੂੰ ਮਿਲਿਆ ਹੈ।" ਸੇਵਾਦਾਰ ਨੇ ਭੁਲ ਬਖਸ਼ਾਈ ਤੇ ਸੰਗਤ ਦੀ ਸੇਵਾ ਵਿਚ ਜੁੱਟ ਗਿਆ।

1833 ਈਸਵੀ ਦੀ ਗੱਲ ਹੈ, ਗਰਮੀਆਂ ਦੀ ਰੁੱਤੇ ਪੰਜਾਬ ਦੇ ਇਸ ਭਾਗ ਵਿਚ ਹੈਜ਼ੇ ਦੀ ਵਬਾ ਬਹੁਤ ਭਿਆਨਕ ਰੂਪ ਧਾਰਨ ਕਰ ਗਈ। ਦੋ ਚਾਰ ਕੈਆਂ ਦਸਤ ਆਉਂਦੇ ਤੇ ਲੱਠਾਂ ਵਰਗੇ ਜਵਾਨ ਮੌਤ ਅੱਗੇ ਗੋਡੇ ਟੇਕ ਦਿੰਦੇ। ਬਾਬਾ ਜੀ ਨੇ ਆਪਣੇ ਡੇਰੇ ਵਿਚ ਰਹਿਣ ਵਾਲੇ ਸੇਵਕਾਂ ਨੂੰ ਹੁਕਮ ਦਿੱਤਾ ਕਿ ਉਹ ਪਿੰਡਾਂ ਵਿਚ ਜਾਣ, ਲੋਕਾਂ ਨੂੰ ਬੀਮਾਰੀ ਤੋਂ ਬਚਣ ਦੇ ਉਪਾਅ ਦੱਸਣ, ਲੋੜਵੰਦਾਂ ਦਾ ਦਵਾਦਾਰੂ ਕਰਨ ਤੇ ਮਿਰਤਕ ਸਰੀਰਾਂ ਦੀ ਸਮੇਂ ਸਿਰ ਸੰਭਾਲ ਕਰਨ ਤਾਂ ਜੋ ਬੀਮਾਰੀ ਵਧੇਰੇ ਨਾ ਫੈਲੇ। ਬਾਬਾ ਜੀ ਦਾ ਹੁਕਮ ਮੰਨਦੇ ਹੋਏ ਸਾਰੇ ਸੇਵਕ ਪਿੰਡਾਂ ਵਿਚ ਫਿਰ ਨਿਕਲੇ। ਖੂਹਾਂ ਵਿਚ ਦਵਾਈਆਂ ਪੁਆਈਆਂ ਗਈਆਂ। ਲੋਕਾਂ ਨੂੰ ਗਲੀਆਂ ਸੜੀਆਂ ਚੀਜ਼ਾਂ ਵਰਤਣੋਂ ਰੋਕਿਆ ਗਿਆ। ਬਾਬਾ ਜੀ ਨੇ ਹੁਕਮ ਦਿੱਤਾ ਕਿ ਡੇਰੇ ਦੀ ਖੂਹੀ ਦਾ ਪਾਣੀ ਸਾਫ਼ ਤੇ ਸਵੱਛ ਹੈ ਜੋ ਇਸਦਾ ਪਾਣੀ ਪੀਵੇਗਾ ਉਸਨੂੰ ਹੈਜ਼ਾ ਨਹੀਂ ਹੋਵੇਗਾ। ਫਿਰ ਕੀ ਸੀ, ਡੇਰੇ ਅੰਦਰ ਗਹਿਮਾ ਗਹਿਮ ਹੋ ਗਈ। ਦੂਰ ਦੂਰ ਤੋਂ ਲੋਕ ਗਾਗਰਾਂ ਰਾਹੀਂ ਪਾਣੀ ਢੋਣ ਲੱਗ ਪਏ। ਇਤਿਹਾਸਕਾਰ ਲਿਖਦੇ ਹਨ ਕਿ ਊਨੇ ਤੋਂ ਬਾਬਾ ਸਾਹਿਬ ਸਿੰਘ ਨੇ ਵੀ ਆਪਣੇ ਸੇਵਾਦਾਰ ਭੇਜ ਕੇ ਇਸ ਡੇਰੇ ਦੀ ਖੂਹੀ ਤੋਂ ਪਾਣੀ ਮੰਗਵਾਇਆ।

ਬਾਬਾ ਜੀ ਦੇ ਇਸ ਲੋਕ ਸੇਵਾ ਦੇ ਉਪਰਾਲੇ ਦੀ ਖ਼ਬਰ ਮਹਾਰਾਜਾ ਰਣਜੀਤ ਸਿੰਘ ਤਕ

ਪੁੱਜੀ। ਉਸਨੂੰ ਅਤਿਅੰਤ ਖੁਸ਼ੀ ਹੋਈ ਤੇ ਗੁਰਸਿਖਾਂ ਲਈ ਸ਼ਰਧਾ ਭਾਵ ਜਾਗ ਉਠਿਆ। ਉਹ ਆਪਣੀ ਸ਼ਾਹੀ ਵਹੀਰ ਲੈ ਕੇ ਬਾਬਾ ਜੀ ਦੇ ਦਰਸ਼ਨ ਕਰਨ ਤੇ ਸ਼ੁਕਰਾਨੇ ਭੇਂਟ ਕਰਨ ਲਈ ਲਾਹੌਰ ਤੋਂ ਚਲ ਪਿਆ। ਇਕ ਸ਼ਾਹੀ ਸਵਾਰ ਨੇ ਅਗਲਵਾਂਢੀ ਜਾ ਕੇ ਮਹਾਰਾਜੇ ਦੇ ਆਉਣ ਬਾਰੇ ਬਾਬਾਂ ਜੀ ਨੂੰ ਸੂਚਿਤ ਕੀਤਾ। ਬਾਬਾ ਜੀ ਨੇ ਵਾਪਸੀ ਸੰਦੇਸ਼ ਭੇਜਿਆਂ ਕਿ ਇਹ ਤਾਂ ਫਕੀਰਾਂ ਦਾ ਡੇਰਾ ਹੈ ਜੇ ਮਹਾਰਾਜੇ ਨੇ ਮੈਨੂੰ ਮਿਲਣ ਆਉਣਾ ਹੈ ਤਾਂ ਕੋਈ ਨਜ਼ਰਾਨਾ ਲੈ ਕੇ ਨਾ ਆਵੇ ਅਤੇ ਇਥੇ ਆ ਕੇ ਸਾਂਝੀ ਪੰਗਤ ਵਿਚ ਬੈਠ ਕੇ ਲੰਗਰ ਵਿਚੋਂ ਪਰਸ਼ਾਦ ਛਕੇ। ਮਹਾਰਾਜੇ ਨੇ ਇਹ ਦੋਵੇਂ ਗੱਲਾਂ ਮੰਨ ਲਈਆਂ। ਸ਼ਾਹੀ ਵਹੀਰ ਨੌਰੰਗਾਬਾਦ ਦੇ ਨੇੜੇ ਪੁਜ ਗਿਆ। ਮਹਾਰਾਜਾ ਹਾਥੀ ਤੋਂ ਉਤਰ ਕੇ ਪੈਦਲ ਡੇਰੇ ਵਲ ਤੁਰ ਪਿਆ ਤੇ ਬਾਕੀ ਸੰਗਤ ਨਾਲ ਬੈਠ ਕੇ ਲੰਗਰ ਵਿਚ ਪਰਸ਼ਾਦ ਛਕਿਆ। ਬਾਬਾ ਜੀ ਦੀ ਪਰੇਰਨਾ ਨਾਲ ਮਹਾਰਾਜਾ ਤਿੰਨ ਦਿਨ ਇਥੇ ਠਹਿਰਿਆ ਤੇ ਲਾਗੇ ਬੰਨੇ ਦੇ ਪਿੰਡਾਂ ਵਿਚ ਫਿਰ ਕੇ ਜਨਤਾ ਦੇ ਦੁਖ ਸੁਖ ਸੁਣੇ। ਅਤੁਟ ਲੰਗਰ ਦੀ ਸੇਵਾ ਵੇਖ ਕੇ ਮਹਾਰਾਜਾ ਬਹੁਤ ਖੁਸ਼ ਹੋਇਆ ਤੇ ਵਿਦਾ ਹੋਣ ਸਮੇਂ ਉਸ ਨੇ ਲੰਗਰ ਦੇ ਖਰਚ ਲਈ ਕੋਈ ਜਗੀਰ ਦੇਣੀ ਚਾਹੀ ਪਰ ਬਾਬਾ ਜੀ ਨੇ ਮਹਾਰਾਜੇ ਦੀ ਇਹ ਪੇਸ਼ਕਸ਼ ਬੜੀ ਨਿਮਰਤਾ ਸਹਿਤ ਇਹ ਕਹਿੰਦਿਆਂ ਹੋਇਆਂ ਰੱਦ ਕਰ ਦਿੱਤੀ ਕਿ "ਇਹ ਗੁਰੂ ਦਾ ਲੰਗਰ ਹੈ ਅਤੇ ਅਸੀਂ ਇਸਨੂੰ ਗੁਰੂ ਦਾ ਲੰਗਰ ਹੀ ਰੱਖਣਾ ਚਾਹੁੰਦੇ ਹਾਂ, ਮਹਾਰਾਜਾ ਰਣਜੀਤ ਸਿੰਘ ਦਾ ਨਹੀਂ ਬਣਾਉਣਾ ਚਾਹੁੰਦੇ।" ਬਾਬਾ ਜੀ ਦੀ ਦਲੀਲ ਅੱਗੇ ਕੋਈ ਪੇਸ਼ ਨਾ ਜਾਂਦੀ ਵੇਖਕੇ ਮਹਾਰਾਜਾ ਚੁਪ ਕਰ ਗਿਆ ਤੇ ਜਾਂਦਾ ਹੋਇਆ ਲਾਗੇ ਬੰਨੇ ਦੇ ਕੁਝ ਪਿੰਡਾਂ ਦਾ ਮਾਮਲਾ ਮਾਫ਼ ਕਰ ਗਿਆ।

ਇਕ ਵੇਰ ਦੀ ਗੱਲ ਹੈ ਕਿ ਬਾਬਾ ਜੀ ਨੇ ਸੰਤ ਭਾਗ ਸਿੰਘ ਜੀ ਦੇ ਦਰਸ਼ਨ ਕਰਨ ਲਈ ਕੁਰੀ ਜਾਣ ਦਾ ਪਰੋਗਰਾਮ ਬਣਾਇਆ। ਨੌਰੰਗਾਬਾਦ ਤੋਂ ਤਰਨਤਾਰਨ ਦੇ ਰਸਤੇ ਲਾਹੌਰ ਵਿਚ ਦੀ ਹੁੰਦੇ ਹੋਏ ਪੜਾਉ ਪੜਾਅ ਗੁਜਰਾਂਵਾਲੇ ਪਹੁੰਚੇ। ਸਰਦਾਰ ਹਰੀ ਸਿੰਘ ਨਲੂਏ ਦਾ ਸਪੁੱਤਰ ਸਰਦਾਰ ਜਵਾਹਰ ਸਿੰਘ ਆਪ ਦਾ ਚੰਗਾ ਸ਼ਰਧਾਲੂ ਸੀ। ਉਸ ਨੇ ਬਾਬਾ ਜੀ ਨੂੰ ਸਮੇਤ ਸੰਗਤ ਪ੍ਰੀਤੀ ਭੋਜਨ ਉਤੇ ਬੁਲਾਇਆ। ਚੰਗੇ ਚੰਗੇ ਸਿਆਣੇ ਰਸੋਈਏ ਤੇ ਹੋਰ ਨੌਕਰ ਚਾਕਰ ਪਕਵਾਨ ਪਕਾਉਣ ਵਿਚ ਜੁੱਟ ਗਏ। ਦੋ ਢਾਈ ਹਜ਼ਾਰ ਮਾਈ ਭਾਈ ਲਈ ਪ੍ਰਸ਼ਾਦ ਤਿਆਰ ਹੋਇਆ। ਸੰਗਤ ਨੇ ਖ਼ੂਬ ਪ੍ਰੇਮ ਨਾਲ ਪਰਸ਼ਾਦ ਛਕਿਆ। ਸਰਦਾਰ ਜਵਾਹਰ ਸਿੰਘ ਨੇ ਸਾਰਾ ਪ੍ਰਬੰਧ ਆਪਣੀ ਨਿਗਰਾਨੀ ਹੇਠ ਨਿਬਾਹਿਆ। ਭੋਜਨ ਛਕਣ ਤੋਂ ਉਪਰੰਤ ਬਾਬਾ ਜੀ ਨੇ ਅਰਦਾਸਾ ਸੋਧਿਆ, "ਦਾਣਾ ਪਾਣੀ ਗੁਰੂ ਦਾ ਤੇ ਟਹਿਲ ਸੇਵਾ ਸੇਵਕਾਂ ਦੀ ਜਿਨ੍ਹਾਂ ਨੇ ਪਰਸ਼ਾਦ ਤਿਆਰ ਕਰ ਕੇ ਛਕਾਇਆ।" ਸਰਦਾਰ ਜਵਾਹਰ ਸਿੰਘ ਨੂੰ ਬੜੀ ਹੈਰਾਨੀ ਹੋਈ ਕਿ ਮੈਂ ਇੰਨਾ ਖਰਚ ਕੀਤਾ ਹੈ ਪਰ ਬਾਬਾ ਜੀ ਨੇ ਅਰਦਾਸ ਵਿਚ ਮੇਰਾ ਨਾਂ ਤਕ ਨਹੀਂ ਲਿਆ। ਉਸ ਪਾਸੋਂ ਰਿਹਾ ਨਾ ਗਿਆ ਤੇ ਉਹ ਬਾਬਾ ਜੀ ਨੂੰ ਪੁੱਛ ਹੀ ਬੈਠਾ। ਬਾਬਾ ਜੀ ਥੋੜ੍ਹਾ ਜਿਹਾ ਮੁਸਕਰਾ ਕੇ ਕਹਿਣ ਲੱਗੇ, "ਮੈਂ ਕੋਈ ਗਲਤ ਅਰਦਾਸ ਤਾਂ ਨਹੀਂ ਕੀਤੀ। ਰਸਦਾਂ ਗੁਰੂ ਦੀ ਦਿੱਤੀ ਹੋਈ ਬਖਸ਼ਸ਼ ਸਨ ਤੇ ਬਾਕੀ ਕੰਮ ਕਾਰ ਉਨ੍ਹਾਂ ਦੇ ਸੇਵਕਾਂ ਨੇ ਕੀਤਾ ਹੈ। ਤੁਸਾਂ ਤਾਂ ਕੁਝ ਵੀ ਨਹੀਂ ਕੀਤਾ। ਕੁਰਸੀ ਉਤੇ ਬੈਠ ਕੇ ਕੇਵਲ ਹੁਕਮ ਹੀ ਚਲਾਉਂਦੇ ਰਹੇ ਹੋ।" ਹੁਣ ਜਵਾਹਰ ਸਿੰਘ ਨੂੰ ਅਸਲੀ ਗੱਲ ਸਮਝਣ ਵਿਚ ਜ਼ਰਾ ਦੇਰ ਨਾ ਲੱਗੀ ਕਿ ਸੇਵਾ ਉਹ ਹੈ ਜੋ ਹੱਥੀਂ ਕੀਤੀ ਜਾਵੇ। ਉਸਨੇ ਹੱਥ ਜੋੜ ਕੇ ਆਪਣੀ ਭੁੱਲ ਮੰਨੀ ਤੇ ਦੂਸਰੇ ਦਿਨ ਫਿਰ ਪ੍ਰੀਤੀ ਭੋਜਨ ਦਾ ਨਿਉਂਦਾ ਦਿੱਤਾ।

ਹੁਣ ਸਰਦਾਰ ਤੇ ਸਰਦਾਰਨੀ ਆਪ ਲੰਗਰ ਦੀ ਸੇਵਾ ਵਿਚ ਜੁਟੇ ਰਹੇ ਤੇ ਬਾਬਾ ਜੀ ਨੇ ਹੋਰਨਾਂ ਸੇਵਕਾਂ ਦੇ ਨਾਲ ਉਨ੍ਹਾਂ ਦੀ ਅਰਦਾਸ ਵੀ ਕੀਤੀ।

ਗੁਜਰਾਂਵਾਲੇ ਤੋਂ ਚਲ ਕੇ ਆਪ ਵਜ਼ੀਰਾਬਾਦ, ਗੁਜਰਾਤ, ਜੇਹਲਮ ਆਦਿ ਥਾਵਾਂ ਤੇ ਧਰਮ ਪ੍ਰਚਾਰ ਤੇ ਸਤਸੰਗ ਦਾ ਪਰਵਾਰ ਚਲਾਉਂਦੇ ਹੋਏ ਪੋਠੋਹਾਰ ਦੇ ਪਿੰਡਾਂ ਵਿਚ ਜਾ ਨਿਕਲੇ ਤੇ ਕੁਝ ਦਿਨ ਕੁਰੀ, ਬਾਬਾ ਭਾਗ ਸਿੰਘ ਦੀ ਸੇਵਾ ਵਿਚ ਟਿਕ ਕੇ ਵਾਪਸ ਨੌਰੰਗਾਬਾਦ ਆ ਗਏ।

ਇਕ ਵੇਰ ਬਾਬਾ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਨ ਦਾ ਪਰੋਗਰਾਮ ਬਣਾ ਲਿਆ। ਚਾਟੀਵਿੰਡ ਦਰਵਾਜ਼ੇ ਤੋਂ ਬਾਹਰਵਾਰ ਰੰਘੜ ਨੰਗਲੀਏ ਸਰਦਾਰਾਂ ਦੇ ਬਾਗ ਵਿਚ ਡੇਰਾ ਲਾਇਆ। ਆਪ ਅੰਮ੍ਰਿਤ ਵੇਲੇ ਉਠਕੇ ਹਰਮੰਦਰ ਸਾਹਿਬ ਜਾਂਦੇ, ਸਰੋਵਰ ਵਿਚੋਂ ਇਸ਼ਨਾਨ ਕਰ ਕੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਤੇ ਦਿਨ ਚੜ੍ਹੇ ਵਾਪਸ ਆਪਣੇ ਡੇਰੇ ਪੁਜ ਕੇ ਸਤਸੰਗ ਕਰਦੇ। ਹਜ਼ਾਰਾਂ ਦੀ ਗਿਣਤੀ ਵਿਚ ਹਰ ਰੋਜ਼ ਸੰਗਤ ਦੀਵਾਨ ਵਿਚ ਜੁੜ ਜਾਂਦੀ ਤੇ ਨਾਮ ਬਾਣੀ ਦਾ ਪਰਵਾਹ ਚਲਦਾ ਰਹਿੰਦਾ।

ਇਕ ਦਿਨ ਸ਼ਹਿਰ ਦਾ ਮੁਖ ਪਰਬੰਧਕ ਸਰਦਾਰ ਲੱਧਾ ਸਿੰਘ ਵੀ ਦੀਵਾਨ ਵਿਚ ਹਾਜ਼ਰ ਹੋਇਆ ਤੇ ਬਾਬਾ ਜੀ ਨੂੰ ਪ੍ਰੀਤੀ ਭੋਜਨ ਦਾ ਨਿਉਂਦਾ ਦਿੱਤਾ। ਬਾਬਾ ਜੀ ਨੇ ਗੱਲ ਹਾਸੇ ਵਿਚ ਪਾਂ ਲਈ ਤੇ ਕਹਿਣ ਲੱਗੇ, "ਰਾਜਿਆਂ ਤੇ ਸਰਕਾਰੀ ਹਾਕਮਾਂ ਦਾ ਅੰਨ ਕਰੜਾ ਹੁੰਦਾ ਹੈ। ਅਸੀਂ ਇਸਦੇ ਛਕਣ ਤੋਂ ਸੰਕੋਚ ਹੀ ਕਰਦੇ ਹਾਂ।"

ਸਰਦਾਰ ਲੱਧਾ ਸਿੰਘ ਨੇ ਫਿਰ ਨਿਮਰਤਾ ਸਹਿਤ ਬੇਨਤੀ ਕੀਤੀ—

"ਮਹਾਰਾਜ ! ਮੈਂ ਆਪਦਾ ਚਰਨ ਸੇਵਕ ਹਾਂ। ਵੱਢੀ ਨਹੀਂ ਖਾਂਦਾ। ਹੱਕ ਹਲਾਲ ਦੀ ਕਮਾਈ ਉਤੇ ਸੰਤੋਖ ਰਖਦਾ ਹਾਂ। ਲਗਦੀ ਵਾਹ ਕਿਸੇ ਨੂੰ ਤੰਗ ਨਹੀਂ ਕਰਦਾ ਤੇ ਆਪਣੀ ਵਲੋਂ ਪੂਰਾ ਪੂਰਾ ਇਨਸਾਫ਼ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਸੋ, ਤੁਸੀਂ ਮੈਨੂੰ ਨਿਰਾਸ ਨਾ ਕਰੋ ਤੇ ਰੁੱਖਾ ਮਿਸਾ ਪ੍ਰਸ਼ਾਦ ਛਕਣਾ ਪਰਵਾਨ ਕਰ ਲਓ।

ਬਾਬਾ ਜੀ ਨੇ ਹਾਂ ਕਰ ਦਿੱਤੀ ਤੇ ਕਿਹਾ ਕਿ ਕਲ੍ਹ ਅਸੀਂ ਸਮੇਤ ਸੰਗਤ ਤੁਹਾਡੇ ਘਰ ਪਰਸ਼ਾਦ ਛਕਣ ਲਈ ਆਵਾਂਗੇ।

ਘਿਓ ਮੰਡੀ ਦੇ ਬਾਹਰਵਾਰ ਸਰਦਾਰ ਮਹਾਂ ਸਿੰਘ ਦੇ ਕਿਲ੍ਹੇ ਵਿਚ ਲੰਗਰ ਦਾ ਪ੍ਰਬੰਧ ਕੀਤਾ ਗਿਆ ਤੇ ਦਿੱਤੇ ਹੋਏ ਬਚਨ ਅਨੁਸਾਰ ਬਾਬਾ ਜੀ ਸਮੇਤ ਸੰਗਤ ਪੁੱਜ ਗਏ। ਬਹੁਤੀ ਭੀੜ ਵੇਖਕੇ ਸਰਦਾਰ ਦੇ ਅਹਿਲਕਾਰ ਘਬਰਾ ਗਏ ਤੇ ਉਨ੍ਹਾਂ ਨੇ ਬਾਬਾ ਜੀ ਅਤੇ ਉਨ੍ਹਾਂ ਦੇ ਕੁਝ ਨਿਕਟਵਰਤੀ ਸੇਵਕਾਂ ਨੂੰ ਅੰਦਰ ਲੰਘਾ ਕੇ ਕਿਲ੍ਹੇ ਦਾ ਦਰਵਾਜ਼ਾ ਬੰਦ ਕਰ ਲਿਆ। ਜਦ ਬਾਬਾ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਪਰਸ਼ਾਦ ਛਕਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਜਦ ਤਕ ਸਾਰੀ ਸੰਗਤ ਅੰਦਰ ਆ ਕੇ ਪਰਸ਼ਾਦ ਨਹੀਂ ਛਕ ਲੈਂਦੀ ਮੈਂ ਨਹੀਂ ਛਕ ਸਕਦਾ। ਜੇ ਇਹ ਗੁਰੂ ਦਾ ਲੰਗਰ ਹੈ ਤਾਂ ਕਿਲ੍ਹੇ ਦੇ ਸਾਰੇ ਦਰਵਾਜ਼ੇ ਖੋਲ੍ਹ ਦਿਓ ਤੇ ਬਿਨਾਂ ਕਿਸੇ ਵਿਤਕਰੇ ਦੇ ਸਭ ਮਾਈ ਭਾਈ ਨੂੰ ਪਰਸ਼ਾਦ ਛਕਾਓ। ਬਾਬਾ ਜੀ ਦੇ ਹੁਕਮ ਦੀ ਪਾਲਣਾ ਹੋਈ ਤੇ ਸਾਰੀ ਸੰਗਤ ਨੇ ਪ੍ਰੇਮ ਨਾਲ ਭੋਜਨ ਛਕਿਆ।

ਸਤੰਬਰ 1838 ਦੇ ਸ਼ੁਰੂ ਦੀ ਗੱਲ ਹੈ ਕਿ ਬਾਬਾ ਜੀ ਪਰਚਾਰ ਦੌਰੇ ਕਰਦੇ ਹੋਏ ਜ਼ਿਲ੍ਹਾ ਲਾਹੌਰ ਦੇ ਪਿੰਡ ਹੁਡਿਆਰਾ ਵਿਚ ਟਿਕੇ ਹੋਏ ਸਨ। ਪਿੰਡੋਂ ਮਾਤਾ ਜੀ ਦਾ ਸੰਦੇਸ਼ ਆਇਆ ਕਿ ਉਹ ਸਖ਼ਤ ਬੀਮਾਰ ਹਨ ਤੇ ਅੰਤਮ ਸਾਹਾਂ ਤੇ ਹਨ। ਬਾਬਾ ਜੀ ਉਸੇ ਵੇਲੇ ਗਗੋਬੂਏ ਵਲ ਚਲ ਪਏ। ਸਰਦਾਰ ਜਵਾਹਰ ਸਿੰਘ ਨਲੂਆ ਤੇ ਸਰਦਾਰ ਅਤਰ ਸਿੰਘ ਸੰਧਾਵਾਲੀਆ ਇਸ ਸਮੇਂ ਆਪ ਦੇ ਨਾਲ ਸਨ। ਮਾਤਾ ਜੀ ਦੇ ਅੰਤਮ ਦਰਸ਼ਨ ਕੀਤੇ। ਅਕਾਲ ਚਲਾਣਾ ਕਰ ਜਾਣ ਉਪਰੰਤ ਉਨ੍ਹਾਂ ਦਾ ਅੰਤਸ਼ ਸੰਸਕਾਰ ਕੀਤਾ ਗਿਆ ਤੇ ਹੋਰ ਸਾਰੀਆਂ ਰਸਮਾਂ ਗੁਰਮਤ ਅਨੁਸਾਰ ਕੀਤੀਆਂ ਗਈਆਂ। ਇਥੇ ਰਹਿੰਦਿਆਂ ਹੋਇਆਂ ਇਕ ਦਿਨ ਸਰਦਾਰ ਜਵਾਹਰ ਸ਼ਿੰਘ ਕਹਿਣ ਲੱਗਾ—

"ਮਹਾਰਾਜ ! ਇਸ ਸਮੇਂ ਆਪਦੀ ਸ਼ਖਸ਼ੀਅਤ ਸਿਖ ਪੰਥ ਵਿਚ ਬੜੀ ਮਹਾਨ ਤੇ ਅਦੁਤੀ ਹੈ। ਸਾਰੀ ਲੁਕਾਈ ਆਪਦਾ ਅਤਿਅੰਤ ਮਾਣ ਤੇ ਸਤਕਾਰ ਕਰਦੀ ਹੈ ਪਰੰਤੂ ਜਿਸ ਘਰ ਵਿਚ ਆਪ ਦਾ ਜਨਮ ਹੋਇਆ ਹੈ ਉਹ ਇਕ ਮਮੂਲੀ ਜਿਹਾ ਕੋਠਾ ਹੈ। ਮੇਰੀ ਦਿਲੀ ਇੱਛਾ ਹੈ ਕਿ ਆਪ ਜੈਸੇ ਮਹਾਂਪੁਰਖ ਦੇ ਜਨਮ ਅਸਥਾਨ ਉਤੇ ਇਕ ਵਧੀਆ ਯਾਦਗਾਰੀ ਇਮਾਰਤ ਉਸਰਨੀ ਚਾਹੀਦੀ ਹੈ।'

ਬਾਬਾ ਜੀ ਮੁਸਕਰਾ ਪਏ ਤੇ ਕਹਿਣ ਲੱਗੇ—

"ਸਰਦਾਰ ਜਵਾਹਰ ਸਿੰਘ ! ਅਸੀਂ ਫਕੀਰ ਆਦਮੀ ਹਾਂ। ਫਕੀਰਾਂ ਦੇ ਕਿਹੜੇ ਘਰ ਘਾਟ ਹੁੰਦੇ ਨੇ। ਨਾਲੇ ਪਿੰਡ ਵਿਚ ਜਿਹੋ ਜਿਹੇ ਹੋਰ ਘਰ ਨੇ ਉਹੋ ਜਿਹਾ ਮੇਰਾ ਕੋਠਾ ਵੀ ਹੈ। ਜੇ ਸਾਰੇ ਪਿੰਡ ਦੇ ਘਰ ਪੱਕੇ ਬਣ ਜਾਣ ਤਾਂ ਮੇਰਾ ਵੀ ਬਣ ਜਾਵੇਗਾ। ਅਸੀਂ ਹੁਣ ਇਕ ਘਰ ਵਾਲੇ ਨਹੀਂ ਰਹਿ ਗਏ, ਸਾਰੇ ਘਰਾਂ ਦੇ ਸਾਂਝੇ ਹੋ ਗਏ ਹਾਂ।"

ਕੁਝ ਸਮਾਂ ਨੌਰੰਗਾਬਾਦ ਟਿਕਣ ਤੋਂ ਉਪਰੰਤ 1843 ਦੇ ਸ਼ੁਰੂ ਵਿਚ ਆਪ ਨੇ ਫਿਰ ਮਾਂਝੇ ਦੇ ਪਿੰਡਾਂ ਦਾ ਦੌਰਾ ਸ਼ੁਰੂ ਕਰ ਦਿਤਾ। ਪਿੰਡ ਕੁਹਾਲੀ ਦਾ ਭਾਈ ਸਦਾ ਸਿੰਘ ਤੇ ਉਸਦਾ ਸਪੁਤਰ ਬੂੜ ਸਿੰਘ ਆਪਦੇ ਪਰੇਮੀਆਂ ਵਿਚੋਂ ਸ਼ਨ। ਪਿੰਡ ਕੁਹਾਲੀ ਵਿਚ ਨਾਮ ਬਾਣੀ ਦਾ ਪਰਵਾਹ ਸ਼ੁਰੂ ਹੋ ਗਿਆ। ਸਵੇਰੇ, ਸ਼ਾਮ, ਦੀਵਾਨ ਸਜਦੇ ਤੇ ਭਜਨ, ਕਥਾ ਕੀਰਤਨ ਦਾ ਪਰਵਾਹ ਚਲਦਾ ਰਹਿੰਦਾ। ਨੌਜਵਾਨ ਬੂੜ ਸਿੰਘ ਸੁਲਝੀ ਹੋਈ ਸੋਝੀ ਦਾ ਮਾਲਕ ਸੀ। ਉਹ ਬਾਬਾ ਜੀ ਨਾਲ ਭਜਨ, ਬਾਣੀ, ਕੀਰਤਨ ਆਦਿ ਦੇ ਮਹਾਤਮ ਬਾਰੇ ਵਿਚਾਰ ਵਟਾਂਦਰਾ ਕਰਦਾ ਰਹਿੰਦਾ ਤੇ ਬਾਬਾ ਜੀ ਉਸਨੂੰ ਦਲੀਲਾਂ ਦੇ ਦੇ ਸਮਝਾਉਂਦੇ ਰਹਿੰਦੇ। ਬੂੜ ਸਿੰਘ ਦੇ ਮਨ ਉਤੇ ਬਾਬਾ ਜੀ ਦੀ ਸ਼ਖਸੀਅਤ ਦਾ ਅਜੇਹਾ ਪਰਭਾਵ ਪਿਆ ਕਿ ਉਸਨੇ ਅੰਤਲੇ ਦਿਨ ਤਕ ਬਾਬਾ ਜੀ ਦੇ ਨਾਲ ਰਹਿਣ ਦਾ ਪ੍ਰਣ ਕਰ ਲਿਆ।

ਕੁਹਾਲੀ ਤੋਂ ਚਲ ਕੇ ਬਾਬਾ ਜੀ ਨੇ ਸੰਗਤ ਸਮੇਤ ਮਲਸੀਂਹ ਪਿੰਡ ਵਿਚ ਜਾ ਡੇਰਾ ਲਾਇਆ। ਆਪਣੇ ਸ਼ਰਧਾਲੂ ਬਾਬਾ ਸੰਪੂਰਨ ਸਿੰਘ ਤੇ ਬਾਬਾ ਖੇਮ ਸਿੰਘ ਇਸੇ ਪਿੰਡ ਦੇ ਵਸਨੀਕ ਸਨ। ਧਰਮ ਪਰਚਾਰ ਤੇ ਨਾਮ ਸਿਮਰਨ ਦਾ ਪਰਵਾਹ ਚਲਦਾ ਰਿਹਾ ਤੇ ਇਸ ਸਾਲ ਹੋਲਾ ਮਹੱਲਾ ਇਸੇ ਪਿੰਡ ਵਿਚ ਮਨਾਇਆ ਗਿਆ।

ਹੋਲੇ ਮਹੱਲੇ ਤੋਂ ਵਿਹਲੇ ਹੋ ਕੇ ਬਾਬਾ ਜੀ ਨੇ ਦੁਆਬੇ ਵਲ ਨੂੰ ਮੂੰਹ ਕੀਤਾ ਤੇ ਵਿਸਾਖੀ ਦੇ ਮੌਕੇ ਤੇ ਕਰਤਾਰ ਪੁਰ ਪੁਜੇ। ਵਿਸਾਖੀ ਦੇ ਸਮੇਂ ਬਿਅੰਤ ਸੰਗਤ ਜੁੜੀ ਹੋਈ ਸੀ। ਵਿਸਾਖੀ ਤੋਂ ਕੁਝ ਦਿਨ ਬਾਅਦ ਵੀ ਨਾਮ ਬਾਣੀ ਦਾ ਪਰਵਾਹ ਜਾਰੀ ਰਿਹਾ ਤੇ ਫਿਰ ਆਪ ਕਪੂਰਥਲੇ ਸਰਦਾਰ

ਨਿਹਾਲ ਸਿੰਘ ਆਹਲੂਵਾਲੀਏ ਨੂੰ ਨਿਵਾਜਦੇ ਹੋਏ ਸੁਲਤਾਨਪੁਰ ਲੋਧੀ ਵਲ ਨਿਕਲ ਗਏ। ਸੁਲਤਾਨ ਪੁਰ ਪੁਜ ਕੇ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ ਤੇ ਫਿਰ ਠੱਟੇ ਪਿੰਡ ਵਿਚ ਜਾ ਡੇਰਾ ਕੀਤਾ। ਇਥੇ ਲਾਗੇ ਬੰਨੇ ਦੀ ਸੰਗਤ ਸਤਸੰਗ ਵਿਚ ਜੁੜਦੀ ਰਹੀ ਤੇ ਸ਼ਬਦ ਕੀਰਤਨ ਦਾ ਪਰਵਾਹ ਚਲਦਾ ਰਿਹਾ। ਇਕ ਦਿਨ ਭਰੇ ਦੀਵਾਨ ਵਿਚ ਇਲਾਕੇ ਦੀ ਸੰਗਤ ਨੇ ਬਾਬਾ ਜੀ ਨੂੰ ਬੇਨਤੀ ਕੀਤੀ, "ਸਾਡੀ ਧਰਤੀ ਬਹੁਤ ਕਲਰਗੀਠੀ ਹੋਣ ਕਰਕੇ ਉਪਜ ਕੋਈ ਨਹੀਂ ਹੁੰਦੀ ਤੇ ਲਹੂ ਪਸੀਨਾ ਇਕ ਕਰਕੇ ਵੀ ਬਾਲ ਬਚਿਆਂ ਦਾ ਢਿਡ ਨਹੀਂ ਭਰਦਾ। ਤੁਸੀਂ ਮਹਾਂਪੁਰਸ਼ ਹੋ ਰੇਖ ਵਿਚ ਮੇਖ ਮਾਰੋ ਤੇ ਕੋਈ ਉਪਾਉ ਦਸੋ।" ਬਾਬਾ ਜੀ ਕਹਿਣ ਲਗੇ, "ਇਹ ਸਭ ਅਕਾਲ-ਪੁਰਖ ਦੀ ਖੇਡ ਹੈ, ਬੰਦੇ ਦੇ ਹੱਥ ਵਸ ਕੁਝ ਨਹੀਂ, ਉਹ ਉਜੜਿਆਂ ਨੂੰ ਵਸਾ ਸਕਦਾ ਤੇ ਵਸਦਿਆਂ ਨੂੰ ਉਜਾੜ ਸਕਦਾ ਹੈ। ਮਨੁੱਖ ਮਾਤਰ ਦਾ ਫਰਜ਼ ਤਾਂ ਉਸ ਅਗੇ ਹੱਥ ਬੰਨ੍ਹਕੇ ਜੋਦੜੀ ਕਰਨਾ ਹੈ, ਅਰਦਾਸ ਕਰਨਾ ਹੈ। ਆਓ ਆਪਾਂ ਸਾਰੇ ਰਲ ਕੇ ਅਰਦਾਸ ਕਰੀਏ, ਸ਼ਾਇਦ ਉਸਦੋ ਮਨ ਮੇਹਰ ਪੈ ਜਾਵੇ।"

ਕੀਰਤਨ ਦਾ ਭੋਗ ਪਾ ਕੇ ਬਾਬਾ ਜੀ ਨੇ ਸਾਰੀ ਸੰਗਤ ਨਾਲ ਮਿਲਕੇ ਅਰਦਾਸ ਕੀਤੀ। ਕਹਿੰਦੇ ਹਨ ਕਿ ਉਸ ਸਾਲ ਦਰਿਆ ਬਿਆਸ ਵਿਚ ਬੜਾ ਹੜ੍ਹ ਆਇਆ ਤੇ ਦਰਿਆ ਦਾ ਪਾਣੀ ਲਾਗੇ ਬੰਨੇ ਦੇ ਸਾਰੇ ਪਿੰਡਾਂ ਵਿਚ ਫਿਰ ਗਿਆ। ਹੜ ਨਾਲ, ਸਾਰਾ ਕਲਰ ਰੁੜ੍ਹ ਗਿਆ ਤੇ ਉਸਦੀ ਥਾਂ ਨਵੀਂ ਭਲ ਵਿਛ ਗਈ ਜਿਸਦਾ ਫਲ ਸਰੂਪ ਉਸ ਇਲਾਕੇ ਦੀ ਧਰਤੀ ਪਹਿਲਾਂ ਨਾਲੋਂ ਬਹੁਤ ਉਪਜਾਊ ਹੋ ਗਈ। ਬਾਬਾ ਜੀ ਠੱਟੇ ਕਾਫ਼ੀ ਦੇਰ ਰਹੇ ਤੇ ਇਥੇ ਉਨ੍ਹਾਂ ਦੀ ਯਾਦਗਾਰ, ਗੁਰਦੁਆਰਾ ਦਮਦਮਾ ਸਾਹਿਬ ਅਜੇ ਤਕ ਮੌਜੂਦ ਹੈ। ਉਥੇ ਹਰ ਸਾਲ ਵਿਸਾਖ ਦੇ ਮਹੀਨੇ ਭਾਰੀ ਮੇਲਾ ਲਗਦਾ ਹੈ।

ਠੱਟੇ ਤੋਂ ਚਲ ਕੇ ਆਪ ਕੁਝ ਚਿਰ ਬੇਟ ਦੇ ਪਿੰਡਾਂ ਵਿਚ ਪਰਚਾਰ ਕਰਦੇ ਰਹੇ ਤੇ ਮੁੜ ਗਿਦੜਪਿੰਡ ਜਾ ਡੇਰਾ ਲਾਇਆ। ਇਥੇ ਵੀ ਬਾਬਾ ਜੀ ਦੀ ਯਾਦਗਾਰ ਇਕ ਟਾਹਲੀ ਅਜ ਤਕ ਮੌਜੂਦ ਹੈ।

ਇਕ ਵੇਰ ਬਾਬਾ ਜੀ ਪਰਚਾਰ ਦੌਰੇ ਕਰਦੇ ਹੋਏ ਮੈਣ ਦੁਆਬ ਵਲ ਨਿਕਲ ਗਏ ਤੇ ਜਿਲ੍ਹਾ ਕਰਨਾਲ ਵਿਚ ਕੁਰੜੀ ਨਾਂ ਦੇ ਇਕ ਨਗਰ ਵਿਚ ਜਾ ਡੇਰਾ ਲਾਇਆ। ਕੁਰੜੀ ਦਾ ਥਾਣੇਦਾਰ ਜਸਵੰਤ ਸਿੰਘ ਨਿਤਨੇਮੀ ਤੇ ਗੁਰੂ ਘਰ ਨਾਲ ਪਿਆਰ ਕਰਨ ਵਾਲਾ ਪ੍ਰੇਮੀ ਪੁਰਸ਼ ਸੀ। ਜਿੰਨੇ ਦਿਨ ਬਾਬਾ ਜੀ ਉਥੇ ਟਿਕੇ ਰਹੇ, ਉਹ ਦੋ ਵੇਲੇ ਸਤਸੰਗ ਵਿਚ ਹਾਜ਼ਰ ਹੋ ਕੇ ਹਰੀ ਕੀਰਤਨ ਵਿਚ ਟੁਭੀਆਂ ਲਾਉਂਦਾ ਰਿਹਾ। ਬਾਬਾ ਜੀ ਦੀ ਸੰਗਤ ਦੀ ਉਸਨੂੰ ਅਜੇਹੀ ਲਗਨ ਲੱਗੀ ਕਿ ਉਹ ਨੌਕਰੀ ਛਡ ਕੇ ਸਾਧ ਸੰਗਤ ਦੀ ਸੇਵਾ ਵਿਚ ਹੀ ਜੁਟ ਗਿਆ। ਬਾਬਾ ਜੀ ਉਧਰੋਂ ਮੁੜਦੇ ਹੋਏ ਕੁਝ ਦਿਨ ਉਨੇ ਠਹਿਰ ਕੇ ਵਾਪਸ ਨੌਰੰਗਾਬਾਦ ਆ ਗਏ। ਜਸਵੰਤ ਸਿੰਘ ਕੁਝ ਸਮਾ ਨੌਰੰਗਾਬਾਦ ਟਿਕ ਕੇ ਬਾਬਾ ਜੀ ਦੀ ਸੰਗਤ ਦਾ ਲਾਹਾ ਲੈਂਦਾ ਰਿਹਾ ਤੇ ਫਿਰ ਬਾਬਾ ਜੀ ਦਾ ਹੁਕਮ ਮੰਨਦਾ ਹੋਇਆ ਪਿਸ਼ਾਵਰ, ਅਫਗਾਨਿਸਤਾਨ, ਬਲਖ ਬੁਖਾਰਾ ਆਦਿ ਇਲਕਿਆਂ ਵਿਚ ਫਿਰ ਤੁਰ ਕੇ ਧਰਮ ਪਰਚਾਰ ਕਰਦਾ ਰਿਹਾ। ਉਸਦੀ ਚੰਗੀ ਸੋਭਾ ਦੇ ਕਾਰਨ ਕਾਬਲ ਵਿਚ ਉਸਦਾ ਨਾਂ ਜਸਵੰਤ ਸਿੰਘ ਦੀ ਥਾਂ ਬਾਬਾ ਖੁਦਾ ਸਿੰਘ ਕਰਕੇ ਪਰਸਿਧ ਹੋ ਗਿਆ। ਬਾਬਾ ਖੁਦਾ ਸਿੰਘ ਬਾਬਾ ਬੀਰ ਸਿੰਘ ਦੇ ਮੁਖੀ ਸੇਵਕਾਂ ਵਿਚੋਂ ਗਿਣੇ ਜਾਂਦੇ ਹਨ।

27 ਜੂਨ 1839 ਨੂੰ ਮਹਾਰਾਜਾ ਰਣਜੀਤ ਸਿੰਘ ਅੱਖਾਂ ਮੀਟ ਗਿਆ ਉਸਦੇ ਕਾਲਵਸ ਹੋਣ ਤੋਂ ਬਾਅਦ ਪੰਜਾਬ ਦੀ ਹਾਲਤ ਬੜੀ ਡਾਵਾਂ ਡੋਲ ਹੋ ਗਈ। ਉਸਦੀ ਵੰਸ ਵਿਚੋਂ ਕੋਈ ਵੀ ਸ਼ਹਿਜ਼ਾਦਾ ਇਸ ਯੋਗ ਨਹੀਂ ਸੀ ਜੋ ਮਹਾਰਾਜੇ ਤੋਂ ਪਿਛੋਂ ਰਾਜ ਪਾਠ ਦਾ ਕੰਮ ਸੰਭਾਲ ਸਕੇ ਤੇ ਰਾਜਾ ਧਿਆਨ ਸਿੰਘ, ਗੁਲਾਬ ਸਿੰਘ ਆਦਿ ਦੀਆਂ ਕੂਟ ਨੀਤੀਆਂ ਨੂੰ ਭਾਂਪ ਕੇ ਲਾਹੌਰ ਦਰਬਾਰ ਨੂੰ ਆਉਣ ਵਾਲੀ ਤਬਾਹੀ ਤੋਂ ਬਚਾ ਸਕੇ। ਇਸਦਾ ਸਿੱਟਾ ਇਹ ਨਿਕਲਿਆ ਕਿ ਕਈ ਸਾਲਾਂ ਦੀ ਮੇਹਨਤ ਨਾਲ ਕਾਇਮ ਕੀਤਾ ਹੋਇਆ ਪੰਜਾਬੀਆਂ ਦਾ ਰਾਜ ਦਿਨਾਂ ਵਿਚ ਹੀ ਖੇਰੂੰ ਖੇਰੂੰ ਹੋ ਗਿਆ।

ਮਹਾਂਰਾਜਾ ਰਣਜੀਤ ਸਿੰਘ ਤੋਂ ਪਿਛੋਂ ਉਸਦੇ ਵਡੇ ਪੁਤਰ ਸ਼ਹਿਜ਼ਾਦਾ ਖੜਕ ਸਿੰਘ ਨੂੰ ਰਾਜ ਗੱਦੀ ਦਿਤੀ ਗਈ। ਸ਼ਹਿਜ਼ਾਦਾ ਖੜਕ ਸਿੰਘ ਸਾਊ ਤਬੀਅਤ, ਪੂਰਨ ਮਹਾਤਮਾ ਤੂੰ ਰਾਜਸੀ ਵਲਾਂ ਛਲਾਂ ਤੋਂ ਨਿਰਲੇਪ ਰਹਿਣ ਵਾਲਾਂ, ਸਾਈਂ-ਲੋਕ ਸੀ । ਰਾਜ ਪਰਬੰਧ ਦਾ ਸਾਰਾ ਕੰਮ ਧਿਆਨ ਸਿੰਘ ਡੋਗਰੇ ਦੇ ਹੱਥਾਂ ਵਿਚ ਸੀ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਆਪਣੇ ਅੰਤ ਕਾਲ ਸਮੇਂ ਆਪਣੇ ਜੇਠੇ ਪੁਤਰ ਖੜਕ ਸਿੰਘ ਦੀ ਬਾਂਹ ਫੜਾ ਗਿਆ ਸੀ। ਕੁਝ ਚਿਰ ਲਾਹੌਰ ਦਰਬਾਰ ਦਾ ਕੰਮ ਵਾਹਵਾ ਚਲਦਾ ਰਿਹਾ ਪਰੰਤੂ ਫਿਰ ਮਹਾਰਾਜਾ ਖੜਕ ਸਿੰਘ ਤੇ ਵਜ਼ੀਰ ਧਿਆਨ ਸਿੰਘ ਵਿਚਕਾਰ ਮਤਭੇਦ ਉਘੜਨੇ ਸ਼ੁਰੂ ਹੋ ਗਏ ਜਿਸਦਾ ਮੁਖ ਕਾਰਨ ਚੇਤ ਸਿੰਘ ਨਾਂ ਦਾ ਇਕ ਅਹਿਲ-ਕਾਰ ਸੀ ਜੋ ਮਹਾਰਾਜਾ ਖੜਕ ਸਿੰਘ ਦੇ ਬਹੁਤ ਨੇੜੇ ਆ ਚੁਕਾ ਸੀ। ਚੇਤ ਸਿੰਘ ਹਰ ਸਮੇਂ ਮਹਾਰਾਜੇ ਦੇ ਨਾਲ ਰਹਿੰਦਾ ਸੀ ਤੇ ਇਹ ਗੱਲ ਡੋਗਰੇ ਸਰਦਾਰਾਂ ਨੂੰ ਬੜੀ ਚੁਭਦੀ ਸੀ। ਡੋਗਰੇ ਇਹ ਗੱਲ ਨਹੀਂ ਸਨ ਸਹਾਰ ਸਕਦੇ ਕਿ ਰਾਜ ਧਾਲ ਦੇ ਕੰਮਾਂ ਵਿਚ ਸਾਥੋਂ ਬਿਨਾਂ ਕੋਈ ਹੋਰ ਵੀ ਸਲਾਹਕਾਰ ਹੋਵੇ। ਧਿਆਨ ਸਿੰਘ ਤੇ ਗੁਲਾਬ ਸਿੰਘ ਨੇ ਗੁਪਤ ਰੂਪ 'ਚ ਚੇਤ ਸਿੰਘ ਅਤੇ ਮਹਾਰਾਜਾ ਖੜਕ ਸਿੰਘ ਦੇ ਵਿਰੁਧ ਜਾਲ ਤਣਨਾ ਸ਼ੁਰੂ ਕਰ ਦਿਤਾ ਤੇ ਇਕ ਦਿਨ ਚੇਤ ਸਿੰਘ ਨੂੰ ਸ਼ਾਹੀ ਮਹੱਲਾ 'ਚ ਘੇਰ ਕੇ ਕਤਲ ਕਰਵਾ ਦਿਤਾ, ਚੇਤ ਸਿੰਘ ਦੀ ਮੌਤ ਦਾ ਮਹਾਰਾਜਾ ਖੜਕ ਸਿੰਘ ਦੇ ਦਿਲ ਉਤੇ ਬਹੁਤ ਅਸਰ ਹੋਇਆ ਤੇ ਉਹ ਉਦਾਸ ਰਹਿਣ ਲੱਗਾ। ਉਸਦੀ ਦਿਲਚਸਪੀ ਰਾਜਪਾਲ ਵਲੋਂ ਦਿਨੋ ਦਿਨ ਘਟਦੀ ਗਈ ਤੇ ਉਹ ਸ਼ਾਹੀ ਮਹੱਲਾਂ ਨੂੰ ਛਡਕੇ ਸ਼ਹਿਰ ਵਾਲੀ ਪੁਰਾਣੀ ਹਵੇਲੀ ਵਿਚ ਜਾ ਟਿਕਿਆ। ਸ਼ਾਹੀ ਕੰਮ ਕਾਰ ਕੰਵਰ ਨੌਨਿਹਾਲ ਸਿੰਘ ਦੇ ਸਪੁਰਦ ਹੋ ਗਿਆ।

ਕੰਵਰ ਨੌ ਨਿਹਾਲ ਸਿੰਘ ਦੀ ਆਯੂ ਭਾਵੇਂ ਅਜੇ ਬਹੁਤੀ ਨਹੀਂ ਸੀ ਪਰੰਤੂ ਨੀਤੀ ਵਿਚ ਬੜਾ ਨਿਪੁੰਨ, ਦੂਰ ਦੀ ਸੋਚਣ ਵਾਲਾ, ਹੋਣਹਾਰ ਨੌਜਵਾਨ ਹੋਣ ਕਰ ਕੇ ਖਾਲਸਾ ਫੌਜਾਂ ਅਤੇ ਰਾਜ ਦਰਬਾਰੀਆਂ ਵਿਚ ਉਹ ਕਾਫੀ ਹਰਮਨ ਪਿਆਰਾ ਸੀ। ਹੋਰ ਲੋੜੀਂਦੀ ਸਿਖਿਆ ਦੇ ਨਾਲ ਨਾਲ ਉਸ ਨੇ ਫੌਜੀ ਸਿਖਿਆ ਸਰਦਾਰ ਹਰੀ ਸਿੰਘ ਨਲੂਆ ਅਤੇ ਜਨਰਲ ਵੈਨਤੂਰਾ ਪਾਸੋਂ ਪਰਾਪਤ ਕੀਤੀ ਸੀ ਅਤੇ ਆਸ ਕੀਤੀ ਜਾਂਦੀ ਸੀ ਕਿ ਇਹ ਛੇਤੀ ਹੀ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਕਾਰਨ ਮਹਿਸੂਸ ਕੀਤੀ ਜਾ ਰਹੀ ਘਾਟ ਨੂੰ ਪੂਰਾ ਕਰੇਗਾ। ਰਾਜ ਦੀ ਵਾਗ ਡੋਰ ਸੰਭਾਲ-ਦਿਆਂ ਹੀ ਉਸਨੇ ਸਰਹੱਦੀ ਇਲਾਕੇ ਦੇ ਪਠਾਣਾਂ ਤੇ ਕਬਾਇਲੀਆਂ ਨੂੰ ਚੰਗੀ ਤਰ੍ਹਾਂ ਸਿੱਧਾ ਕੀਤਾ ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿਛੋਂ ਸਿਰ ਉਚਾ ਚੁਕ ਲਿਆ ਸੀ। ਕਸ਼ਮੀਰ ਤੇ ਮੁਲਤਾਨ ਦੇ ਗਵਰਨਰਾਂ ਨੂੰ ਸਖਤੀ ਨਾਲ ਦਬਾ ਕੇ ਪਿਛਲੇ ਮਾਮਲੇ ਦੀ ਉਗਰਾਹੀ ਕੀਤੀ। ਮੰਡੀ, ਕੁੱਲੂ ਤੇ ਚੰਬੇ ਦੀਆਂ ਪਹਾੜੀ ਰਿਆਸਤਾਂ ਉਤੇ ਫੌਜਾਂ ਚਾੜ੍ਹ ਦਿਤੀਆਂ।

ਭਾਵੇਂ ਮਹਾਰਾਜਾ ਖੜਕ ਸਿੰਘ ਨੂੰ ਰਾਜ ਪਾਠ ਤੋਂ ਲਾਂਭੇ ਕਰਕੇ ਕੰਵਰ ਨੌਨਿਹਾਲ ਸਿੰਘ ਨੂੰ ਅਗੇ ਲਿਆਉਣ ਦਾ ਸੁਝਾਉ ਧਿਆਨ ਸਿੰਘ ਨੇ ਹੀ ਦਿਤਾ ਸੀ ਪਰੰਤੂ ਕੰਵਰ ਦੀ ਵਧ ਰਹੀ ਪਰਸਿਧਤਾ ਡੋਗਰਿਆਂ ਪਾਸੋਂ ਜਰੀ ਨਾ ਗਈ। ਉਹ ਇਕ ਅਜੇਹਾ ਪਰਬੰਧਕ ਚਾਹੁੰਦੇ ਸਨ ਜੋ ਉਨ੍ਹਾਂ ਦੇ ਹੱਥਾਂ ਵਿਚ ਖੇਡੇ ਅਤੇ ਲੋੜ ਪੈਣ ਸਮੇਂ ਉਨ੍ਹਾਂ ਦੀਆਂ ਚਾਲਾਂ ਵਿਚ ਆ ਕੇ ਹੱਥ ਠੋਕਾ ਵੀ ਬਣੇ ਪਰੰਤੂ ਕੰਵਰ ਨੌਨਿਹਾਲ ਸਿੰਘ ਆਪਣੀ ਸਿਆਣਪ ਤੇ ਦਲੇਰੀ ਦੇ ਕਾਰਨ ਉਨ੍ਹਾਂ ਦੇ ਹੱਥਾਂ ਵਿਚੋਂ ਨਿਕਲਦਾ ਜਾ ਰਿਹਾ ਸੀ।

ਡੋਗਰੇ ਸਰਦਾਰਾਂ ਦਾ ਉਣਿਆ ਹੋਇਆ ਸਾਜਸ਼ੀ ਜਾਲ ਦਿਨੋ ਦਿਨ ਪੀਡਾ ਤੇ ਪੱਕਾ ਹੋ ਰਿਹਾ ਸੀ। ਮਹਾਰਾਜਾ ਖੜਕ ਸਿੰਘ ਨੂੰ ਸ਼ਹਿਰ ਵਾਲੀ ਹਵੇਲੀ ਵਿਚ ਗਿਆਂ ਅਜੇ ਕੁਝ ਮਹੀਨੇ ਹੀ ਹੋਏ ਸਨ ਕਿ ਉਸਨੂੰ ਜ਼ਹਿਰ ਦੇ ਕੇ ਮਰਵਾ ਦਿਤਾ ਗਿਆ। ਮਹਾਰਾਜੇ ਦਾ ਅੰਤਮ ਸੰਸਕਾਰ ਕਰਕੇ ਅਜੇ ਵਾਪਸ ਹੀ ਆ ਰਹੇ ਸਨ ਕਿ ਇਕ ਡਿਉਢੀ ਦਾ ਛੱਜਾ ਡਿਗਣ ਕਰਕੇ ਕੰਵਰ ਨੌਨਿਹਾਲ ਸਿੰਘ ਜ਼ਖਮੀ ਹੋ ਗਿਆ। ਜ਼ਖਮੀ ਸ਼ਹਿਜ਼ਾਦੇ ਨੂੰ ਕਿਲ੍ਹੇ ਵਿਚ ਲਿਜਾਇਆ ਗਿਆ ਜਿਥੇ ਉਹ ਵੀ ਗਿਣੇ ਮਿਥੇ ਪਰੋਗਰਾਮ ਅਨੁਸਾਰ ਡੋਗਰਿਆਂ ਦੀ ਸਾਜਸ਼ ਦਾ ਸ਼ਿਕਾਰ ਹੋ ਗਿਆ। ਇਉਂ ਦੋ ਦਿਨਾਂ ਦੇ ਅੰਦਰ ਅੰਦਰ ਹੀ ਲਾਹੌਰ ਦਰਬਾਰ ਦੇ ਦੋ ਵਾਰਸ ਅੱਗੜ ਪਿਛੜ ਤੁਰ ਗਏ।

ਹੁਣ ਲਾਹੌਰ ਦੀ ਰਾਜ ਗੱਦੀ ਦੇ ਨਵੇਂ ਵਾਰਸ ਬਾਰੇ ਗੱਲ ਚਲੀ। ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਹਮਾਇਤੀ ਸਨ ਪਰੰਤੂ ਬਹੁਤ ਸਾਰੀ ਫੌਜ ਤੇ ਸੰਧਾਂਵਾਲੀਏ ਸਰਦਾਰ ਰਾਣੀ ਚੰਦ ਕੌਰ ਦੇ ਹੱਕ ਵਿਚ ਸਨ। ਰਾਜਾ ਧਿਆਨ ਸਿੰਘ ਨੇ ਚੋਰੀ ਸੁਨੇਹਾ ਘਲ ਕੇ ਸ਼ੇਰ ਸਿੰਘ ਨੂੰ ਲਾਹੌਰ ਬੁਲਵਾ ਵੀ ਲਿਆ ਪਰੰਤੂ ਰਾਣੀ ਚੰਦ ਕੌਰ ਨੇ ਇਹ ਕਹਿ ਕੇ ਸਾਰੇ ਦਰਬਾਰੀਆਂ ਨੂੰ ਸੋਚਾਂ ਵਿਚ ਪਾ ਦਿਤਾ ਕਿ ਉਸ ਦੀ ਨੂੰਹ ਅਰਥਾਤ ਕੰਵਰ ਨੌਨਿਹਾਲ ਸਿੰਘ ਦੀ ਪਤਨੀ ਗਰਭਵਤੀ ਹੈ ਤੇ ਤਖਤ ਉਤੇ ਹੱਕ ਉਸਦੇ ਹੋਣ ਵਾਲੇ ਬੱਚੇ ਦਾ ਹੈ। ਇਸ ਘੜਾਉਣੀ ਨੇ ਰਾਜਾ ਧਿਆਨ ਸਿੰਘ ਦਾ ਪੱਖ ਜ਼ਰਾ ਕਮਜ਼ੋਰ ਕਰ ਦਿਤਾ ਤੇ ਉਸਨੇ ਹਾਲ ਦੀ ਘੜੀ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਵਾਪਸ ਆਪਣੀ ਜਗੀਰ ਉਤੇ ਭੇਜ ਦਿਤਾ। ਕੁਝ ਸਮੇਂ ਲਈ ਰਾਜ ਪਾਠ ਦਾ ਕੰਮ ਰਾਣੀ ਚੰਦ ਕੌਰ ਦੇ ਨਾਂ ਹੇਠ ਚਲਾਉਣ ਲਈ ਇਕ ਸਲਾਹਕਾਰ ਕਮੇਟੀ ਥਾਪ ਦਿਤੀ ਗਈ। ਭਾਵੇਂ ਰਾਜਾ ਧਿਆਨ ਸਿੰਘ ਵੀ ਸਲਾਕਾਰ ਕਮੇਟੀ ਦਾ ਮੈਂਬਰ ਸੀ ਪਰੰਤੂ ਉਸਨੂੰ ਕੰਮ ਕਰਨ ਦਾ ਸਵਾਦ ਨਹੀਂ ਸੀ ਆਉਂਦਾ। ਉਹ ਚੰਮ ਦੀਆਂ ਚਲਾਉਣ ਗਿੱਝਾ ਹੋਇਆ ਸੀ ਪਰੰਤੂ ਸਲਾਹਕਾਰ ਕਮੇਟੀ ਦੇ ਦੂਜੇ ਮੈਂਬਰ ਸੰਧਾਵਾਲੀਏ ਸਰਦਾਰ ਉਸਦੀ ਕੋਈ ਪੇਸ਼ ਨਹੀਂ ਸਨ ਜਾਣ ਦਿੰਦੇ।

ਰਾਜਾ ਧਿਆਨ ਸਿੰਘ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਗੱਦੀ ਉਤੇ ਬੈਠਾਉਣ ਦੇ ਜਤਨ ਜਾਰੀ ਰਖੇ। ਉਸਨੇ ਆਪਣੇ ਅਸਰ ਰਸੂਖ ਨਾਲ ਅਤੇ ਕੁਝ ਚੰਗੀਆਂ ਤਨਖਾਹਾਂ ਤੇ ਤਰੱਕੀਆਂ ਦੇਣ ਦਾ ਲਾਲਚ ਦੇ ਕੇ ਬਹੁਤ ਸਾਰੀ ਫੌਜ ਸ਼ੇਰ ਸਿੰਘ ਦੇ ਹੱਕ ਵਿਚ ਕਰ ਦਿਤੀ ਤੇ ਦੂਜੇ ਪਾਸੇ ਸ਼ੇਰ ਸਿੰਘ ਨੂੰ ਗੁਪਤ ਸੰਦੇਸ਼ ਭੇਜ ਦਿਤਾ ਕਿ ਉਹ ਫੌਜੀ ਤਾਕਤ ਨਾਲ ਲਾਹੌਰ ਉਤੇ ਕਬਜ਼ਾ ਕਰ ਲਵੇ। ਇਹ ਕੁਝ ਕਰ ਕੇ ਆਪ ਇਕ ਮਹੀਨੇ ਦੀ ਛੁਟੀ ਲੈ ਕੇ ਜੰਮੂ ਜਾ ਬੈਠਾ।

ਗਿਣੀ ਮਿਥੀ ਸਕੀਮ ਅਨੁਸਾਰ ਸ਼ਹਿਜ਼ਾਦਾ ਸ਼ੇਰ ਸਿੰਘ ਆਪਣੀ ਫੌਜ ਲੈ ਕੇ ਮਕੇਰੀਆਂ ਤੋਂ

ਚਲ ਪਿਆ ਤੇ ੧੪ ਜਨਵਰੀ ੧੮੪੧ ਈਸਵੀ ਨੂੰ ਲਾਹੌਰ ਸ਼ਹਿਰ ਤੋਂ ਬਾਹਰ ਸ਼ਾਲਾਮਾਰ ਬਾਗ ਦੇ ਨੇੜੇ ਤੰਬੂ ਗੱਡ ਲਏ। ਕੁਝ ਦਿਨ ਸੁਲ੍ਹਾ ਦੀ ਗੱਲ ਚਲਦੀ ਰਹੀ, ਜੋ ਸਿਰੇ ਨਾ ਚੜ੍ਹੀ। ਸ਼ੇਰ ਸਿੰਘ ਨੇ ਆਪਣੀਆਂ ਥੈਲੀਆਂ ਦੇ ਮੂੰਹ ਖੋਲ੍ਹ ਦਿਤੇ ਤੇ ਬਹੁਤ ਸਾਰੀ ਫੌਜ ਰਾਣੀ ਚੰਦ ਕੌਰ ਦਾ ਸਾਥ ਛਡ ਕੇ ਉਸ ਨਾਲ ਜਾ ਰਲੀ ਸ਼ਹਿਜ਼ਾਦੇ ਦੀ ਫੌਜ ਨੇ ਕਿਲੇ ਦਾ ਘੇਰਾ ਘੱਤ ਲਿਆ ਤੇ ਦੋਵਾਂ ਪਾਸਿਆਂ ਤੋਂ ਗੋਲਾਬਾਰੀ ਸ਼ੁਰੂ ਹੋ ਗਈ। ਤਿੰਨ ਦਿਨ ਘੇਰਾ ਪਿਆ ਰਿਹਾ। ਇੱਨੇ ਚਿਰ ਨੂੰ ਰਾਜਾ ਧਿਆਨ ਸਿੰਘ ਜੰਮੂ ਤੋਂ ਆ ਗਿਆ ਤੇ ਉਸ ਨੇ ਵਿਚ ਪੈ ਕੇ ਲੜਾਈ ਬੰਦ ਕਰਵਾ ਦਿਤੀ। ਜੰਗ ਤੋਂ ਪਿਛੋਂ ਹੋਏ ਸਮਝੌਤੇ ਦੀਆਂ ਸ਼ਰਤਾਂ ਅਨੁਸਾਰ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾ ਦਿਤਾ ਗਿਆ ਤੇ ਰਾਣੀ ਚੰਦ ਕੌਰ ਨੂੰ ਜੰਮੂ ਦੇ ਨੇੜੇ ਨੌਂ ਲੱਖ ਦੀ ਜਗੀਰ ਦੇ ਦਿਤੀ ਗਈ। ਇਸ ਖਿਚੋਤਾਣ ਵਿਚੋਂ ਡੋਗਰਾ ਸਰਦਾਰਾਂ ਨੇ ਹੋਰ ਵੀ ਹੱਥ ਰੰਗੇ। ਰਾਜਾ ਧਿਆਨ ਸਿੰਘ ਦਾ ਵਡਾ ਭਰਾ ਗੁਲਾਬ ਸਿੰਘ ਛੁੱਟੀ ਲੈ ਕੇ ਜੰਮੂ ਚਲਾ ਗਿਆ ਤੇ ਜਾਂਦਾ ਹੋਇਆ ਬਹੁਤ ਸਾਰਾ ਖਜ਼ਾਨਾ, ਹੀਰੇ ਜਵਾਹਰਾਤ ਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਪਈਆਂ ਹੋਈਆਂ ਕਈ ਹੋਰ ਵਡਮੁਲੀਆ ਚੀਜ਼ਾਂ ਆਪਣੇ ਨਾਲ ਲੈ ਗਿਆ।

ਮਹਾਰਾਜਾ ਸ਼ੇਰ ਸਿੰਘ ਰਾਜ ਗੱਦੀ ਦਾ ਮਾਲਕ ਤਾਂ ਬਣ ਗਿਆ ਪਰੰਤੂ ਉਸ ਵਲੋਂ ਵਰਤੇ ਗਏ ਸਾਧਨਾਂ ਨੇ ਰਾਜ ਦੇ ਫੌਜੀ ਪਰਬੰਧ ਨੂੰ ਬਹੁਤ ਕਮਜ਼ੋਰ ਕਰ ਦਿਤਾ। ਫੌਜੀਆਂ ਦੇ ਮੂੰਹ ਰਿਸ਼ਵਤ ਤੇ ਲੁਟ ਮਾਰ ਦਾ ਲਹੂ ਲਗ ਗਿਆ। ਜਿਹੜਾ ਪਰਬੰਧਕ ਵੀ ਉਨ੍ਹਾਂ ਨੂੰ ਇਕ ਰੁਪਿਆ ਵੱਧ ਤਨਖਾਹ ਦੇਣ ਦਾ ਲਾਲਚ ਦੇ ਦਿੰਦਾ, ਉਹ ਉਸੇ ਦੇ ਹਮਾਇਤੀ ਬਣ ਜਾਂਦੇ। ਇਸ ਰਾਜ ਰੌਲੇ ਵਿਚ ਉਨ੍ਹਾਂ ਨੇ ਲਾਹੌਰ ਸ਼ਹਿਰ ਨੂੰ ਦਿਲ ਖੋਲ੍ਹ ਕੇ ਲੁਟਿਆ ਤੇ ਕਈ ਪਿਛਲੀਆਂ ਰੜਕਾਂ ਤੇ ਵੈਰ ਵਿਰੋਧ ਵੀ ਕਢੇ। ਫੌਜ ਵਿਚ ਬੁਰਛਾ ਗਰਦੀ ਸ਼ੁਰੂ ਹੋ ਗਈ ਤੇ ਉਨ੍ਹਾਂ ਨੇ ਆਪਣੇ ਕੁਝ ਪ੍ਰਤੀਨਿਧ ਚੁਣ ਕੇ ਇਕ ਵਖਰੀ ਸਭਾ ਕਾਇਮ ਕਰ ਲਈ। ਅਜੇਹੇ ਹਾਲਾਤ ਵਿਚ ਕਿਸੇ ਵੀ ਸਰਕਾਰ ਲਈ ਅਮਨ ਚੈਨ ਤੇ ਪਰਬੰਧਕੀ ਅਨੁਸ਼ਾਸਨ ਕਾਇਮ ਰਖਣਾ ਔਖਾ ਹੋ ਜਾਂਦਾ ਹੈ।

ਲਾਹੌਰ ਦਰਬਾਰ ਵਿਚ ਬੁਰਛਾਗਰਦੀ ਤਾਂ ਸ਼ੁਰੂ ਹੋ ਹੀ ਗਈ ਸੀ। ਮਹਾਰਾਜਾ ਸ਼ੇਰ ਸਿੰਘ ਨੇ ਸਭ ਤੋਂ ਪਹਿਲਾਂ ਆਪਣੇ ਰਾਹ ਵਿਚਲੇ ਕੰਡੇ ਚੁਣੇ। ਗੋਲੀਆਂ ਰਾਹੀਂ ਦਵਾਈਆਂ ਦੇ ਦੇ ਕੇ ਕੰਵਰਾਣੀ ਦਾ ਗਰਭਪਾਤ ਕੀਤਾ ਤਾਂ ਜੋ ਤਖਤ ਦਾ ਕੋਈ ਵਾਰਸ ਪੈਦਾ ਨਾ ਹੋ ਜਾਵੇ। ਰਾਜਾ ਧਿਆਨ ਸਿੰਘ ਦੀ ਰਾਹੀਂ ਰਾਣੀ ਚੰਦ ਕੌਰ ਨੂੰ ਵੀ ਕਤਲ ਕਰਵਾ ਦਿਤਾ। ਰਾਣੀ ਚੰਦ ਕੌਰ ਦੇ ਹਮਾਇਤੀ ਸੰਧਾਵਾਲੀਏ ਸਰਦਾਰਾਂ ਦੇ ਮਕਾਨ, ਹਵੇਲੀਆਂ ਤੇ ਜਗੀਰਾਂ ਜ਼ਬਤ ਕਰ ਲਈਆਂ। ਸਰਦਾਰ ਲਹਿਣਾ ਸਿੰਘ ਨੂੰ ਮੁਕੇਰੀਆਂ ਵਿਚ ਨਜ਼ਰਬੰਦ ਕਰ ਦਿਤਾ। ਸਰਦਾਰ ਅਤਰ ਸਿੰਘ ਤੇ ਅਜੀਤ ਸਿੰਘ ਆਪਣੀਆਂ ਜਾਨਾਂ ਬਚਾਉਂਦੇ ਹੋਏ ਅੰਗਰੇਜ਼ੀ ਇਲਾਕੇ ਵਿਚ ਨਿਕਲ ਗਏ।

ਕੁਝ ਸਮਾਂ ਲਾਹੌਰ ਦਰਬਾਰ ਵਿਚ ਰਾਜਾ ਧਿਆਨ ਸਿੰਘ ਦੀ ਤੂਤੀ ਚੰਗੀ ਵਜਦੀ ਰਹੀ ਪਰੰਤੂ ਫਿਰ ਮਹਾਰਾਜਾ ਸ਼ੇਰ ਸਿੰਘ ਨਾਲ ਖਟਪਟ ਹੋ ਗਈ। ਧਿਆਨ ਸਿੰਘ ਸਮਝਦਾ ਸੀ ਕਿ ਸ਼ੇਰ ਸਿੰਘ ਮੇਰੇ ਜਤਨਾਂ ਨਾਲ ਰਾਜਾ ਬਣਿਆ ਹੈ ਤੇ ਮੇਰੀ ਕਠਪੁਤਲੀ ਬਣ ਕੇ ਰਹੇਗਾ ਪਰੰਤੂ ਮਹਾਰਾਜਾ ਸ਼ੇਰ ਸਿੰਘ ਛੇਤੀ ਹੀ ਉਸ ਦੀ ਨੀਤ ਨੂੰ ਤਾੜ ਗਿਆ। ਉਹ ਹੁਣ ਡੋਗਰਿਆਂ ਦੀ ਵਧ ਰਹੀ ਸ਼ਕਤੀ ਤੋਂ ਚਿੰਤਾਤੁਰ ਸੀ ਅਤੇ ਉਨ੍ਹਾਂ ਦੇ ਵਿਰੁਧ ਕੋਈ ਅਜੇਹਾ ਧੜਾ ਖੜਾ ਕਰਨਾ ਚਾਹੁੰਦਾ

ਸੀ ਜੋ ਉਨ੍ਹਾਂ ਨਾਲ ਇੱਟ-ਖੜਿਕਾ ਲੈਂਦਾ ਰਹੇ। ਉਸਦੀ ਨਜ਼ਰ ਸੰਧਾਵਾਲੀਆਂ ਉਤੇ ਪਈ ਜੋ ਮਹਾਰਾਜਾ ਰਣਜੀਤ ਸਿੰਘ ਦੇ ਨਜ਼ਦੀਕੀ ਰਿਸ਼ਤੇਦਾਰ ਤੇ ਡੋਗਰਿਆਂ ਦੇ ਲਹੂ ਦੇ ਤਿਹਾਏ ਸਨ। ਉਧਰ ਅੰਗਰੇਜ਼ ਵੀ ਚਾਹੁੰਦੇ ਸਨ ਕਿ ਉਨ੍ਹਾਂ ਦੀ ਸ਼ਰਨ ਆਏ ਸੰਧਾਵਾਲੀਆਂ ਦੀ ਪਰਸਪਰ ਖਿਚੋਤਾਣ ਲਾਹੌਰ ਦਰਬਾਰ ਨੂੰ ਕਮਜ਼ੋਰ ਕਰੇ ਤੇ ਸਾਨੂੰ ਪੰਜਾਬ ਹੜਪ ਕਰਨ ਦਾ ਮੌਕਾ ਛੇਤੀ ਮਿਲੇ। ਸੋ ਉਨ੍ਹਾਂ ਨੇ ਆਪਣੇ ਏਜੰਟ ਮਿਸਟਰ ਕਲਾਰਕ ਰਾਹੀਂ ਮਹਾਰਾਜਾ ਸ਼ੇਰ ਸਿੰਘ ਉਤੇ ਪਰਭਾਵ ਪਾਇਆ ਤੇ ਸੰਧਾਵਾਲੀਏ ਸਰਦਾਰਾਂ ਨੂੰ ਵੀ ਪਰੇਰਨਾ ਕੀਤੀ ਕਿ ਉਹ ਲਾਹੌਰ ਦਰਬਾਰ ਵਿਚ ਵਾਪਸ ਜਾ ਕੇ ਆਪਣੀ ਖੁਸ਼ੀ ਹੋਈ ਤਾਕਤ ਨੂੰ ਮੁੜ ਸੁਰਜੀਤ ਕਰਨ ਦਾ ਜਤਨ ਕਰਨ।

ਮਹਾਰਾਜੇ ਨੇ ਸੰਧਾਵਾਲੀਏ ਸਰਦਾਰਾਂ ਉਤੇ ਲਾਈਆਂ ਗਈਆਂ ਪਾਬੰਦੀਆਂ ਹਟਾ ਦਿਤੀਆਂ। ਸਰਦਾਰ ਲਹਿਣਾ ਸਿੰਘ ਨੂੰ ਛੱਡ ਦਿਤਾ ਗਿਆ।

ਸਰਦਾਰ ਅਜੀਤ ਸਿੰਘ ਤੇ ਅਤਰ ਸਿੰਘ ਵਾਪਸ ਆ ਗਏ। ਡੋਗਰਿਆਂ ਨਾਲ ਉਨ੍ਹਾਂ ਦਾ ਵੈਰ ਪੁਰਾਣਾ ਚਲਿਆ ਆਉਂਦਾ ਸੀ। ਭਾਵੇਂ ਮਹਾਰਾਜਾ ਸ਼ੇਰ ਸਿੰਘ ਨਾਲ ਵੀ ਉਨ੍ਹਾਂ ਨੂੰ ਹਮਦਰਦੀ ਕੋਈ ਨਹੀਂ ਸੀ ਪਰੰਤੂ ਫਿਰ ਵੀ ਰਾਜ ਨੀਤੀ ਦੇ ਪੱਖੋਂ ਉਸ ਨਾਲ ਉਤੋਂ ਉਤੋਂ ਬਣਾ ਕੇ ਰਖਦੇ ਸਨ। ਮਹਾਰਾਜਾ ਸ਼ੇਰ ਸਿੰਘ ਸ਼ਿਕਾਰ ਖੇਡਣ ਦਾ ਬੜਾ ਸ਼ੌਕੀਨ ਸੀ। ਸਰਦਾਰ ਅਜੀਤ ਸਿੰਘ ਨੇ ਉਸਨੂੰ ਸਾਥ ਦਿਤਾ ਤੇ ਇਉਂ ਸੰਧਾਵਾਲੀਏ ਮਹਾਰਾਜੇ ਦੇ ਬਹੁਤ ਨੇੜੇ ਹੋ ਗਏ। ਇਕ ਦਿਨ ਉਨ੍ਹਾਂ ਨੇ ਰਾਜਾ ਧਿਆਨ ਸਿੰਘ ਨੂੰ ਮਾਰ ਮੁਕਾਉਣ ਦੀ ਸਲਾਹ ਵੀ ਮਹਾਰਾਜੇ ਦੇ ਨਾਲ ਗਿਣ ਮਿਥ ਲਈ। ਮਹਾਰਾਜੇ ਵਲੋਂ ਰਾਜਾ ਧਿਆਨ ਸਿੰਘ ਨੂੰ ਮਹਿਲਾਂ ਵਿਚ ਸੱਦ ਭੇਜਿਆ ਪਰੰਤੂ ਉਹ ਚਲਾਕ ਹੋਣ ਕਰਕੇ ਸਮਾਂ ਟਾਲ ਗਿਆ।

੧੫ ਸਤੰਬਰ ੧੮੪੩ ਨੂੰ ਸਵੇਰੇ ਹੀ ਮਹਾਰਾਜਾ ਸ਼ੇਰ ਸਿੰਘ ਪਹਿਲਵਾਨਾਂ ਦੇ ਦੰਗਲ ਵੇਖਣ ਸ਼ਾਹ ਬਲਾਵਲ ਵਲ ਨਿਕਲ ਗਿਆ। ਸਰਦਾਰ ਲਹਿਣਾ ਸਿੰਘ ਤੇ ਅਜੀਤ ਸਿੰਘ ਵੀ ਮਗਰੇ ਗਏ ਤੇ ਆਪਣੀ ਨਵੀਂ ਭਰਤੀ ਕੀਤੀ ਹੋਈ ਫੌਜ ਦੀ ਪਰੇਡ ਵੇਖਣ ਤੇ ਸਲਾਮੀ ਲੈਣ ਲਈ ਮਹਾਰਾਜੇ ਅਗੇ ਬੇਨਤੀ ਕੀਤੀ। ਮਹਾਰਾਜਾ ਬਾਰਾਂਦਰੀ ਦੀ ਖਿੜਕੀ ਦੇ ਸਾਹਮਣੇ ਖੜਾ ਹੋ ਗਿਆ ਜਿਥੋਂ ਫੌਜ ਦੀ ਪਰੇਡ ਚੰਗੀ ਤਰ੍ਹਾਂ ਦਿਸ ਸਕਦੀ ਸੀ। ਸਰਦਾਰ ਲਹਿਣਾ ਸਿੰਘ ਫੌਜ ਨੂੰ ਕਵਾਇਦ ਕਰਾ ਰਿਹਾ ਸੀ ਤੇ ਸਰਦਾਰ ਅਜੀਤ ਸਿੰਘ ਅੰਦਰਵਾਰ ਮਹਾਰਾਜੇ ਦੇ ਪਾਸ ਖੜਾ ਸੀ। ਗੱਲਾਂ ਗੱਲਾਂ ਵਿਚ ਹੀ ਅਜੀਤ ਸਿੰਘ ਨੇ ਅਗੇ ਹੱਥ ਵਧਾਇਆ ਤੇ ਇਕ ਨਿੱਕੀ ਜਿਹੀ ਦੁਨਾਲੀ ਬੰਦੂਕ ਜੋ ਉਸਨੇ ਅੰਗਰੇਜ਼ੀ ਇਲਾਕੇ ਵਿਚੋਂ ਖਰੀਦੀ ਸੀ, ਮਹਾਰਾਜੇ ਨੂੰ ਵਿਖਾਉਣ ਲੱਗਾ। ਮਹਾਰਾਜੇ ਨੇ ਬੰਦੂਕ ਫੜਨ ਲਈ ਹੱਥ ਅਗੇ ਵਧਾਇਆ ਤੇ ਅਜੀਤ ਸਿੰਘ ਨੇ ਘੋੜਾ ਦਬ ਦਿਤਾ। ਬੰਦੂਕ ਭਰੀ ਹੋਈ ਸੀ। ਗੋਲੀ ਛਾਤੀ ਵਿਚ ਵਜੀ ਤੇ ਮਹਾਰਾਜਾ ਧੜੰਮ ਕਰਦਾ ਧਰਤੀ ਤੇ ਡਿਗ ਪਿਆ। ਅਜੀਤ ਸਿੰਘ ਨੇ ਝਟ ਤਲਵਾਰ ਦਾ ਵਾਰ ਕਰਕੇ ਮਹਾਰਾਜੇ ਦਾ ਸਿਰ ਧੜ ਨਾਲੋਂ ਵਖ ਕਰ ਦਿਤਾਂ।

ਉਧਰ, ਸਰਦਾਰ ਲਹਿਣਾ ਸਿੰਘ ਨੇ ਮਹਾਰਾਜੇ ਦੇ ਪੁਤਰ ਕੰਵਰ ਪਰਤਾਪ ਸਿੰਘ ਦੀ ਭਾਲ ਸ਼ੁਰੂ ਕਰ ਦਿਤੀ। ਕੰਵਰ ਪਰਤਾਪ ਸਿੰਘ ਇਸ ਸਮੇਂ ਨਾਲ ਦੇ ਬਾਗ ਵਿਚ ਤੁਲਾਦਾਨ ਕਰਵਾ ਰਿਹਾ ਸੀ। ਮਸੂਮ ਬਾਲਕ ਨੇ ਬਥੇਰੇ ਹੱਥ ਪੈਰ ਜੋੜੇ ਪਰ ਲਹਿਣਾ ਸਿੰਘ ਨੇ ਇਕ ਨਾ ਸੁਣੀ ਤੇ ਇਕੋ ਝਟਕੇ ਨਾਲ ਸਿਰ ਧੜ ਤੋਂ ਵਖ ਕਰ ਦਿਤਾ।

ਪਿਉ ਪੁਤਰ ਨੂੰ ਖਤਮ ਕਰਨ ਤੋਂ ਬਾਅਦ ਦੋਵੇਂ ਸਰਦਾਰ ਆਪਣੀ ਫੌਜ ਸਮੇਤ ਸ਼ਹਿਰ ਵਲ ਚਲ ਪਏ। ਰਾਜਾ ਧਿਆਨ ਸਿੰਘ ਉਨ੍ਹਾਂ ਨੂੰ ਰਾਹ ਵਿਚ ਹੀ ਮਿਲ ਪਿਆ ਜਿਸ ਨੂੰ ਉਹ ਗੱਲੀਂ ਬਾਤੀਂ ਲਾ ਕੇ ਕਿਲ੍ਹੇ ਵਿਚ ਲੈ ਗਏ ਤੇ ਕਤਲ ਕਰ ਦਿਤਾ।

ਇੰਨਾ ਕੰਮ ਖਤਮ ਕਰ ਕੇ ਸੰਧਾਵਾਲੀਏ ਸਰਦਾਰ ਸ਼ਾਹੀ ਮਹਿਲਾਂ ਵਿਚ ਚਲੇ ਗਏ ਤੇ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਸਪੁਤਰ ਦਲੀਪ ਸਿੰਘ ਨੂੰ ਤਖਤ ਤੇ ਬਿਠਾ ਦਿਤਾ ਤੇ ਪਰਜਾ ਨੂੰ ਇਸ ਬਾਰੇ ਸੂਚਿਤ ਕਰਨ ਵਾਸਤੇ ਢੰਡੋਰਾ ਵੀ ਪਿਟਵਾ ਦਿਤਾ।

ਹੁਣ ਸੰਧਾਵਾਲੀਏ ਅਤੇ ਡੋਗਰਿਆਂ ਦੀ ਸਿਧੇ ਤੌਰ ਤੇ ਖੜਕ ਗਈ। ਰਾਜਾ ਧਿਆਨ ਸਿੰਘ ਦਾ ਇਕ ਭਰਾ ਸੁਚੇਤ ਸਿੰਘ ਫੌਜ ਵਿਚ ਉੱਚੇ ਅਹੁਦੇ ਉੱਤੇ ਸੀ ਤੇ ਖਾਲਸਾ ਫੌਜ ਵਿਚ ਚੰਗਾ ਰਸੂਖ ਰਖਦਾ ਸੀ। ਉਸਦੇ ਲੜਕੇ ਹੀਰਾ ਸਿੰਘ ਦਾ ਵੀ ਚੰਗਾ ਰਸੂਖ ਸੀ। ਹੀਰਾ ਸਿੰਘ ਨੇ ਰੋ ਰੋ ਕੇ ਸੰਧਾਵਾਲੀਆਂ ਦੇ ਹੱਥੋਂ ਆਪਣੇ ਪਿਤਾ ਦੇ ਕਤਲ ਦੀ ਕਹਾਣੀ ਸੁਣਾਈ ਤੇ ਕਿਹਾ ਕਿ ਸਾਡਾ ਖਾਨ-ਦਾਨ ਕਈ ਪੀੜ੍ਹੀਆਂ ਤੋਂ ਲਾਹੌਰ ਦਰਬਾਰ ਦਾ ਸੇਵਾਦਾਰ ਤੁਰਿਆ ਆਉਂਦਾ ਹੈ, ਤੁਹਾਨੂੰ ਇਸ ਜ਼ੁਲਮ ਦਾ ਬਦਲਾ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਰਾਜਾ ਹੀਰਾ ਸਿੰਘ ਦਾ ਉਕਸਾਇਆ ਹੋਇਆ ਫੌਜੀ ਲਸ਼ਕਰ ਬੁਧੂ ਦੇ ਆਵੇ ਤੋਂ ਕਿਲ੍ਹੇ ਵਲ ਨੂੰ ਤੁਰ ਪਿਆ। ਸਾਰੇ ਸ਼ਹਿਰ ਵਿਚ ਫੌਜ ਹਰਲ ਹਰਲ ਕਰਦੀ ਫਿਰਦੀ ਸੀ। ਭੂਤਰੇ ਹੋਏ ਇਸ ਫੌਜੀ ਲਾਣੇ ਨੇ ਦਿਲ ਖੋਲ੍ਹ ਕੇ ਲੁਟ ਮਚਾਈ। ਜੋਸ਼ ਵਿਚ ਆਈ ਹੋਈ ਸੈਨਾ ਨੇ ਕਿਲ੍ਹੇ ਨੂੰ ਘੇਰੇ ਵਿਚ ਲਿਆ ਤੇ ਗੋਲਾਬਾਰੀ ਸ਼ੁਰੂ ਹੋ ਗਈ। ਕਿਲ੍ਹੇ ਦੇ ਅੰਦਰ ਸੰਧਾਵਾਲੀਆਂ ਦੇ ਹਮਾਇਤੀ ਦਸ ਬਾਰ੍ਹਾਂ ਹਜ਼ਾਰ ਸਿਪਾਹੀ ਮੌਜੂਦ ਸਨ। ਉਹ ਟਾਕਰਾ ਕਰਦੇ ਰਹੇ, ਪਰ ਬਾਹਰ ਦੇ ਫੌਜੀ ਹੜ੍ਹ ਅਗੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਕਿਲ੍ਹਾ ਸਰ ਹੋ ਗਿਆ ਤੇ ਲਹਿਣਾ ਸਿੰਘ ਤੇ ਅਜੀਤ ਸਿੰਘ ਦੋਵੇਂ ਸੰਧਾਵਾਲੀਏ ਸਰਦਾਰ ਕਤਲ ਕਰ ਦਿਤੇ ਗਏ। ਉਨ੍ਹਾਂ ਦੀਆਂ ਲਾਸ਼ਾਂ ਨੂੰ ਬਜ਼ਾਰਾਂ ਵਿਚ ਰੋਲਿਆ ਗਿਆ। ਉਸ ਤੋਂ ਬਿਨਾਂ ਭਾਈ ਗੁਰਮੁਖ ਸਿੰਘ (ਜੋ ਮਹਾਰਾਜਾ ਰਣਜੀਤ ਸਿੰਘ ਨੂੰ ਪਾਠ ਕਰਕੇ ਸੁਣਾਇਆ ਕਰਦਾ ਸੀ), ਮਿਸਰ ਬੇਲੀ ਰਾਮ ਖਜ਼ਾ-ਨਚੀ, ਮਿਸਰ ਰਾਮ ਕਿਸ਼ਨ ਅਤੇ ਸੰਧਾਵਾਲੀਆਂ ਦੇ ਕਈ ਹੋਰ ਹਮਾਇਤੀ ਹੀਰਾ ਸਿੰਘ ਦੇ ਗੁਸੇ ਦਾ ਸ਼ਿਕਾਰ ਬਣੇ। ਸੰਧਾਵਾਲੀਆਂ ਦੀ ਸਾਰੀ ਜਗੀਰ ਜ਼ਬਤ ਕਰ ਲਈ ਗਈ ਤੇ ਰਾਜਾਸਾਂਸੀ ਵਾਲੇ ਰਿਹਾਇਸ਼ੀ ਮਕਾਨ ਢਾਹ ਢੇਰੀ ਕਰ ਦਿਤੇ ਗਏ। ਸਰਦਾਰ ਅਤਰ ਸਿੰਘ ਨੂੰ ਫਿਰ ਸਤਲੁਜੋਂ ਪਾਰ ਅੰਗਰੇਜ਼ੀ ਇਲਾਕੇ ਵਲ ਭਜਣਾ ਪਿਆ ਤੇ ਉਹ ਜਾਂਦਾ ਹੋਇਆ ਆਪਣਾ ਬਾਲ ਬੱਚਾ ਬਾਬਾ ਬੀਰ ਸਿੰਘ ਦੇ ਡੇਰੇ ਨੌਰੰਗਾਬਾਦ ਛਡ ਗਿਆ।

ਬਾਲਕ ਦਲੀਪ ਸਿੰਘ ਦੀ ਇਕ ਵਾਰ ਫਿਰ ਤਾਜਪੋਸ਼ੀ ਕੀਤੀ। ਰਾਜਾ ਹੀਰਾ ਸਿੰਘ ਉਸਦਾ ਪਰਧਾਨ ਮੰਤਰੀ ਤੇ ਪੰਡਤ ਜੱਲਾ ਮੀਤ ਮੰਤਰੀ ਥਾਪੇ ਗਏ। ਦਲੀਪ ਸਿੰਘ ਨਾਬਾਲਗ ਹੋਣ ਕਰਕੇ ਉਸਦੀ ਮਾਤਾ ਰਾਣੀ ਜਿੰਦਾਂ ਉਸਦੀ ਸਰਪਰਸਤ ਬਣੀ। ਪੰਡਤ ਜੱਲਾ ਜ਼ਬਾਨ ਦਾ ਬੜਾ ਕੋਥਰਾ ਸੀ, ਉਹ ਕਈ ਵੇਰ ਬਾਲਕ ਦਲੀਪ ਸਿੰਘ ਨੂੰ ਝਿੜਕ ਝੰਬ ਲੈਂਦਾ ਸੀ ਤੇ ਰਾਣੀ ਜਿੰਦਾਂ ਦਾ ਵੀ ਕੋਈ ਸਤਕਾਰ ਨਹੀਂ ਸੀ ਕਰਦਾ। ਇਸਦੇ ਫਲਸਰੂਪ ਲਾਹੌਰ ਦਰਬਾਰ ਅਤੇ ਖਾਲਸਾ ਫੌਜ ਵਿਚ ਦਿਨੋ ਦਿਨ ਉਸਦੀ ਵਿਰੋਧਤਾ ਹੋਣ ਲੱਗ ਪਈ ਸੀ।

ਸੰਧਾਵਾਲੀਆਂ ਉਤੇ ਜਿਤ ਪਰਾਪਤ ਕਰ ਕੇ ਰਾਜਾ ਹੀਰਾ ਸਿੰਘ ਪੱਕੇ ਪੈਰਾਂ ਉਤੇ ਲਾਹੌਰ

ਦਰਬਾਰ ਦਾ ਪਰਧਾਨ ਮੰਤਰੀ ਬਣਨਾ ਚਾਹੁੰਦਾ ਸੀ । ਇਸ ਉਦੇਸ਼ ਨੂੰ ਮੁਖ ਰਖਦਿਆਂ ਹੋਇਆਂ ਉਸਨੇ ਲਾਹੌਰ ਦਰਬਾਰ ਵਿਚਲੇ ਆਪਣੇ ਵਿਰੋਧੀ ਅੰਸ ਨੂੰ ਚੁਣ ਚੁਣ ਕੇ ਸਾਫ਼ ਕੀਤਾ । ਮਹਾਰਾਜਾ ਰਣਜੀਤ ਸਿੰਘ ਦੇ ਦੋ ਹੋਰ ਸ਼ਹਿਜ਼ਾਦੇ ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ ਅਜੇ ਜੀਉਂਦੇ ਸਨ । ਉਹ ਜ਼ਿਲਾ ਸਿਆਲਕੋਟ ਵਿਚ ਆਪਣੀ ਜਗੀਰ ਉਤੇ ਰਹਿੰਦੇ ਸਨ । ਰਾਜਾ ਹੀਰਾ ਸਿੰਘ ਨੂੰ ਇਹਨਾਂ ਵਲੋਂ ਵੀ ਤੌਖਲਾ ਰਹਿੰਦਾ ਸੀ ਕਿ ਹੋ ਸਕਦਾ ਹੈ ਕਦੀ ਇਹ ਵੀ ਆਪਣੇ ਆਪ ਨੂੰ ਤਖਤ ਦੇ ਵਾਰਸ ਦਸ ਕੇ ਲਾਹੌਰ ਦਰਬਾਰ ਵਿਚ ਰਾਜ ਰੌਲਾ ਪੁਆ ਦੇਣ ਜਾਂ ਖਾਲਸਾ ਫੌਜ ਨੂੰ ਆਪਣੇ ਹੱਥਾਂ ਵਿਚ ਕਰਕੇ ਕੋਈ ਨਵੀਂ ਮੁਸੀਬਤ ਖੜੀ ਕਰ ਦੇਣ । ਇਸ ਗੱਲ ਤੋਂ ਡਰਦਿਆਂ ਹੋਇਆਂ ਉਸਨੇ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਵੀ ਤੰਗ ਕਰਨਾ ਸ਼ੁਰੂ ਕਰ ਦਿਤਾ । ਮਹਾਰਾਜ਼ਾ ਸ਼ੇਰ ਸਿੰਘ ਅਤੇ ਕੰਵਰ ਪਰਤਾਪ ਸਿੰਘ ਦੇ ਕਤਲਾਂ ਵਿਚ ਇਹਨਾਂ ਦਾ ਹੱਥ ਦਸਦਿਆਂ ਹੋਇਆਂ, ਦੋਹਾਂ ਸ਼ਹਿਜ਼ਾਦਿਆਂ ਦੀਆਂ ਜਗੀਰਾਂ ਜ਼ਬਤ ਕਰ ਲਈਆਂ ਤੇ ਇਨ੍ਹਾਂ ਦੇ ਵਿਰੁਧ ਲਾਹੌਰ ਦਰਬਾਰ ਵਲੋਂ ਸਿਖ ਫ਼ੌਜਾਂ ਭੇਜ ਦਿਤੀਆਂ ਗਈਆਂ । ਖਾਲਸਾ ਫੌਜ ਨੇ ਸ਼ਹਿਜ਼ਾਦਿਆਂ ਦੇ ਵਿਰੁਧ ਲੜਨ ਤੋਂ ਨਾਂਹ ਕਰ ਦਿਤੀ । ਫਿਰ ਰਾਜਾ ਗੁਲਾਬ ਸਿੰਘ ਤੇ ਧਿਆਨ ਸਿੰਘ ਦੀਆਂ ਫੌਜਾਂ ਭੇਜੀਆਂ ਗਈਆਂ । ਰਾਜਕੁਮਾਰਾਂ ਨੂੰ ਆਪਣੇ ਘਰ ਘਾਟ ਛਡਣੇ ਪਏ ਤੇ ਉਹ ਬਾਬਾ ਬੀਰ ਸਿੰਘ ਜੀ ਦੀ ਸ਼ਰਨ ਆ ਟਿਕੇ ।

ਜਦ ਰਾਜਾ ਹੀਰਾ ਸਿੰਘ ਨੂੰ ਪਤਾ ਲੱਗਾ ਕਿ ਸਰਦਾਰ ਅਤਰ ਸਿੰਘ ਸੰਧਾਵਾਲੀਆ, ਕੰਵਰ ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ, ਜਵਾਹਰ ਸਿੰਘ ਨਲੂਆ ਆਪੋ ਆਪਣੀਆਂ ਫੌਜਾਂ ਸਮੇਤ ਬਾਬਾ ਬੀਰ ਸਿੰਘ ਪਾਸ ਪੁਜ ਗਏ ਹਨ ਤਾਂ ਉਸਨੂੰ ਬੜਾ ਫਿਕਰ ਲੱਗਾ । ਉਹ ਜਾਣਦਾ ਸੀ ਕਿ ਬਾਬਾ ਬੀਰ ਸਿੰਘ ਜੀ ਅਜੋਕੇ ਸਮੇਂ ਵਿਚ ਸਿਖ ਪੰਥ ਦੀ ਮਹਾਨ ਹਸਤੀ ਹਨ ਤੇ ਉਨ੍ਹਾਂ ਦੇ ਵਿਰੁਧ ਲੜਨ ਲਈ ਖਾਲਸਾ ਫੌਜਾਂ ਨੂੰ ਤਿਆਰ ਕਰਨਾ ਸੌਖਾ ਕੰਮ ਨਹੀਂ । ਫਿਰ ਵੀ ਉਸਨੇ ਆਪਣੇ ਸੁਆਰਥ ਨੂੰ ਮੁਖ ਰਖਕੇ, ਝੂਠ ਸੱਚ ਬੋਲ ਫੌਜ ਨੂੰ ਬਾਬਾ ਜੀ ਵਿਰੁਧ ਭਰਨਾ ਸ਼ੁਰੂ ਕਰ ਦਿਤਾ ।

"ਖਾਲਸਾ ਜੀ, ਤੁਸੀਂ ਜਾਣਦੇ ਹੀ ਹੋ ਕਿ ਅਤਰ ਸਿੰਘ ਸੰਧਾਵਾਲੀਆ ਅੰਗਰੇਜ਼ਾਂ ਨਾਲ ਰਲਿਆ ਹੋਇਆ ਹੈ ਤੇ ਬਾਬਾ ਬੀਰ ਸਿੰਘ ਦੀ ਮਦਦ ਨਾਲ ਵਜ਼ੀਰ ਬਣਨਾ ਚਾਹੁੰਦਾ ਹੈ । ਕੰਵਰ ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ ਵੀ ਉਸਦੇ ਨਾਲ ਰਲੇ ਹੋਏ ਹਨ । ਇਨ੍ਹਾਂ ਸਾਰਿਆਂ ਦਾ ਮਹਾਰਾਜ਼ਾ ਸ਼ੇਰ ਸਿੰਘ ਤੇ ਕੰਵਰ ਪਰਤਾਪ ਸਿੰਘ ਦੇ ਕਤਲਾਂ ਵਿਚ ਹੱਥ ਹੈ । ਮੈਨੂੰ ਕੋਈ ਚੌਧਰ ਦੀ ਭੁਖ ਨਹੀਂ । ਤੁਸਾਂ ਹੀ ਮੈਨੂੰ ਇਹ ਸੇਵਾ ਬਖਸ਼ੀ ਹੈ, ਮੈਂ ਨਿਭਾ ਰਿਹਾ ਹਾਂ, ਜਦ ਹੁਕਮ ਕਰੋਗੇ ਸੱਭ ਕੁਝ ਛਡ ਛੁਡਾ ਜੰਮੂ ਚਲਾ ਜਾਵਾਂਗਾ । ਜੇ ਤੁਹਾਡੀ ਮਰਜ਼ੀ ਮੈਨੂੰ ਕਤਲ ਕਰਨ ਦੀ ਹੈ ਤਾਂ ਇਹ ਫੜੋ ਤਲਵਾਰ ਤੇ ਹੁਣੇ ਮੇਰੇ ਦੋ ਟੋਟੇ ਕਰ ਦਿਉ । ਮੈਂ ਕੁਸਕਾਂਗਾ ਨਹੀਂ ।

ਖਾਲਸਾ ਜੀ ! ਬਾਬਾ ਬੀਰ ਸਿੰਘ ਜੀ ਸਾਡੇ, ਸਤਕਾਰੇ ਹੋਏ ਮਹਾਂ ਪੁਰਸ਼ ਹਨ । ਸਾਡੇ ਦਿਲਾਂ ਵਿਚ ਉਨ੍ਹਾਂ ਲਈ ਬੜੀ ਸ਼ਰਧਾ ਤੇ ਪਿਆਰ ਹੈ । ਅਸੀਂ ਉਹਨਾਂ ਵਿਰੁਧ ਬਿਲਕੁਲ ਹਥਿਆਰ ਨਹੀਂ ਚੁਕਣਾ ਚਾਹੁੰਦੇ । ਅਸੀਂ ਤਾਂ ਕੇਵਲ ਉਨ੍ਹਾਂ ਪਾਸੋਂ ਆਪਣੇ ਬਾਗੀ ਮੰਗਦੇ ਹਾਂ । ਜੇ ਉਹ ਲਾਹੌਰ ਦਰਬਾਰ ਦੇ ਭਗੋੜਿਆਂ ਨੂੰ ਸਾਡੇ ਹਵਾਲੇ ਕਰ ਦੇਣ ਤਾਂ ਬੜੀ ਚੰਗੀ ਗੱਲ ਹੈ, ਨਹੀਂ ਤਾਂ ਸਾਡਾ ਪੂਰਾ ਪੂਰਾ ਹੱਕ ਹੈ ਕਿ ਅਸੀਂ ਫੌਜੀ ਕਾਰਵਾਈ ਕਰ ਕੇ ਆਪਣੇ ਬਾਗੀਆਂ ਨੂੰ ਗਰਿਫਤਾਰ

ਕਰੀਏ।" ਰਾਜਾ ਹੀਰਾ ਸਿੰਘ ਦੇ ਇਸ ਲੈਕਚਰ ਨੇ ਫੌਜਾਂ ਵਿਚ ਅਥਾਹ ਜੋਸ਼ ਭਰ ਦਿਤਾ ਤੇ ਉਹ ਅਤਰ ਸਿੰਘ ਅਤੇ ਦੋਹਾਂ ਸ਼ਹਿਜ਼ਾਦਿਆਂ ਨੂੰ ਸਚ ਮੁਚ ਹੀ ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਪਰਤਾਪ ਸਿੰਘ ਦੇ ਕਾਤਲ ਸਮਝਣ ਲੱਗ ਪਈਆਂ।

ਬਾਬਾ ਬੀਰ ਸਿੰਘ ਜੀ ਇਨ੍ਹਾਂ ਦਿਨਾਂ ਵਿਚ ਦਰਿਆ ਸਤਲੁਜ ਦੇ ਕੰਢੇ, ਪਿੰਡ ਮਰ੍ਹਾਣੇ, ਟਿਕੇ ਹੋਏ ਸਨ। ਸਰਦਾਰ ਅਤਰ ਸਿੰਘ ਅੰਗਰੇਜ਼ੀ ਇਲਾਕੇ ਵਲੋਂ ਬੇੜੇ ਰਾਹੀਂ ਇਧਰ ਆ ਲੱਗਾ ਤੇ ਬਾਬਾ ਜੀ ਦੀ ਸ਼ਰਨ ਵਿਚ ਆ ਗਿਆ। ਬਾਬਾ ਜੀ ਨੇ ਉਸਨੂੰ ਕਿਹਾ ਕਿ ਖਤਰਾ ਪੈਰੋ ਪੈਰ ਵਧ ਰਿਹਾ ਹੈ ਤੂੰ ਆਪਣੇ ਪਰਵਾਰ ਨੂੰ ਨਾਲ ਲੈ ਕੇ ਅੰਗਰੇਜ਼ੀ ਇਲਾਕੇ ਵਿਚ ਲੰਘ ਜਾਹ।

"ਨਾ ਮਹਾਰਾਜ! ਮੈਨੂੰ ਆਪਣੇ ਚਰਨਾਂ ਵਿਚ ਰਖੋ।" ਅਤਰ ਸਿੰਘ ਨੇ ਕਿਹਾ।

"ਸਾਡੇ ਪਾਸ ਕੋਈ ਕਿਲ੍ਹਾ ਨਹੀਂ, ਅਸੀਂ ਕਿਵੇਂ ਤੇਰੀ ਰਾਖੀ ਕਰ ਸਕਦੇ ਹਾਂ।"

"ਨਾ ਮਹਾਰਾਜ, ਮੈਨੂੰ ਇਸ ਵੇਲੇ ਧੱਕਾ ਨਾ ਦਿਓ" ਇਹ ਕਹਿੰਦਾ ਹੋਇਆ ਅਤਰ ਸਿੰਘ ਬਾਬਾ ਜੀ ਦੇ ਚਰਨੀਂ ਢਹਿ ਪਿਆ।

"ਚੰਗਾ ਅਤਰ ਸਿੰਘ! ਹੁਣ ਕਰਤਾਰ ਦੇ ਭਾਣੇ ਵਿਚ ਜੋ ਕੁਝ ਹੋਵੇਗਾ, ਉਸ ਨੂੰ ਖਿੜੇ ਮੱਥੇ ਸਹਾਰਾਂਗੇ" ਕਹਿ ਕੇ ਬਾਬਾ ਜੀ ਨੇ ਗੱਲ ਖਤਮ ਕਰ ਦਿਤੀ।

ਰਾਜਾ ਹੀਰਾ ਸਿੰਘ ਨੇ ਲਾਹੌਰ ਤੋਂ ਲਾਭ ਸਿੰਘ ਡੋਗਰਾ ਤੇ ਗੁਲਾਬ ਸਿੰਘ ਕਲਕੱਤੀਏ ਦੀ ਅਗਵਾਈ ਹੇਠ 12 ਪਲਟਨਾਂ, 400 ਜੰਬੂਰ, 120 ਤੋਪਾਂ ਤੇ ਬਹੁਤ ਸਾਰਾ ਬਰੂਦ ਸਿੱਕਾ ਦੇ ਕੇ ਸਭਰਾਉਂ ਵਲ ਤੋਰ ਦਿਤਾ। ਜਦ ਸਭਰਾਉਂ ਨਿਵਾਸੀਆਂ ਨੂੰ ਫੌਜ ਦੀ ਚੜ੍ਹਤ ਦਾ ਪਤਾ ਲੱਗਾ ਤਾਂ ਉਹ ਡਰ ਗਏ ਕਿ ਪਿੰਡ ਦੀ ਤਬਾਹੀ ਹੋਵੇਗੀ। ਰਾਤ ਪਿੰਡ ਦੀ ਪੰਚਾਇਤ ਜੁੜੀ ਤੇ ਦਿਨ ਚੜ੍ਹਦਿਆਂ ਹੀ ਪਿੰਡ ਦੇ ਮੁਖੀਆਂ ਨੇ ਬਾਬਾ ਜੀ ਅਗੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਉਹ ਆਪਣਾ ਡੇਰਾ ਪਿੰਡ ਵਿਚੋਂ ਚੁਕ ਕੇ ਹਰੀਕੇ ਪੱਤਣ, ਦਰਿਆ ਦੇ ਲਾਗੇ ਲੈ ਜਾਣ ਤਾਂ ਜੋ ਸਭਰਾਉਂ ਤਬਾਹੀ ਤੋਂ ਬਚ ਜਾਵੇ। ਬਾਬਾ ਜੀ ਨੇ ਉਸੇ ਵੇਲੇ ਕੂਚ ਦਾ ਹੁਕਮ ਦੇ ਦਿਤਾ ਤੇ ਸਾਰਾ ਡੇਰਾ ਹਰੀਕੇ ਪੱਤਣ ਦੇ ਨੇੜੇ ਦਰਿਆ ਦੇ ਕੰਢੇ ਆ ਗਿਆ। ਲਾਹੌਰ ਦਰਬਾਰ ਦੀਆਂ ਫੌਜਾਂ ਨੇ ਵੀ ਆਪਣਾ ਮੂੰਹ ਹਰੀਕੇ ਪੱਤਣ ਵਲ ਕਰ ਲਿਆ। ਕੰਵਰ ਪਸ਼ੌਰਾ ਸਿੰਘ ਉਸੇ ਵੇਲੇ ਲਾਹੌਰ ਦਰਬਾਰ ਦੀ ਸ਼ਰਨ ਆ ਗਿਆ ਤੇ ਆਪਣੀ ਜਗੀਰ ਵਾਪਸ ਲੈ ਲਈ।

ਮਾਰੋ ਮਾਰ ਕਰਦੀਆਂ ਹੋਈਆਂ ਫੌਜਾਂ ਹਰੀਕੇ ਪੱਤਣ ਤੋਂ ਥੋੜੀ ਵਿਥ ਉਤੇ ਪਹੁੰਚ ਗਈਆਂ। ਰਾਜਾ ਹੀਰਾ ਸਿੰਘ ਵਲੋਂ ਦਿਤੀਆਂ ਗਈਆਂ ਹਦਾਇਤਾਂ ਅਨੁਸਾਰ ਗੁਲਾਬ ਸਿੰਘ ਕਲਕਤੀਆ ਸ਼ਾਹੀ ਫ਼ਰਮਾਨ ਲੈ ਕੇ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਚਿੱਠੀ ਵਿਚ ਸਰਦਾਰ ਅਤਰ ਸਿੰਘ ਤੇ ਕਸ਼ਮੀਰਾ ਸਿੰਘ ਦੀ ਗ੍ਰਿਫਤਾਰੀ ਦੀ ਮੰਗ ਕੀਤੀ ਗਈ ਸੀ। ਉਤਰ ਵਜੋਂ ਬਾਬਾ ਜੀ ਨੇ ਹੇਠ ਲਿਖੇ ਸ਼ਬਦ ਲਿਖ ਭੇਜੇ :—

"ਅਸੀਂ ਫ਼ਕੀਰ ਲੋਕ ਹਾਂ। ਸਾਡਾ ਨਾ ਕਿਸੇ ਨਾਲ ਸਨੇਹ ਹੈ ਅਤੇ ਨਾ ਵੈਰ। ਅਸੀਂ ਕਿਸੇ ਨੂੰ ਬੁਲਾਉਣ ਨਹੀਂ ਜਾਂਦੇ ਅਤੇ ਨਾ ਹੀ ਸੱਦਾ ਭੇਜਦੇ ਹਾਂ। ਜੇ ਕੋਈ ਮਨੁੱਖ ਸਾਡੀ ਸ਼ਰਨ ਆ ਕੇ ਚਾਰ ਦਿਨ ਸਾਡੇ ਡੇਰੇ ਟਿਕ ਕੇ ਅੰਨ ਪਾਣੀ ਛਕਦਾ ਹੈ ਤਾਂ ਸਾਡਾ ਧਰਮ ਨਹੀਂ ਕਿ ਅਸੀਂ ਉਸਨੂੰ ਗਰਿਫਤਾਰ ਕਰਵਾ ਦੇਈਏ। ਸੋ ਤੁਸੀਂ ਬੇਸ਼ਕ ਆਪਣੀਆਂ ਫ਼ੌਜਾਂ ਭੇਜ ਦਿਉ। ਉਹ ਸਾਨੂੰ

ਮਾਰ ਕੇ ਅਤਰ ਸਿੰਘ ਤੇ ਕਸ਼ਮੀਰਾ ਸਿੰਘ ਨੂੰ ਫੜ ਕੇ ਲੈ ਜਾਣ। ਜੀਉਂਦੇ ਜੀਅ ਅਸੀਂ ਕਿਸੇ ਨੂੰ ਗਰਿਫਤਾਰ ਨਹੀਂ ਕਰਵਾ ਸਕਦੇ।'

ਬਾਬਾ ਜੀ ਵਲੋਂ ਇਹ ਕੋਰਾ ਉਤਰ ਲੈ ਕੇ ਗੁਲਾਬ ਸਿੰਘ ਪਿਛਲੇ ਪੈਰੀਂ ਪਰਤ ਗਿਆ। ਇਕ ਤੇਜ਼ ਰਫ਼ਤਾਰ ਸਵਾਰ ਹੱਥ ਬਾਬਾ ਜੀ ਦਾ ਉਤਰ ਲਾਹੌਰ ਭੇਜ ਦਿਤਾ ਗਿਆ ਤੇ ਅੰਤਮ ਸਰਕਾਰੀ ਹੁਕਮ ਦੀ ਉਡੀਕ ਹੋਣ ਲੱਗੀ। ਡੇਰੇ ਨੂੰ ਆਉਣ ਵਾਲੇ ਸਾਰੇ ਰਾਹ ਰੋਕ ਦਿਤੇ ਗਏ ਤਾਂ ਜੋ ਨਾ ਸੰਗਤ ਜੁੜੇ ਅਤੇ ਨਾ ਹੀ ਸੰਗਤ ਲਈ ਰਾਸ਼ਨ ਪਾਣੀ ਹੀ ਪਹੁੰਚ ਸਕੇ। ਪਰੰਤੂ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਸ਼ਾਹੀ ਕਰੋਪੀ ਦੀ ਪਰਵਾਹ ਨਾ ਕਰਦਿਆਂ ਹੋਇਆਂ ਕਸੂਰ ਦੇ ਨੇੜੇ ਵਾਲੀ ਆਪਣੀ ਜਗੀਰ ਵਿਚੋਂ ਅੰਨ ਦਾਣਾ ਗੱਡਿਆਂ ਉਤੇ ਲੱਦ ਕੇ ਪੁਚਾਇਆ।

ਡੇਰੇ ਉਤੇ ਸ਼ਾਹੀ ਫੌਜਾਂ ਦੀ ਚੜ੍ਹਾਈ ਯਕੀਨੀ ਜਾਪਦੀ ਸੀ। ਸੰਧਾਵਾਲੀਏ ਸਰਦਾਰਾਂ ਦੀਆਂ ਫੌਜਾਂ, ਕੰਵਰ ਕਸ਼ਮੀਰਾ ਸਿੰਘ ਤੇ ਸਰਦਾਰ ਜਵਾਹਰ ਸਿੰਘ ਨਲੂਏ ਦੀਆਂ ਫੌਜਾਂ ਅਤੇ ਹੋਰ ਬਹੁਤ ਸਾਰੀ ਸ਼ਰਧਾਲੂ ਸੰਗਤ ਜੁੜੀ ਹੋਈ ਸੀ। ਫੌਜੀਆਂ ਵਿਚ ਅਥਾਹ ਜੋਸ਼ ਸੀ ਤੇ ਉਹ ਹਰ ਤਰ੍ਹਾਂ ਵਿਰੋਧੀਆਂ ਨਾਲ ਲੋਹਾ ਲੈਣ ਨੂੰ ਤਿਆਰ ਸਨ। ਬਾਬਾ ਜੀ ਨੇ ਹੁਕਮ ਦਿਤਾ, "ਸਾਡੇ ਵਲੋਂ ਕਿਸੇ ਹੱਥ ਨਹੀਂ ਚੁਕਣਾ। ਅਸਾਂ ਆਪਣੇ ਭਰਾਵਾਂ ਤੇ ਵਾਰ ਨਹੀਂ ਕਰਨਾ, ਅਸੀਂ ਇਹ ਨਹੀਂ ਸੁਣ ਸਕਦੇ ਕਿ ਕਲ੍ਹ ਨੂੰ ਕੋਈ ਕਹੇ ਕਿ ਸਿਖ ਆਪੋ 'ਚ ਲੜ ਕੇ ਮਰ ਗਏ ਹਨ। ਅਸੀਂ ਤਾਂ ਜ਼ਾਲਮਾਂ ਦੀਆਂ ਜੜ੍ਹਾਂ ਪੁਟਣ ਲਈ ਸ਼ਾਂਤਮਈ ਆਹੂਤੀ ਦੇਣੀ ਹੈ। ਜਿਸ ਨੂੰ ਮਨਜ਼ੂਰ ਹੋਵੇ, ਉਹੋ ਹੀ ਸਾਡੇ ਪਾਸ ਠਹਿਰੇ। ਜਿਸ ਨੂੰ ਆਪਣੀ ਜਾਨ ਪਿਆਰੀ ਹੈ, ਧੀਆਂ ਪੁਤਰ ਜਾਂ ਧਨ ਪਦਾਰਥ ਪਿਆਰੇ ਹਨ ਉਹ ਹੁਣੇ ਆਪਣਾ ਸਾਮਾਨ ਲੈ ਕੇ ਤੁਰਦੇ ਬਣਨ, ਫਿਰ ਨਾ ਕਹਿਣਾ ਕਿ ਦਸਿਆ ਨਹੀਂ।"

ਬਾਬਾ ਜੀ ਦੇ ਇਹ ਬਚਨ ਸੁਣ ਕੇ ਛੇ ਹਜ਼ਾਰ ਹਥਿਆਰਬੰਦ ਫੌਜੀ ਬੀਰ ਹੱਕੇ ਬੱਕੇ ਰਹਿ ਗਏ। ਸਰਦਾਰ ਅਤਰ ਸਿੰਘ ਨੇ ਵਧੇਰੇ ਚਿੰਤਾਤੁਰ ਹੋ ਕੇ ਬੇਨਤੀ ਕੀਤੀ, "ਮਹਾਰਾਜ! ਆਪ ਨੇ ਹੱਥ ਨਾ ਚੁਕਣ ਵਾਲੀ ਜਿਹੜੀ ਗੱਲ ਆਖੀ ਹੈ, ਇਹ ਮੇਰੀ ਸਮਝ ਵਿਚ ਨਹੀਂ ਆਈ। ਇਹ ਕਿਵੇਂ ਹੋ ਸਕਦਾ ਹੈ ਕਿ ਜ਼ਾਲਮ ਸਾਡੇ ਸਾਹਮਣੇ ਸਾਡੇ ਬਾਲ ਬੱਚੇ ਨੂੰ ਤਸੀਹੇ ਦੇ ਕੇ ਮਾਰਨ ਤੇ ਅਸੀਂ ਅੱਖਾਂ ਨਾਲ ਬਿਟ ਬਿਟ ਤਕਦੇ ਰਹੀਏ।"

"ਅਤਰ ਸਿੰਘ, ਤੈਨੂੰ ਖੁਲ੍ਹ ਹੈ। ਤੂੰ ਜਿਵੇਂ ਮੁਨਾਸਬ ਸਮਝਦਾ ਹੈਂ ਕਰ, ਪਰ ਅਸਾਂ ਤਾਂ ਜ਼ੁਲਮ ਦਾ ਟਾਕਰਾ ਸਬਰ ਨਾਲ ਕਰਨਾ ਹੈ, ਜਬਰ ਨਾਲ ਨਹੀਂ।" ਉਸ ਵੇਲੇ ਹੋਰ ਵੀ ਬਹੁਤ ਸਾਰੇ ਫੌਜੀ ਸਰਦਾਰ ਬਾਬਾ ਜੀ ਪਾਸ ਬੈਠੇ ਸਨ। ਉਨ੍ਹਾਂ ਨੇ ਵੀ ਜੁੱਧ ਕਰਨ ਦੀ ਆਗਿਆ ਮੰਗੀ ਪਰ ਬਾਬਾ ਜੀ ਦਾ ਨਿਸਚਾ ਅਡੋਲ ਸੀ, ਉਨ੍ਹਾਂ ਦੇ ਬਚਨ ਅਟੱਲ ਸਨ। ਉਹ ਨਹੀਂ ਸਨ ਚਾਹੁੰਦੇ ਕਿ ਭਰਾ ਭਰਾ ਨਾਲ ਲੜਨ, ਸਿੱਖ ਸਿੱਖਾਂ ਨਾਲ ਲੜਨ। ਪਿਛਲੇ ਸਾਲਾਂ ਵਿਚ ਲਾਹੌਰ ਦਰਬਾਰ ਵਿਚ ਬੀਤੀਆਂ ਘਟਨਾਵਾਂ ਦਾ ਉਨ੍ਹਾਂ ਨੂੰ ਡਾਢਾ ਦੁਖ ਸੀ। ਕਾਬਲ ਕੰਧਾਰ ਦੀਆਂ ਕੰਧਾਂ ਤਕ ਪਹੁੰਚਣ ਵਾਲੀ ਸਿਖ ਸੈਨਾ ਅੱਜ ਬੁਤਕੀਆਂ ਤੇ ਕੈਂਠਿਆਂ ਦੇ ਲਾਲਚ ਵਿਚ ਪੈ ਕੇ ਆਪੋ ਵਿਚ ਖਹਿ ਖਹਿ ਮਰ ਰਹੀ ਸੀ। ਆਪਣੇ ਹੀ ਭਰਾਵਾਂ ਦੇ ਘਰ ਘਾਟ ਫੂਕ, ਮਾਲ ਮਤਾ ਲੁਟ ਤੇ ਆਪਣੀਆਂ ਹੀ ਬਹੁ-ਬੇਟੀਆਂ ਦੀ ਪੱਤ ਰੋਲ ਰਹੀ ਸੀ। ਮੁਠੀ ਭਰ ਸੰਧਾਵਾਲੀਏ ਤੇ ਡੋਗਰੇ ਸਰਦਾਰਾਂ ਦੀ ਈਰਖਾ ਭਰੀ ਦੁਸ਼ਮਣੀ ਨੇ ਸਾਰੇ ਦੇਸ਼ ਦਾ ਅਮਨ ਚੈਨ ਭੰਗ ਕੀਤਾ ਹੋਇਆ ਸੀ। ਰਾਜੇ ਮਹਾਰਾਜੇ ਤੇ ਸਰਕਾਰੀ

ਅਹਿਲਕਾਰ ਭੇਡਾਂ ਬਕਰੀਆਂ ਵਾਂਗ ਕੋਹੇ ਜਾ ਰਹੇ ਸਨ। ਲੁਟ ਮਾਰ. ਵੱਢ ਟੁਕ ਤੇ ਹਥਿਆਰਾਂ ਦੀ ਖੁਲ੍ਹਮ ਖੁਲ੍ਹੀ ਵਰਤੋਂ ਨੇ ਮਨੁੱਖੀ ਜ਼ਿੰਦਗੀ ਕੌਡੀਉਂ ਸਸਤੀ ਕਰ ਛੱਡੀ ਸੀ ਤੇ ਕਦੀ ਵੀ ਕਿਸੇ ਦੇ ਦਿਮਾਗ ਵਿਚ ਇਹ ਸੋਚ ਨਾ ਫੁਰੀ ਕਿ ਪਰਸਪਰ ਵੈਰ ਵਿਰੋਧ ਮਿਲ ਬੈਠ ਕੇ ਵਿਚਾਰਿਆ ਤੇ ਨਜਿਠਿਆ ਜਾ ਸਕਦਾ ਹੈ। ਬਾਬਾ ਬੀਰ ਸਿੰਘ ਨੇ ਇਕ ਦੋ ਵੇਰ ਰਾਜਸੀ ਆਗੂਆਂ ਦਾ ਧਿਆਨ ਇਸ ਪਾਸੇ ਵਲ ਦਿਵਾਇਆ ਵੀ, ਪਰੰਤੂ ਰਾਜਸੀ ਸੱਤਾ ਦੇ ਨਸ਼ੇ ਤੇ ਈਰਖਾਮਈ ਕਰੋਧ ਦੀ ਅੱਗ ਨੇ ਇਸ ਦੇਸ਼ ਦਰਦੀ ਮਹਾਂਪੁਰਸ਼ ਦੀ ਕੋਈ ਗੱਲ ਵੀ ਖਾਨੇ ਨਾ ਪੈਣ ਦਿਤੀ ਤੇ ਅੰਤ ਇਹ ਵੀ ਕਈਆਂ ਹੋਰਨਾ ਵਾਂਗ ਮਜਬੂਰ ਹੋ ਕੇ ਇਕਲਵਾਂਜੇ ਬੈਠ ਗਏ। ਤੇ ਅੱਜ ਇਸ ਬੁਰਛਾਗਰਦੀ ਦਾ ਟਾਕਰਾ ਉਨ੍ਹਾਂ ਨੇ ਆਪਣੇ ਸਰੀਰ ਦੀ ਕੁਰਬਾਨੀ ਦੇਕੇ ਮਰਨ ਦਾ ਪ੍ਰਣ ਕਰ ਲਿਆ।

ਰਾਜਾ ਹੀਰਾ ਸਿੰਘ, ਪੰਡਤ ਜੱਲ੍ਹਾ ਤੇ ਉਨ੍ਹਾਂ ਦੇ ਹੋਰ ਸਾਥੀਆਂ ਨੇ ਰਾਤ ਸੰਮਨ ਬੁਰਜ ਵਿਚ ਇਕੱਠਿਆਂ ਹੋ ਕੇ ਬਾਬਾ ਜੀ ਦੇ ਉਤਰ ਉਤੇ ਵਿਚਾਰ ਕ੍ਰੀਤੀ। ਰਾਤੋਂ ਰਾਤ ਫੌਜ ਦੇ ਆਗੂਆਂ ਨੂੰ ਹੁਕਮ ਹੋ ਗਿਆ ਕਿ ਉਹ ਬਿਨਾਂ ਕਿਸੇ ਸੰਕੋਚ ਦੇ ਡੇਰੇ ਉਤੇ ਹੱਲਾ ਬੋਲਣ ਤੇ ਲਾਹੌਰ ਦਰਬਾਰ ਤੋਂ ਆਕੀ ਹੋਏ ਸਰਦਾਰਾਂ ਦੇ ਸਿਰ ਵਢ ਕੇ ਭੇਟ ਕਰਨ।

ਬਾਬਾ ਜੀ ਨੇ ਆਪਣੀ ਸੰਗਤ ਨੂੰ ਅਗੋਂ ਵਰਤਣ ਵਾਲੇ ਭਾਣੇ ਲਈ ਮਾਨਸਕ ਤੌਰ ਤੇ ਤਿਆਰ ਕਰ ਛਡਿਆ ਹੋਇਆ ਸੀ। 26 ਵਿਸਾਖ, ਸ਼ਾਮ ਦੇ ਦੀਵਾਨ ਵਿਚ ਉਨ੍ਹਾਂ ਨੇ ਐਲਾਨ ਕੀਤਾ ਕਿ ਅੱਜ ਸਾਰੀ ਰਾਤ ਹਰੀ ਕੀਰਤਨ ਦਾ ਜਾਪ ਹੁੰਦਾ ਰਹੇਗਾ। ਸਭ ਮਾਈ ਭਾਈ ਇਸੇ ਤਰ੍ਹਾਂ ਦੀਵਾਨ ਵਿਚ ਸਜੇ ਰਹਿਣ। ਫਿਰ ਉਨ੍ਹਾਂ ਨੇ ਲੰਗਰ ਦੇ ਇੰਚਾਰਜ ਭਾਈ ਮਹਾਰਾਜ ਸਿੰਘ ਨੂੰ ਬੁਲਾ ਕੇ ਹਦਾਇਤ ਕੀਤੀ ਕਿ ਅੱਜ ਪੰਜ ਸੋ ਰੁਪਏ ਦਾ ਕੜਾਹ ਪ੍ਰਸ਼ਾਦ ਤਿਆਰ ਕੀਤਾ ਜਾਵੇ ਅਤੇ ਬਾਕੀ ਰਸਦ ਵੀ ਪਹਿਲਾਂ ਨਾਲੋਂ ਦਸ ਗੁਣਾਂ ਵਧੇਰੇ ਤਿਆਰ ਕੀਤੀ ਜਾਵੇ। ਬਾਬਾ ਜੀ ਦੀ ਇਸ ਹਦਾਇਤ ਉਤੇ ਸਾਰੀ ਸੰਗਤ ਨੂੰ ਬੜੀ ਹੈਰਾਨੀ ਹੋਈ ਤੇ ਇਕ ਪ੍ਰੇਮੀ ਦੇ ਪੁਛਣ ਤੇ ਉਨ੍ਹਾਂ ਨੇ ਥੋੜ੍ਹਾ ਜਿਹਾ ਮੁਸਕਰਾ ਕੇ ਕਿਹਾ—

"ਹਜ਼ਾਰਾਂ ਦੀ ਗਿਣਤੀ ਵਿਚ ਲਾਹੌਰੋਂ ਚਲ ਕੇ ਸਾਡੇ ਵੀਰ ਆ ਰਹੇ ਹਨ। ਸਾਡੇ ਉਤੇ ਸ਼ਸਤਰ ਚਲਾਉਣ ਤੋਂ ਬਾਅਦ ਉਨ੍ਹਾਂ ਨੂੰ ਭੁੱਖ ਲੱਗੀ ਹੋਵੇਗੀ। ਇਹ ਪਕਵਾਨ ਉਨ੍ਹਾਂ ਦੇ ਕੰਮ ਆਉਣਗੇ, ਗੁਰੂ ਦੇ ਲੰਗਰ ਵਿਚੋਂ ਹਰੇਕ ਨੂੰ ਲੋੜ ਅਨੁਸਾਰ ਪ੍ਰਸ਼ਾਦ ਮਿਲਣਾ ਚਾਹੀਦਾ ਹੈ, ਬੇਸ਼ਕ ਉਹ ਸਾਡਾ ਕਾਤਲ ਵੀ ਕਿਉਂ ਨਾ ਹੋਵੇ।" ਪੰਝੀ ਛੱਬੀ ਹਜ਼ਾਰ ਸਿਰ ਬਾਬਾ ਜੀ ਦੀ ਮਹਾਨਤਾ ਅੱਗੇ (ਇਕਵਾਰਗੀ) ਝੁਕ ਗਏ।

ਸਾਰੀ ਰਾਤ ਹਰੀ ਕੀਰਤਨ ਹੁੰਦਾ ਰਿਹਾ। ਬਾਬਾ ਜੀ ਅਡੋਲ ਸਮਾਧੀ ਵਿਚ ਬੈਠੇ ਰਹੇ। ਲਾਹੌਰ ਅਤੇ ਅੰਮ੍ਰਿਤਸਰ ਤੋਂ ਕੁਝ ਹੋਰ ਪਲਟਨਾਂ ਤੇ ਤੋਪਾਂ ਹਰੀ ਕੇ ਪੁੱਜ ਗਈਆਂ। ਦਿਨ ਦਾ ਚੜ੍ਹਾਅ ਹੁੰਦਿਆਂ ਹੀ ਲਾਭ ਸਿੰਘ ਡੋਗਰੇ ਦਾ ਭੇਜਿਆ ਹੋਇਆ ਇਕ ਆਦਮੀ ਬਾਬਾ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਕਹਿਣ ਲੱਗਾ:

"ਮਹਾਰਾਜ, ਸਰਦਾਰ ਅਤਰ ਸਿੰਘ ਤੇ ਕੰਵਰ ਕਸ਼ਮੀਰਾ ਸਿੰਘ ਨੂੰ ਸਾਡੇ ਸਪੁਰਦ ਕਰ ਦਿਉ। ਤੁਸੀਂ ਪੰਥ ਦੇ ਸਤਕਾਰੇ ਹੋਏ ਮਹਾਂਪੁਰਸ਼ ਹੋ, ਇਥੋਂ ਲਾਂਭੇ ਹੋ ਜਾਉ ਤਾਂ ਜੋ ਅਸੀਂ ਇਨ੍ਹਾਂ ਨੂੰ ਗਰਿਫਤਾਰ ਕਰ ਲਈਏ।"

"ਜਾਹ ਮੁੜ ਜਾਹ, ਭਲਿਆ ਲੋਕਾ । ਸਾਹਿਬ ਨਵੀਂ ਪਾਤਸ਼ਾਹੀ ਦਾ ਹੁਕਮ ਹੈ—
ਬਾਂਹ ਜਿਨਾਂ ਦੀ ਪਕੜੀਏ ਸਿਰ ਦੀਜੇ ਬਾਂਹ ਨਾ ਛੋੜੀਏ ।"

ਕੁਝ ਮਿੰਟਾਂ ਬਾਅਦ ਤੋਪ ਦਾ ਇਕ ਗੋਲਾ ਆਇਆ ਜੋ ਬੈਠੀ ਹੋਈ ਸੰਗਤ ਦੇ ਸਿਰਾਂ ਉਤੋਂ ਦੀ ਲੰਘ ਕੇ ਦਰਿਆ ਵਿਚ ਜਾ ਡਿੱਗਾ । ਇਨੇ ਚਿਰ ਨੂੰ ਕੜਾਹ ਪ੍ਰਸ਼ਾਦ ਦੀ ਦੇਗ ਆ ਗਈ । ਅਰਦਾਸ ਸੋਧ ਕੇ ਪ੍ਰਸ਼ਾਦ ਸੰਗਤ ਵਿਚ ਵਰਤਿਆ । ਗੋਲਾਬਾਰੀ ਤੇਜ਼ ਹੋ ਗਈ । ਕਈ ਗੋਲੇ ਡੇਰੇ ਵਿਚ ਆ ਕੇ ਡਿੱਗੇ । ਫੌਜੀ ਸਰਦਾਰਾਂ ਨੇ ਫਿਰ ਹੱਥ ਬੰਨ੍ਹ ਕੇ ਯੁੱਧ ਕਰਨ ਦੀ ਆਗਿਆ ਮੰਗੀ । ਬਾਬਾ ਜੀ ਜ਼ਰਾ ਰੋਸ਼ ਵਿਚ ਆ ਕੇ ਬੋਲੇ—

"ਮੈਂ ਤੁਹਾਨੂੰ ਤਾਂ ਹੁਕਮ ਦੇਵਾਂ ਜੇ ਤੁਹਾਡੇ ਸਾਹਮਣੇ ਤੁਰਕ ਹੋਣ, ਫਰੰਗੀ ਹੋਣ । ਜਹੇ ਤੁਸੀਂ ਤੇਹੇ ਉਹ । ਕੀਹਦੇ ਉਤੇ ਤੁਹਾਨੂੰ ਹੁਕਮ ਦੇਵਾਂ ?"

ਇਸ ਸਮੇਂ ਤੇਰਾਂ ਹਜ਼ਾਰ ਸ਼ਸਤਰ ਬਧ ਫੌਜ ਘੋੜਿਆਂ ਸਮੇਤ ਬਾਬਾ ਜੀ ਦੇ ਹੁਕਮ ਦੀ ਉਡੀਕ ਵਿਚ ਖੜੀ ਸੀ । ਫੌਜੀ ਸਰਦਾਰ ਇਕ ਦੂਜੇ ਦੇ ਮੂੰਹ ਵਲ ਵੇਖ ਰਹੇ ਸਨ ।

"ਵੇਖਦੇ ਕੀ ਹੋ ਖਾਲਸਾ ਜੀ । ਘੋੜਿਆਂ ਦੀਆਂ ਵਾਗਾਂ ਛਡ ਦਿਓ । ਸਭ ਸ਼ਸਤਰ ਹੱਥਾਂ ਵਿਚੋਂ ਸੁਟ ਦਿਓ ਅਤੇ ਆਓ ਸਾਡੇ ਨਾਲ ਜਿਸਨੂੰ ਸ਼ਹੀਦੀ ਪਿਆਰੀ ਹੈ" ਇਹ ਕਹਿੰਦੇ ਹੋਏ ਬਾਬਾ ਜੀ ਆਪਣੇ ਆਸਣ ਤੋਂ ਉਠ ਖੜੇ ਹੋਏ ਤੇ ਸੋ ਕੁ ਕਦਮ ਤੋਪਾਂ ਵਲ ਅੱਗੇ ਜਾ ਕੇ ਫਿਰ ਬੈਠ ਗਏ ।

ਤੋਪ ਦਾ ਗੋਲਾ ਡਿਗਦਾ ਤੇ ਸੰਗਤ ਵਿਚ ਬੈਠੇ ਪੰਜ ਸਤ ਸਿੰਘ ਉਡ ਜਾਂਦੇ । ਬਾਬਾ ਜੀ ਦੇ ਹੁਕਮ ਨਾਲ ਖੁਲ੍ਹੇ ਛਡੇ ਹੋਏ ਘੋੜੇ ਤੋਪਾਂ ਦੀ ਆਵਾਜ਼ ਨਾਲ ਇਧਰ ਉਧਰ ਨੱਸਣ ਲਗੇ । ਬੁਰਛਿਆਂ ਨੇ ਘੋੜੇ ਪਕੜਨੇ ਸ਼ੁਰੂ ਕਰ ਦਿਤੇ । ਡੇਰਾ ਲੁਟਣਾ ਸ਼ੁਰੂ ਕਰ ਦਿਤਾ । ਇਕ ਹੋਰ ਗੋਲਾ ਆਇਆ ਤੇ ਸੁਹੇਲ ਸਿੰਘ ਮਾਲੂਵਾਲੀਏ ਦੀ ਲੱਤ ਨਾਲ ਘਸਰ ਕੇ ਬਾਬਾ ਜੀ ਦੇ ਗੋਡੇ ਵਿਚ ਆ ਲੱਗਾ । ਲੱਤ ਬੁਰੀ ਤਰ੍ਹਾਂ ਜ਼ਖਮੀ ਹੋ ਗਈ । ਪਲੰਘ ਮੰਗਵਾ ਕੇ ਬਾਬਾ ਜੀ ਨੂੰ ਉਸ ਉਤੇ ਲਿਟਾ ਦਿਤਾ ਗਿਆ । ਬਾਬਾ ਜੀ ਨੂੰ ਜ਼ਖਮੀ ਵੇਖ ਸਿੰਘ ਕਚੀਚੀਆਂ ਵਟ ਰਹੇ ਸਨ ਪਰ ਸ਼ਸਤਰ ਫੜਨ ਦਾ ਉਨ੍ਹਾਂ ਨੂੰ ਹੁਕਮ ਨਹੀਂ ਸੀ । ਬਾਬਾ ਜੀ ਦਾ ਵੱਡਾ ਭਰਾ ਭਾਈ ਗੁਰਮੁਖ ਸਿੰਘ ਗੁੱਸਾ ਖ਼ਾ ਕੇ ਅੱਗੇ ਵਧਿਆ ਤੇ ਕਹਿਣ ਲੱਗਾ—

"ਕਿਉਂ ਗਰੀਬ ਗਊਆਂ ਨੂੰ ਬੁਚੜਾਂ ਤੋਂ ਮਰਵਾਉਣ ਡਹੇ ਹੋਏ ਹੋ । ਲੜਨ ਦਾ ਹੁਕਮ ਦਿਓ । ਜੇ ਇਨ੍ਹਾਂ ਨੂੰ ਸ਼ਸਤਰ ਵਰਤਣ ਨਹੀਂ ਦੇਣੇ ਤਾਂ ਇਹ ਕਿਉਂ ਭਾਰ ਬੰਨ੍ਹੀ ਫਿਰਦੇ ਹਨ । ਹੁਕਮ ਦਿਉ ਤਾਂ ਵੇਖੋ ਫਿਰ ਇਨ੍ਹਾਂ ਦੇ ਹੱਥ, ਕਿਵੇਂ ਬੁਰਛਿਆਂ ਦੇ ਆਹੂ ਲਾਹੁੰਦੇ ਨੇ, ਇਕ ਵੀ ਜੀਉਂਦਾ ਨਹੀਂ ਮੁੜਨ ਲੱਗਾ ।"

"ਦਸੋ ਕਿਸ ਨੂੰ ਮਾਰੀਏ । ਸਾਨੂੰ ਮਾਰਨ ਵਾਲੇ ਵੀ ਤਾਂ ਆਪਣੇ ਹੀ ਹਨ" ਬਾਬਾ ਜੀ ਇਹ ਕੁਝ ਕਹਿ ਹੀ ਰਹੇ ਸਨ ਕਿ ਇਕ ਗੋਲਾ ਗੁਰਮਖ ਸਿੰਘ ਦੇ ਆ ਵੱਜਾ ਤੇ ਉਹ ਉਸੇ ਵੇਲੇ ਚੜ੍ਹਾਈ ਕਰ ਗਿਆ । ਸਰਦਾਰ ਅਤਰ ਸਿੰਘ ਤੇ ਕੰਵਰ ਕਸ਼ਮੀਰਾ ਸਿੰਘ ਵੀ ਲੜਦੇ ਹੋਏ ਸ਼ਹੀਦ ਹੋ ਗਏ । ਸਰਦਾਰ ਜਵਾਹਰ ਸਿੰਘ ਨਲੂਆ ਨੂੰ ਵੀ ਕੁਝ ਸੱਟਾਂ ਲਗੀਆਂ ।

ਗੋਲੀਆਂ ਲਗਾਤਾਰ ਵਰ੍ਹਦੀਆਂ ਰਹੀਆਂ । ਸੱਤ ਅੱਠ ਹਜ਼ਾਰ ਸਿਖ ਸ਼ਾਂਤਮਈ ਰਹਿੰਦੇ ਹੋਏ ਸ਼ਹੀਦ ਹੋ ਗਏ । ਕਿਸੇ ਨੇ ਹੱਥ ਨਾ ਚੁਕਿਆ । 'ਬੀਰ ਮ੍ਰਿਗੇਸ਼' ਦੇ ਲੇਖਕ ਅਨੁਸਾਰ ਬਾਬਾ ਜੀ ਦੇ

ਸਰੀਰ ਉਤੇ 18 ਗੋਲੀਆਂ ਦੇ ਜ਼ਖ਼ਮ ਸਨ। ਗੋਲੀਆਂ ਵਜਦੀਆਂ ਰਹੀਆਂ । ਸੇਵਕ ਚਾਦਰਾਂ ਪਾੜ ਪਾੜ ਫੱਟ ਬੰਨ੍ਹਦੇ ਰਹੇ। ਬਾਬਾ ਜੀ ਨੇ ਭਾਈ ਮਹਾਰਾਜ ਸਿੰਘ ਨੂੰ ਬੁਲਾਇਆ ਤੇ ਉਸ ਨੂੰ ਨੌਰੰਗਾ-ਬਾਦ ਡੇਰੇ ਦੀ ਸੌਂਪਣਾ ਕਰ ਦਿਤੀ। ਬਾਬਾ ਜੀ ਤੋਂ ਆਗਿਆ ਲੈ ਕੇ ਸਿੰਘਾਂ ਦੇ ਮਿਰਤਕ ਸਰੀਰ ਦਰਿਆ ਵਿਚ ਜਲ ਪਰਵਾਹ ਕੀਤੇ ਗਏ । ਉਨ੍ਹਾਂ ਨੇ ਆਪਣੇ ਬਾਰੇ ਵੀ ਇਹੋ ਹੁਕਮ ਦਿਤਾ ਕਿ ਮੈਨੂੰ ਵੀ ਹੋਰਨਾਂ ਸਿੰਘਾਂ ਨਾਲ ਹੀ ਸਮੇਤ ਪਲੰਘ ਜਲ ਪਰਵਾਹ ਕਰ ਦੇਣਾ। ਭਾਈ ਜੱਸ ਰਬਾਬੀ ਨੂੰ ਸੱਦਿਆ ਗਿਆ। ਉਸਦੇ ਸਾਜ਼ ਲੁਟ ਮਾਰ ਵਿਚ ਖੁਸ ਗਏ ਸਨ। ਉਸਨੇ ਆਪਣੇ ਸਾਜ਼ਾਂ ਤੋਂ ਬਿਨਾਂ ਹੀ ਮਾਰੂ ਰਾਗ ਦੇ ਦੋ ਸ਼ਬਦਾਂ ਦਾ ਕੀਰਤਨ ਕੀਤਾ। ਸੇਵਾਦਾਰਾਂ ਨੇ ਬਾਬਾ ਜੀ ਅਤੇ ਬਾਕੀ ਜ਼ਖਮੀ ਸੰਗਤਾਂ ਨੂੰ ਜਲ ਛਕਾਇਆ। ਉਨ੍ਹਾਂ ਦਾ ਸਰੀਰ ਹੁਣ ਠੰਡਾ ਹੋ ਚੁਕਾ ਸੀ। ਆਪ ਨੇ ਅੰਤਮ ਫ਼ਤਹ ਗਜਾਈ ਤੇ ਵਿਹੰਦਿਆਂ ਵਿਹੰਦਿਆਂ ਆਪਣੇ ਨੇਤਰ ਸਦਾ ਲਈ ਬੰਦ ਕਰ ਲਏ। ਇਹ ਦਿਨ 7 ਮਈ 1844 ਦਾ ਸੀ।

ਭਾਈ ਮਹਾਰਾਜ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਸਲਾਹ ਕੀਤੀ ਕਿ ਬਾਬਾ ਜੀ ਦੇ ਮਿਰਤਕ ਸਰੀਰ ਨੂੰ ਛੇਤੀ ਤੋਂ ਛੇਤੀ ਜਲ ਪਰਵਾਹ ਕਰ ਦਿਤਾ ਜਾਵੇ ਤਾਂ ਜੋ ਲਾਹੌਰ ਦਰਬਾਰ ਦੇ ਕਿਸੇ ਬੁਰਛੇ ਦੇ ਹੱਥ ਨਾ ਆ ਜਾਵੇ। ਸਰਦਾਰ ਜਵਾਹਰ ਸਿੰਘ ਨਲੂਆ, ਭਾਈ ਜੋਧ ਸਿੰਘ ਅਕਾਲ ਬੁੰਗਾ, ਭਾਈ ਮੋਹਰ ਸਿੰਘ ਤੇ ਭਾਈ ਮਹਾਰਾਜ ਸਿੰਘ ਨੇ ਸੰਗਤ ਸਮੇਤ ਅਰਦਾਸ ਸੋਧ ਕੇ ਪਲੰਘ ਨੂੰ ਪਾਣੀ ਦੇ ਵਹਿਣ ਵਿਚ ਰੋੜ੍ਹ ਦਿੱਤਾ। ਇਸ ਸਮੇਂ ਬਾਬਾ ਜੀ ਦੀ ਸੰਗਤ ਤੋਂ ਬਿਨਾਂ ਲਾਹੌਰ ਦਰਬਾਰ ਦੇ ਕਈ ਫੌਜੀ ਹਾਜ਼ਰ ਸਨ ਜਿਨ੍ਹਾਂ ਦੇ ਸੇਜਲ ਨੇਤਰਾਂ ਵਿਚੋਂ ਪਸ਼ੇਮਾਨੀ ਟਪਕ ਰਹੀ ਸੀ।

ਬਾਬਾ ਜੀ ਦਾ ਪਲੰਘ ਡੇਢ ਦੋ ਮੀਲ ਹੇਠਾਂ ਜਾ ਕੇ ਮੁਠਿਆਂ ਵਾਲੇ ਪਿੰਡ ਦੇ ਲਾਗੇ ਦਰਿਆ ਦੇ ਕੰਢੇ ਝੱਲ ਵਿਚ ਅੜ ਗਿਆ ਤੇ ਹੁਡਿਆਰੇ ਦੇ ਭਾਈ ਗੰਡਾ ਸਿੰਘ ਨਿਹੰਗ ਦੀ ਨਜ਼ਰੇ ਪੈ ਗਿਆ। ਉਸਨੇ ਪਲੰਘ ਨੂੰ ਬਾਹਰ ਕਢਿਆ ਤੇ ਜੋਧੇ ਮਲਾਹ ਦੀ ਬੇੜੀ ਭੰਨ ਕੇ ਦਰਿਆ ਦੇ ਕੰਢੇ ਬਾਬਾ ਜੀ ਦਾ ਸਸਕਾਰ ਕੀਤਾ। ਉਨ੍ਹਾਂ ਦੀ ਰਾਖ ਨੌਰੰਗਾਬਾਦ, ਰਤੋ ਕੀ, ਗਗੋਬੂਆ ਤੇ ਠੱਟੇ ਲਿਜਾ ਕੇ ਚਾਰ ਯਾਦਗਾਰੀ ਸਥਾਨ ਕਾਇਮ ਕੀਤੇ ਗਏ। ਪਲੰਘ ਵਾਲੀ ਚੁਤਹੀ, ਕਮਰ ਕੱਸੇ ਵਾਲਾ ਗਾਤਰਾ ਤੇ ਗੋਲੇ ਨਾਲ ਫਟੜ ਹੋਇਆ ਕਛਹਿਰਾ ਠੱਟੇ ਗੁਰਦੁਆਰੇ ਮੌਜੂਦ ਹਨ।

ਲਾਹੌਰ ਦਰਬਾਰ ਦੇ ਬੁਰਛਿਆਂ ਦੇ ਹਥੋਂ ਬਾਬਾ ਬੀਰ ਸਿੰਘ ਦੀ ਇਸ ਤਰ੍ਹਾਂ ਸ਼ਹੀਦੀ ਸੁਣ ਕੇ ਸਾਰੇ ਸਿਖ ਪੰਥ ਵਿਚ ਗੁੱਸੇ ਤੇ ਸ਼ੋਕ ਦੀ ਲਹਿਰ ਦੌੜ ਗਈ ਤੇ ਲੋਕ ਇਨ੍ਹਾਂ ਫੌਜੀਆਂ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਣ ਲੱਗ ਪਏ। ਉਨ੍ਹਾਂ ਫੌਜਾਂ ਦਾ ਨਾਂ ਉਸ ਦਿਨ ਤੋਂ 'ਗੁਰੂ ਮਾਰੀਆਂ ਫੌਜਾਂ' ਪੈ ਗਿਆ ਤੇ ਇਸੇ ਫੌਜ ਨੇ ਕੁਝ ਮਹੀਨਿਆਂ ਪਿਛੋਂ ਰਾਜਾ ਹੀਰਾ ਸਿੰਘ ਤੇ ਪੰਡਤ ਜੱਲੇ ਦੇ ਖ਼ੂਨ ਵਿਚ ਹੱਥ ਰੰਗੇ।

# ਬਾਬਾ ਮਹਾਰਾਜ ਸਿੰਘ

ਬਾਬਾ ਮਹਾਰਾਜ ਸਿੰਘ ਜੀ ਪੰਜਾਬ ਦੇ ਸੁਤੰਤਰਤਾ ਸੰਗਰਾਮ ਵਿਚ ਅਜੇਹੀ ਮਹਾਨ ਸ਼ਖਸੀਅਤ ਹੋਏ ਹਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਅੰਗਰੇਜ਼ ਵਿਰੁਧ ਆਵਾਜ਼ ਉੱਚੀ ਕੀਤੀ ਤੇ ਆਪਣਾ ਸਾਰਾ ਜੀਵਨ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਵਾਸਤੇ ਸੰਘਰਸ਼ ਵਿਚ ਬਤੀਤ ਕਰ ਦਿਤਾ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਲਾਹੌਰ ਦਰਬਾਰ ਵਿਚਲੀ ਬੁਰਛਾਗਰਦੀ ਤੇ ਡੋਗਰਿਆਂ ਦੀ ਕੂਟਲ-ਨੀਤੀ ਨੇ ਪੰਜਾਬੀਆਂ ਦੀ ਸੂਰਬੀਰ ਕੌਮ ਨੂੰ ਕਖੋਂ ਹੋਲਿਆਂ ਕਰ ਛੱਡਿਆ ਤੇ ਰਹਿ ਗਏ ਗਿਣਤੀ ਦੇ ਅਣਖੀਲੇ ਜਰਨੈਲ ਵੀ ਆਪੋ ਆਪਣੀ ਸਮਰਥਾ ਅਨੁਸਾਰ ਅੰਗਰੇਜ਼ ਨਾਲ ਟੱਕਰ ਲੈ ਕੇ ਚਕਨਾ ਚੂਰ ਹੋ ਚੁਕੇ ਸਨ ਜਾਂ ਸਮੇਂ ਦੀ ਚਾਲ ਤੋਂ ਭਾਂਜ ਖਾ ਕੇ ਢੇਰੀ ਢਾਹ ਬੈਠੇ ਸਨ। ਅਜੇਹੇ ਹਾਲਾਤ ਵਿਚ ਸੱਚਾ ਸੰਤ ਸਿਪਾਹੀ ਬਾਬਾ ਮਹਾਰਾਜ ਸਿੰਘ ਅੰਗਰੇਜ਼ ਦੀਆਂ ਸਖਤੀਆਂ ਦੀ ਪਰਵਾਹ ਨਾ ਕਰਦਾ ਹੋਇਆ ਪੰਜਾਬ ਦੇ ਪਿੰਡ ਪਿੰਡ ਫਿਰ ਕੇ ਵਿਸ਼ਾਦ ਭਰਪੂਰ ਕੌਮ ਵਿਚ ਨਵੀਂ ਰੂਹ ਰਚਾਣ ਦਾ ਜਤਨ ਕਰਦਾ ਰਿਹਾ ਤੇ ਅੰਗਰੇਜ਼ ਸਰਕਾਰ ਵਲੋਂ ਹਜ਼ਾਰਾਂ ਰੁਪਏ ਇਨਾਮ ਰੱਖਣ ਤੇ ਵੀ ਉਹ ਗਰਿਫਤਾਰ ਨਾ ਹੋ ਸਕਿਆ ਅਤੇ ਕਈ ਸਾਲ ਗੁਪਤ ਰੂਪ ਵਿਚ ਪੰਜਾਬ ਦੀ ਧਰਤੀ ਤੇ ਫਿਰਦਾ ਹੋਇਆ ਅੰਗਰੇਜ਼ ਪ੍ਰਬੰਧਕਾਂ ਦੀ ਚਿੰਤਾ ਦਾ ਕਾਰਨ ਬਣਿਆ ਰਿਹਾ।

ਮਹਾਰਾਜ ਸਿੰਘ ਦੇ ਜਨਮ ਅਤੇ ਮੁਢਲੇ ਹਾਲਾਤ ਬਾਰੇ ਬਹੁਤਾ ਵੇਰਵਾ ਨਹੀਂ ਮਿਲਦਾ। ਕੇਵਲ ਇਤਨਾ ਪਤਾ ਲਗਦਾ ਹੈ ਕਿ ਉਨ੍ਹਾਂ ਦਾ ਜਨਮ ਅਠਾਰ੍ਹਵੀਂ ਸਦੀ ਦੇ ਪਿਛਲੇ ਪੱਖ, ਜ਼ਿਲਾ ਲੁਧਿਆਨਾ ਦੇ ਇਕ ਛੋਟੇ ਜਿਹੇ ਪਿੰਡ ਰੱਬੋਂ ਵਿਚ ਹੋਇਆ। ਉਨ੍ਹਾਂ ਦਾ ਪਹਿਲਾ ਨਾਂ ਨਿਹਾਲ ਸਿੰਘ ਸੀ। ਸਿਖ ਰਾਜ ਦੇ ਫੌਜੀ ਬੀਰਤਾ ਸਮੇਂ ਹਰੇਕ ਪੰਜਾਬੀ ਗਭਰੂ ਸ਼ਸਤਰ ਵਿਦਿਆ ਵਿਚ ਨਿਪੁੰਨਤਾ ਹਾਸਲ ਕਰਨੀ ਆਪਣਾ ਜ਼ਰੂਰੀ ਫਰਜ਼ ਸਮਝਦਾ ਸੀ ਤੇ ਪਿੰਡ ਪਿੰਡ ਵਿਚ ਸਰੀਰਕ ਕਸਰਤ, ਗੱਤਕਾਬਾਜ਼ੀ ਤੇ ਸ਼ਸਤਰ ਵਿਦਿਆ ਦੇ ਅਖਾੜੇ ਚੜ੍ਹਦੀ ਜਵਾਨੀ ਦੇ ਇਸ ਸ਼ੌਕ ਨੂੰ ਪੂਰਾ ਕਰਦੇ ਸਨ। ਨਿਹਾਲ ਸਿੰਘ ਨੇ ਵੀ ਸ਼ਸਤਰ ਵਿਦਿਆ ਤੇ ਫੌਜੀ ਸਿਖਿਆ ਗ੍ਰਹਿਣ ਕੀਤੀ। ਚੜ੍ਹਦੀ ਉਮਰ ਵਿਚ ਨਿਰਮਲੇ ਸਾਧੂਆਂ ਦੀ ਸੰਗਤ ਨਾਲ ਅਧਿਆਤਮਕ ਰੁਚੀਆਂ ਬਣ ਗਈਆਂ ਤੇ ਪਿੰਡ ਠੀਕਰੀਵਾਲਾ (ਪਟਿਆਲਾ) ਵਿਚ ਬਾਬਾ ਤੋਤਾ ਸਿੰਘ ਦੇ ਡੇਰੇ ਚਲਾ ਗਿਆ। ਉਥੋਂ ਵਿਦਿਆ ਪੜ੍ਹੀ ਤੇ ਗੁਰਮਤ ਅਧਿਐਨ ਕੀਤਾ।

ਉਨ੍ਹਾਂ ਦਿਨਾਂ ਵਿਚ ਬਾਬਾ ਬੀਰ ਸਿੰਘ ਜੀ ਲਾਹੌਰ ਦਰਬਾਰ ਦੀ ਫੌਜੀ ਨੌਕਰੀ ਛਡ ਕੇ ਨੌਰੰਗਾ-ਬਾਦ (ਅੰਮ੍ਰਿਤਸਰ) ਵਿਚ ਡੇਰਾ ਬਣਾ ਕੇ ਰਹਿਣ ਲਗ ਪਏ ਸਨ ਤੇ ਉਨ੍ਹਾਂ ਦੇ ਸ਼ੁਭ ਗੁਣਾਂ ਦੀ ਸ਼ੋਭਾ ਸਾਰੇ ਪੰਜਾਬ ਵਿਚ ਪਸਰ ਚੁਕੀ ਸੀ। ਦੂਰ ਦੂਰ ਤੋਂ ਸ਼ਰਧਾਵਾਨ ਸੰਗਤਾਂ ਉਨ੍ਹਾਂ ਦੀ ਸਤ ਸੰਗਤ ਲਈ

ਨੌਰੰਗਾਬਾਦ ਆਉਂਦੀਆਂ ਰਹਿੰਦੀਆਂ ਸਨ। ਡੇਰੇ ਵਿਚ ਗੁਰਮਤ ਨਾਮ ਪਰਵਾਹ ਚਲਦਾ ਰਹਿੰਦਾ ਸੀ ਤੇ ਸੰਗਤਾਂ ਧਰਮ ਕਰਮ ਤੇ ਸੁਚੱਜੀ ਜੀਵਨ ਜਾਚ ਦੀ ਗੁੜਤੀ ਲੈ ਆਪਣਾ ਜੀਵਨ ਸਫਲ ਕਰਦੀਆਂ ਸਨ। ਅਜੇਹੇ ਹੀ ਇਕ ਸੰਗ ਵਿਚ ਨਿਹਾਲ ਸਿੰਘ ਨੌਰੰਗਾਬਾਦ ਆ ਪੁੱਜਾ ਤੇ ਤਿਆਰ ਬਰਤਿਆਰ ਸਿੰਘ ਸਜ ਕੇ ਇਥੇ ਹੀ ਸੇਵਾ ਵਿਚ ਜੁੱਟ ਗਿਆ। ਉਹ ਅੰਮ੍ਰਿਤ ਵੇਲੇ ਜਾਗਦਾ, ਅਸ਼ਨਾਨ ਪਾਣੀ ਤੇ ਨਿਤਨੇਮ ਤੋਂ ਵੇਹਲਾ ਹੋ ਕੇ ਲੰਗਰ ਦੀ ਸੇਵਾ ਵਿਚ ਜੁੱਟ ਜਾਂਦਾ। ਸੰਗਤ ਦੀ ਆਵਾਜਾਈ ਦਿਨੋ ਦਿਨ ਵਧਦੀ ਗਈ ਤੇ ਲੰਗਰ ਦਾ ਕੰਮ ਵੀ ਵਧਦਾ ਗਿਆ। ਬਾਬਾ ਬੀਰ ਸਿੰਘ ਜੀ ਦਾ ਹੁਕਮ ਸੀ ਕਿ ਕਿਸੇ ਮਾਈ ਭਾਈ ਨੂੰ ਪ੍ਰਸ਼ਾਦੇ ਵਲੋਂ ਜਵਾਬ ਨਾ ਮਿਲੇ ਤੇ ਗੁਰੂ ਦਾ ਲੰਗਰ ਹਮੇਸ਼ਾਂ ਵਰਤਦਾ ਰਹੇ। ਇਥੋਂ ਤਕ ਕਿ ਕਈ ਵੇਰ ਇਕ ਸਮੇਂ ਦਸ ਦਸ ਹਜ਼ਾਰ ਮਾਈ ਭਾਈ ਲਈ ਅੰਨ ਪੱਕਦਾ ਸੀ। ਭਾਈ ਨਿਹਲ ਸਿੰਘ ਬਾਣੀ ਦਾ ਜਾਪ ਕਰਦਾ ਰਹਿੰਦਾ ਤੇ ਖਿੜੇ ਮੱਥੇ ਰਾਤ ਦਿਨੇ ਲੰਗਰ ਦੀ ਸੇਵਾ ਵਿਚ ਜੁਟਿਆ ਰਹਿੰਦਾ। 'ਸਤਿਨਾਮ ਵਾਹਿਗੁਰੂ' ਸਤਿਨਾਮ ਵਾਹਿਗੁਰੂ' ਦਾ ਜਾਪ ਕਰਦਾ ਹੋਇਆ ਉਹ ਪੰਗਤਾਂ ਦੀਆਂ ਪੰਗਤਾਂ ਬਿਠਾ ਕੇ ਪਰਸ਼ਾਦੇ ਤੇ ਦਾਲਾਂ ਸਬਜ਼ੀਆਂ ਵਰਤਾ ਛਡਦਾ। ਉਹ ਕਦੇ ਨਾ ਅੱਕਦਾ। ਉਹ ਕਦੇ ਨਾ ਥੱਕਦਾ। ਉਸਦੇ ਮੂੰਹੋਂ ਕਦੇ ਕਿਸੇ ਨੇ ਕੌੜਾ ਬਚਨ ਨਾ ਸੁਣਿਆ। ਜਿਧਰੋਂ ਵੀ ਆਵਾਜ਼ ਪੈਂਦੀ 'ਲਉ ਮਹਾਰਾਜ, ਲਉ ਮਹਾਰਾਜ' ਕਰਦਾ ਉਧਰੇ ਤੁਰ ਪੈਂਦਾ। ਤੇ ਇਉਂ ਸੰਗਤਾਂ ਨੂੰ ਉਸਦਾ ਅਸਲ ਨਾਂ 'ਨਿਹਾਲ ਸਿੰਘ' ਭੁਲ ਗਿਆ ਤੇ 'ਲਉ ਮਹਾਰਾਜ, ਲਉ ਮਹਾਰਾਜ' ਦੀ ਰੱਟ ਹੀ ਚੇਤੇ ਰਹਿ ਗਈ। ਉਹ ਨਿਹਾਲ ਸਿੰਘ ਦੀ ਥਾਂ ਮਹਾਰਾਜ ਸਿੰਘ ਬਣ ਗਿਆ।

1833 ਈਸਵੀ, ਗਰਮੀਆਂ ਦੀ ਰੁੱਤ ਵਿਚ ਸਾਰਾ ਕੇਂਦਰੀ ਪੰਜਾਬ ਹੈਜ਼ੇ ਦੀ ਲਪੇਟ ਵਿਚ ਆ ਗਿਆ। ਦੋ ਚਾਰ ਕੈਆਂ ਦਸਤ ਆਉਂਦੇ ਤੇ ਲੱਠਾਂ ਵਰਗੇ ਜਵਾਨ ਤੇ ਅਣਖੀਲੇ ਗਭਰੂ ਮੂੰਹ ਪਰਨੇ ਪੈ ਜਾਂਦੇ। ਬਾਬਾ ਬੀਰ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਹੁਕਮ ਦਿਤਾ ਕਿ ਉਹ ਪਿੰਡਾਂ ਵਿਚ ਫਿਰ ਕੇ ਲੋਕ ਸੇਵਾ ਕਮਾਉਣ। ਭਾਈ ਮਹਾਰਾਜ ਸਿੰਘ ਜੀ ਵੀ ਆਪਣੇ ਸਾਥੀਆਂ ਸਮੇਤ ਮਾਝੇ ਦੇ ਪਿੰਡਾਂ ਵਿਚ ਫਿਰ ਨਿਕਲੇ। ਲੋਕਾਂ ਨੂੰ ਬੀਮਾਰੀ ਤੋਂ ਬਚਣ ਦੇ ਢੰਗ ਦਸਦੇ, ਲੋੜਵੰਦਾਂ ਦੀ ਸਹਾਇਤਾ ਕਰਦੇ ਤੇ ਮਿਰਤਕ ਸਰੀਰਾਂ ਦੀ ਸਮੇਂ ਸਿਰ ਸੰਭਾਲ ਕਰਦੇ ਉਹ ਆਪਣੇ ਸਾਥੀਆਂ ਸਮੇਤ ਪਿੰਡੋ ਪਿੰਡ ਫਿਰਦੇ ਰਹੇ।

ਬਾਬਾ ਬੀਰ ਸਿੰਘ ਜੀ ਜਦ ਨੌਰੰਗਾਬਾਦ ਤੋਂ ਬਾਹਰ ਪਰਚਾਰ ਦੌਰਿਆਂ ਉਤੇ ਜਾਂਦੇ ਤਾਂ ਬਹੁਤੀ ਵੇਰ ਭਾਈ ਮਹਾਰਾਜ ਸਿੰਘ ਜੀ ਉਨ੍ਹਾਂ ਦੇ ਨਾਲ ਹੁੰਦੇ ਸਨ। ਜਿਥੇ ਭੀ ਡੇਰਾ ਕਰਦੇ, ਲੰਗਰ ਦਾ ਪਰਬੰਧ ਭਾਈ ਮਹਾਰਾਜ ਸਿੰਘ ਦੇ ਸਪੁਰਦ ਹੁੰਦਾ। ਇਉਂ ਮਹਾਰਾਜ ਸਿੰਘ ਨੂੰ ਬਾਬਾ ਜੀ ਨਾਲ ਫਿਰਦਿਆਂ ਫਿਰਦਿਆਂ ਸਾਰੇ ਪੰਜਾਬ ਬਾਰੇ ਵਾਕਫ਼ੀ ਹੋ ਗਈ।

ਪੰਜਾਬ ਦੀ ਬਦ ਕਿਸਮਤੀ, ਬਾਬਾ ਬੀਰ ਸਿੰਘ ਲਾਹੌਰ ਦਰਬਾਰ ਦੀ ਪਰਸਪਰ ਖਿਚੋਤਾਣ ਦੀ ਭੇਟ ਚੜ੍ਹ ਗਏ। ਉਨ੍ਹਾਂ ਦੇ ਮਿਰਤਕ ਸਰੀਰ ਨੂੰ ਜਲ ਪਰਵਾਹ ਕਰਨ ਤੋਂ ਬਾਅਦ ਭਾਈ ਮਹਾਰਾਜ ਸਿੰਘ ਵਾਪਸ ਆਪਣੇ ਡੇਰੇ ਨੌਰੰਗਾਬਾਦ ਆਏ। ਬੁਰਛਿਆਂ ਨੇ ਇਹ ਡੇਰਾ ਵੀ ਵੈਰਾਨ ਕਰ ਦਿਤਾ ਸੀ। ਭਾਈ ਜੀ ਅੰਮ੍ਰਿਤਸਰ ਜਾ ਟਿਕੇ ਤੇ ਗੁਰੂ ਘਰ ਦਾ ਪਰਚਾਰ ਕਰਦੇ ਰਹੇ।

ਅੰਗਰੇਜ਼ ਅਤੇ ਸਿਖਾਂ ਵਿਚਕਾਰ ਹੋਈ ਪਹਿਲੀ ਲੜਾਈ ਤੋਂ ਪਿਛੋਂ ਲਾਹੌਰ ਦੇ ਪਰਬੰਧ

ਵਿਚ ਅੰਗਰੇਜ਼ਾਂ ਦਾ ਦਖਲ ਬਹੁਤ ਵਧ ਗਿਆ। ਅੰਗਰੇਜ਼, ਪੰਜਾਬ ਨੂੰ ਹਰ ਤਰ੍ਹਾਂ ਨਾਲ ਕਮਜ਼ੋਰ ਕਰਨਾ ਚਾਹੁੰਦੇ ਸਨ। ਸਤਲੁਜ ਤੇ ਬਿਆਸ ਦੇ ਵਿਚਕਾਰਲਾ ਇਲਾਕਾ ਸਿਧੇ ਤੌਰ ਤੇ ਅੰਗਰੇਜ਼ਾਂ ਦੇ ਅਧੀਨ ਆ ਗਿਆ। ਜੰਮੂ ਕਸ਼ਮੀਰ ਦਾ ਇਲਾਕਾ ਗੁਲਾਬ ਸਿੰਘ ਡੋਗਰੇ ਨੂੰ ਦੇ ਦਿਤਾ ਗਿਆ। ਖਾਲਸਾ ਦਰਬਾਰ ਦੀਆਂ ਫੌਜਾਂ ਦੀ ਸੰਖਿਆ ਬਹੁਤ ਘਟਾ ਦਿਤੀ ਗਈ। ਰਹਿੰਦੀ ਖੂੰਹਦੀ ਕਸਰ ਭਰੋਵਾਲ ਦੇ ਅਹਿਦਨਾਮੇ ਰਾਹੀਂ ਪੂਰੀ ਹੋ ਗਈ। ਮਹਾਰਾਣੀ ਜਿੰਦਾਂ ਹੁਣ ਤੀਕ ਆਪਣੇ ਨਾਬਾਲਗ ਪੁਤਰ ਮਹਾਰਾਜ ਦਲੀਪ ਸਿੰਘ ਦੀ ਸਰਪਰਸਤ ਬਣੀ ਆ ਰਹੀ ਸੀ। ਉਹਨੂੰ ਰਾਜ ਪਾਠ ਦੇ ਕੰਮਾਂ ਤੋਂ ਬਿਲਕੁਲ ਵਖ ਕਰਕੇ ਡੇਢ ਲੱਖ ਸਾਲਾਨਾ ਪੈਨਸ਼ਨ ਲਾ ਦਿਤੀ ਗਈ। ਰਾਜ ਪਰਬੰਧ ਦੀ ਸਾਰੀ ਸ਼ਕਤੀ ਅੰਗਰੇਜ਼ ਰੈਜ਼ੀਡੈਂਟ ਦੇ ਹੱਥਾਂ ਵਿਚ ਆ ਗਈ। ਅੰਗਰੇਜ਼ਾਂ ਨੂੰ ਖੁਲ੍ਹ ਸੀ ਕਿ ਉਹ ਅਮਨ ਚੈਨ ਕਾਇਮ ਰਖਣ ਲਈ ਲਾਹੌਰ ਦਰਬਾਰ ਦੇ ਖਰਚ ਉਤੇ ਜਿਥੇ ਚਾਹੁਣ ਅਤੇ ਜਿੰਨੀ ਚਾਹੁਣ ਫ਼ੌਜ ਰਖ ਲੈਣ। ਰਾਜ ਪਾਠ ਦੀ ਸ਼ਕਤੀ ਖੁਸਦਿਆਂ ਹੀ ਰਾਣੀ ਜਿੰਦਾਂ ਨੇ ਅੰਗਰੇਜ਼ਾਂ ਨੂੰ ਕੌੜੀ ਨਜ਼ਰ ਨਾਲ ਵੇਖਣਾ ਸ਼ੁਰੂ ਕਰ ਦਿਤਾ। ਉਸ ਨੇ ਅੰਗਰੇਜ਼ ਵਿਰੋਧੀ ਸਰਦਾਰਾਂ ਨਾਲ ਮੇਲ ਮੁਲਾਕਾਤ ਵਧਾ ਲਈ ਤੇ ਉਸ ਸਮੇਂ ਦੀ ਉਡੀਕ ਕਰਨ ਲੱਗੀ ਕਿ ਜਦ ਪੰਜਾਬੀ ਮੁੜ ਕਚੀਚੀ ਖਾ ਕੇ ਉਠਣ ਤੇ ਅੰਗਰੇਜ਼ਾਂ ਨੂੰ ਆਪਣੇ ਦੇਸ਼ 'ਚੋਂ ਬਾਹਰ ਕਢ ਕੇ ਸਾਹ ਲੈਣ। ਭਾਈ ਮਹਾਰਾਜ ਸਿੰਘ ਨਾਲ ਉਸਦਾ ਗੁਪਤ ਤਾਲ ਮੇਲ ਕਾਇਮ ਸੀ।

ਰਾਣੀ ਦੀਆਂ ਅਜੇਹੀਆਂ ਹਰਕਤਾਂ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਦਿਆਂ ਹੋਇਆਂ ਰੈਜ਼ੀਡੈਂਟ ਨੇ ਉਸ ਉਤੇ ਪਾਬੰਦੀਆਂ ਲਾ ਦਿਤੀਆਂ। ਰਾਣੀ ਦਾ ਬਾਹਰ ਅੰਦਰ ਜਾਣਾ ਬੰਦ ਹੋ ਗਿਆ ਤੇ ਉਸਨੂੰ ਮਿਲਣ ਆਉਣ ਵਾਲਿਆਂ ਬਾਰੇ ਵੀ ਪੁਛ ਪੜਤਾਲ ਸ਼ੁਰੂ ਹੋ ਗਈ।

ਬਾਬਾ ਮਹਾਰਾਜ ਸਿੰਘ ਜੀ ਸਾਰੇ ਸਿੱਖ ਪੰਥ ਵਿਚ ਬੜੇ ਸਤਕਾਰ ਯੋਗ ਮੰਨੇ ਜਾਂਦੇ ਸਨ ਤੇ ਅੰਮ੍ਰਿਤਸਰ ਵਿਖੇ ਉਨ੍ਹਾਂ ਦੇ ਡੇਰੇ ਉਤੇ ਸੰਗਤਾਂ ਦੀ ਆਵਾਜਾਈ ਬਣੀ ਰਹਿੰਦੀ ਸੀ। ਡੋਗਰਿਆਂ ਦੀ ਕੁਟਲਨੀਤੀ ਨਾਲ ਪੰਜਾਬ ਰਾਜ ਦੀ ਖੁਸ ਚੁਕੀ ਸੁਤੰਤਰਤਾ ਦਾ ਉਨ੍ਹਾਂ ਨੂੰ ਬੜਾ ਖੇਦ ਸੀ। ਉਹ ਚਾਹੁੰਦੇ ਸਨ ਕਿ ਸਾਰੀ ਕੌਮ ਜਥੇਬੰਦ ਕਰ ਕੇ ਅੰਗਰੇਜ਼ ਨਾਲ ਇਕ ਤਕੜੀ ਟੱਕਰ ਲਈ ਜਾਵੇ ਤੇ ਆਪਣਾ ਦੇਸ਼ ਸੁਤੰਤਰ ਕਰਵਾਇਆ ਜਾਵੇ। ਇਹਨਾਂ ਵਿਚਾਰਾਂ ਦਾ ਪਰਚਾਰ ਉਹ ਆਮ ਕਰਦੇ ਰਹਿੰਦੇ ਸਨ। ਉਨ੍ਹਾਂ ਨੇ ਮਹਾਰਾਣੀ ਜਿੰਦਾਂ ਅਤੇ ਹੋਰ ਅੰਗਰੇਜ਼ ਦੋਖੀ ਸਰਦਾਰਾਂ ਦੀ ਸਹਾਇਤਾ ਨਾਲ ਇਕ ਵਡੀ ਸਕੀਮ ਤਿਆਰ ਕੀਤੀ, ਜਿਸ ਨੂੰ ਇਤਿਹਾਸ ਵਿਚ 'ਪ੍ਰੇਮਾ ਸਾਜ਼ਿਸ਼' ਦਾ ਨਾਂ ਦਿਤਾ ਜਾਂਦਾ ਹੈ। 21 ਅਪਰੈਲ 1847 ਨੂੰ ਸ਼ਾਲਾਮਾਰ ਬਾਗ ਵਿਚ ਇਕ ਸਰਕਾਰੀ ਇਕੱਤਰਤਾ ਹੋਣੀ ਨੀਅਤ ਹੋਈ। ਇਸ ਇਕੱਤਰਤਾ ਵਿਚ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੰਸ ਤੇ ਅੰਗਰੇਜ਼ ਪੱਖੀ ਸਾਰੇ ਸਰਦਾਰ ਇਕੱਠੇ ਹੋਏ ਸਨ। ਜਿੰਦਾਂ ਦੇ ਤਿਆਰ ਕੀਤੇ ਹੋਏ ਕੁਝ ਸਰਦਾਰਾਂ ਤੇ ਸਿਪਾਹੀਆਂ ਨੇ ਰਲ ਕੇ ਉਸ ਇਕੱਤਰਤਾ ਉਤੇ ਹੱਲਾ ਬੋਲਣਾ ਸੀ ਤੇ ਸਾਰਿਆਂ ਨੂੰ ਕਤਲ ਕਰ ਦੇਣਾ ਸੀ। ਇਸ ਸਾਜ਼ਿਸ਼ ਦੀ ਅਗਵਾਈ ਰਾਜਾ ਗੁਲਾਬ ਸਿੰਘ ਦੇ ਰਹਿ ਚੁਕੇ ਏਡੀਕਾਂਗ ਪਰੇਮ ਸਿੰਘ ਨੇ ਕਰਨੀ ਸੀ।

ਪਰੇਮ ਸਿੰਘ ਆਪਣੀ ਸੇਵਾ ਦੇ ਬਦਲੇ ਲਾਹੌਰ ਦਰਬਾਰ ਪਾਸੋਂ ਚੋਖੀ ਪੈਨਸ਼ਨ ਲੈਂਦਾ ਸੀ। ਜਦ ਰਾਜਾ ਗੁਲਾਬ ਸਿੰਘ ਕਸ਼ਮੀਰ ਦਾ ਸੁਤੰਤਰ ਰਾਜਾ ਬਣ ਕੇ ਲਾਹੌਰ ਦਰਬਾਰ ਨਾਲੋਂ ਵੱਖ ਹੋ ਗਿਆ ਤਾਂ ਪਰੇਮ ਸਿੰਘ ਦੀ ਪੈਨਸ਼ਨ ਵੀ ਬੰਦ ਹੋ ਗਈ। ਇਸ ਦੀ ਸਾਰੀ ਜ਼ਿਮੇਂਵਾਰੀ ਅੰਗਰੇਜ਼ ਰੈਜ਼ੀਡੈਂਟ

ਦੇ ਸਿਰ ਸੀ ਜਿਸ ਕਾਰਨ ਪਰੇਮ ਸਿੰਘ ਉਸ ਨਾਲ ਦਿਲੋਂ ਕੌੜ ਖਾਂਦਾ ਸੀ। ਨਿੱਜੀ ਸਵਾਰਥ ਨੂੰ ਮੁੱਖ ਰਖਦਿਆਂ ਹੋਇਆਂ ਪਰੇਮ ਸਿੰਘ ਨੇ ਇਸ ਸਾਜ਼ਿਸ਼ ਦੀ ਅਗਵਾਈ ਆਪਣੇ ਹੱਥਾਂ ਵਿਚ ਲਈ। ਦੋ ਹਫ਼ਤੇ ਪਹਿਲਾਂ ਇਸ ਸਾਜ਼ਿਸ਼ ਦਾ ਭਾਂਡਾ ਫੁੱਟ ਗਿਆ ਤੇ ਫੜੋ ਫੜੀ ਸ਼ੁਰੂ ਹੋ ਗਈ। ਪਰੇਮ ਸਿੰਘ ਤੇ ਉਸਦੇ ਦਸ ਹੋਰ ਸਾਥੀਆਂ ਨੂੰ ਵਖ ਵਖ ਸਮੇਂ ਦੀਆਂ ਸਜ਼ਾਵਾਂ ਦੇ ਕੇ ਪੰਜਾਬੋਂ ਬਾਹਰ ਕਢ ਕੇ ਦਿੱਲੀ ਭੇਜ ਦਿਤਾ ਗਿਆ।

ਅੰਗਰੇਜ਼ਾਂ ਵਿਰੁਧ ਭਾਵੇਂ ਇਹ ਜਤਨ ਸਫਲ ਨਾ ਹੋ ਸਕਿਆ ਪਰੰਤੂ ਇਸ ਸਾਜ਼ਿਸ਼ ਨੇ ਉਨ੍ਹਾਂ ਅੰਦਰ ਬਹੁਤ ਘਬਰਾਹਟ ਪੈਦਾ ਕਰ ਦਿਤੀ। ਸਾਰੇ ਪੰਜਾਬ ਵਿਚ ਸਖਤੀ ਦਾ ਦੌਰ ਸ਼ੁਰੂ ਹੋ ਗਿਆ। ਪ੍ਰਾਂਤ ਭਰ ਵਿਚ ਸਰਕਾਰੀ ਜਾਸੂਸਾਂ ਦਾ ਜਾਲ ਵਿਛਾ ਦਿਤਾ ਗਿਆ। ਰਾਣੀ ਜਿੰਦਾਂ ਨੂੰ ਆਪਣੇ ਪੁਤਰ ਨਾਲੋਂ ਅੱਡ ਕਰਕੇ ਸੰਮਨ ਬੁਰਜ ਵਿਚ ਡੱਕ ਦਿਤਾ ਗਿਆ ਤਾਂ ਜੋ ਬਾਹਰਲੀ ਦੁਨੀਆਂ ਨਾਲੋਂ ਉਸਦੀ ਸਾਂਝ ਬਿਲਕੁਲ ਟੁੱਟ ਜਾਵੇ।

ਬਾਬਾ ਮਹਾਰਾਜ ਸਿੰਘ ਦਾ ਇਸ ਸਾਜ਼ਿਸ਼ ਵਿਚ ਵਿਸ਼ੇਸ਼ ਹੱਥ ਸੀ। ਇਸ ਕਰਕੇ ਅੰਮ੍ਰਿਤਸਰ ਵਾਲੇ ਡੇਰੇ ਉਤੇ ਪਹਿਰਾ ਲੱਗ ਗਿਆ। ਬਾਬਾ ਜੀ ਨੂੰ ਗਰਿਫਤਾਰ ਕਰ ਲਿਆ ਗਿਆ ਪਰੰਤੂ ਪੁਲਸ ਨਿਗਰਾਨੀ ਹੇਠ ਅੰਮ੍ਰਿਤਸਰ ਤੋਂ ਲਾਹੌਰ ਆਉਂਦੇ ਹੋਏ ਉਹ ਦਾਅ ਲਾ ਕੇ ਦੌੜ ਗਏ ਤੇ ਰੂਪੋਸ਼ ਹੋ ਗਏ। ਸਰਕਾਰ ਨੇ ਉਹਨਾਂ ਦੀ ਗਰਿਫਤਾਰੀ ਲਈ ਪੰਦਰਾਂ ਸੌ ਰੁਪਏ ਦਾ ਇਨਾਮ ਵੀ ਰਖਿਆ ਪਰੰਤੂ ਲੋਕ ਦਿਲਾਂ ਵਿਚ ਉਨ੍ਹਾਂ ਲਈ ਇੰਨੀ ਸ਼ਰਧਾ ਤੇ ਸਨਮਾਨ ਸੀ ਕਿ ਉਹ ਗੁਪਤਵਾਸ ਦੇ ਸਮੇਂ ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਜਲੰਧਰ, ਲੁਧਿਆਨਾ ਆਦਿ ਜ਼ਿਲਿਆਂ ਵਿਚ ਬੇਖਟਕੇ ਘੁੰਮਦੇ ਰਹੇ ਤੇ ਅੰਗਰੇਜ਼ ਵਿਰੁਧ ਹਥਿਆਰ ਬੰਦ ਬਗਾਵਤ ਦੀ ਤਿਆਰੀ ਕਰਵਾਉਂਦੇ ਰਹੇ। ਉਨ੍ਹਾਂ ਦੇ ਪਿਛੋਂ ਡੇਰੇ ਦੀ ਤਲਾਸ਼ੀ ਲਈ ਗਈ ਤੇ ਸਾਰਾ ਸਾਮਾਨ ਜ਼ਬਤ ਕਰਕੇ ਨੀਲਾਮ ਕਰ ਦਿਤਾ ਗਿਆ।

ਅੰਗਰੇਜ਼ ਦਿਨੋ ਦਿਨ ਲਾਹੌਰ ਦਰਬਾਰ ਵਿਚ ਆਪਣੇ ਪੈਰ ਪੱਕੇ ਕਰ ਰਹੇ ਸਨ ਤੇ ਆਪਣੇ ਵਿਰੋਧੀ ਅੰਸ਼ ਨੂੰ ਚੁਣ ਚੁਣ ਕੇ ਖਤਮ ਕਰਨ ਦਾ ਜਤਨ ਕਰ ਰਹੇ ਸਨ। ਜੋ ਸਰਦਾਰ ਜਾਂ ਅਹਿਲਕਾਰ ਉਨ੍ਹਾਂ ਦੇ ਰਸਤੇ ਵਿਚ ਰੁਕਾਵਟ ਬਣਦਾ, ਉਸਨੂੰ ਜਗੀਰਾਂ, ਮੁਰੱਬਿਆਂ ਦਾ ਲਾਲਚ ਦੇ ਕੇ ਜਾਂ ਆਕੀ ਹੋਣ ਵਾਲਿਆਂ ਨੂੰ ਡਰਾ ਧਮਕਾ ਕੇ ਆਪਣੇ ਅਧੀਨ ਕਰ ਲੈਣਾ ਉਨ੍ਹਾਂ ਦਾ ਵਿਸ਼ੇਸ਼ ਪਰੋਗਰਾਮ ਸੀ। ਜਿਹੜਾ ਆਗੂ ਆਪਣੀ ਯੋਗਤਾ ਕਰਕੇ ਰਾਜ ਪਰਬੰਧ ਨੂੰ ਵਧੇਰੇ ਸਫਲਤਾ ਨਾਲ ਚਲਾਉਣ ਦਾ ਟੀਚਾ ਮਿਥਦਾ ਜਾਂ ਆਮ ਲੋਕਾਂ ਵਿਚ ਹਰਮਨ ਪਿਆਰਾ ਹੋ ਜਾਂਦਾ, ਉਹੋ ਹੀ ਅੰਗਰੇਜ਼ਾਂ ਦੀ ਅੱਖ ਵਿਚ ਰੜਕਣ ਲਗ ਪੈਂਦਾ ਸੀ। ਕਈ ਥਾਈਂ ਅਜਾਈਂ ਤੇ ਬੇਲੋੜੀ ਸਖਤੀ ਕਰ ਕੇ ਆਮ ਲੋਕਾਂ ਨੂੰ ਭੜਕਾਉਣ ਦਾ ਜਤਨ ਕੀਤਾ ਜਾਂਦਾ ਤਾਂ ਜੋ ਅੱਕੇ ਹੋਏ ਲੋਕ ਅੰਗਰੇਜ਼ਾਂ ਨਾਲ ਇਕ ਹੋਰ ਟੱਕਰ ਲੈਣ ਤੇ ਮਜਬੂਰ ਹੋ ਜਾਣ ਅਤੇ ਉਨ੍ਹਾਂ ਨੂੰ ਪੰਜਾਬ ਹੜੱਪ ਕਰਨ ਦਾ ਬਹਾਨਾ ਮਿਲ ਜਾਵੇ।

ਮੁਲਤਾਨ, ਲਾਹੌਰ ਦਰਬਾਰ ਦਾ ਸਭ ਤੋਂ ਖੁਸ਼ਹਾਲ ਪ੍ਰਾਂਤ ਸੀ। ਜਿਸਦਾ ਪਰਬੰਧ ਦੀਵਾਨ ਮੂਲ ਰਾਜ ਵਰਗੇ ਅਤੀ ਯੋਗ ਪੁਰਸ਼ ਦੇ ਹੱਥਾਂ ਵਿਚ ਸੀ। ਦੀਵਾਨ ਮੂਲ ਰਾਜ ਤੋਂ ਪਹਿਲਾਂ ਉਸਦਾ ਪਿਤਾ ਦੀਵਾਨ ਸਾਵਣ ਮੱਲ ਲਗਾਤਾਰ ਤੇਈ ਸਾਲ ਇਥੋਂ ਦਾ ਪ੍ਰਬੰਧਕ ਰਿਹਾ ਸੀ ਤੇ ਉਸਨੇ

ਸਿਆਣੀ ਨੀਤੀ ਤੇ ਲਗਾਤਾਰ ਪ੍ਰੀਸ਼ਰਮ ਨਾਲ, ਮੁਲਤਾਨ ਵਰਗੇ ਖੇਤੀ ਬਾੜੀ ਅਤੇ ਆਰਥਕਤਾ ਵਜੋਂ ਪਛੜੇ ਹੋਏ ਪ੍ਰਾਂਤ ਨੂੰ ਕੁਝ ਦਾ ਕੁਝ ਬਣਾ ਦਿਤਾ ਸੀ। ਪਿਤਾ ਦੀ ਮੌਤ ਤੋਂ ਬਾਅਦ ਜਦ ਪ੍ਰਾਂਤ ਦਾ ਪ੍ਰਬੰਧ ਦੀਵਾਨ ਮੂਲ ਰਾਜ ਦੇ ਹੱਥਾਂ ਵਿਚ ਆਇਆ ਤਾਂ ਉਸਨੇ ਵੀ ਆਪਣੇ ਆਪ ਨੂੰ ਪਿਤਾ ਵਾਂਗ ਹੀ ਦੂਰ ਅੰਦੇਸ਼ ਤੇ ਨਿਆਂਕਾਰ ਸਿਧ ਕੀਤਾ ਤੇ ਆਲੇ ਦੁਆਲੇ ਵਿਚ ਚੋਖੀ ਪ੍ਰਸਿਧਤਾ ਖੱਟੀ। ਅੰਗਰੇਜ਼ਾਂ ਨੂੰ ਮੁਲਤਾਨ ਦੇ ਚੰਗੇ ਰਾਜ ਪ੍ਰਬੰਧ ਵਿਚ ਦਿਲਚਸਪੀ ਨਹੀਂ ਸੀ। ਉਹ ਤਾਂ ਇਸ ਨੂੰ ਹੜੱਪ ਕਰ ਕੇ ਸਾਰਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣਾ ਚਾਹੁੰਦੇ ਸਨ। ਮੁਲਤਾਨ ਦੀ ਵਪਾਰਕ ਖੁਸ਼ਹਾਲੀ ਕਈ ਸਾਲਾਂ ਤੋਂ ਉਨ੍ਹਾਂ ਦੀਆਂ ਅੱਖਾਂ ਵਿਚ ਰੜਕ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਅੰਗਰੇਜ਼ਾਂ ਨਾਲ ਜੋ ਵਪਾਰਕ ਸੰਧੀ-ਨਾਮੇ ਕੀਤੇ ਗਏ ਸਨ ਉਨ੍ਹਾਂ ਅਨੁਸਾਰ ਮੁਲਤਾਨ ਪ੍ਰਾਂਤ ਵਿਚ ਮਿਠਨ ਕੋਟ, ਗਵਾਂਢੀ ਰਾਜਾਂ ਨਾਲ ਅੰਗਰੇਜ਼ਾਂ ਦੇ ਵਪਾਰ ਦਾ ਕੇਂਦਰ ਤੇ ਗੁਦਾਮ ਘਰ ਬਣ ਗਿਆ ਸੀ। ਇਸ ਤੋਂ ਛੁਟ ਪਹਿਲੇ ਅਫਗਾਨਿਸਤਾਨ ਜੁਧ ਸਮੇਂ ਵੀ ਅੰਗਰੇਜ਼ਾਂ ਨੇ ਇਥੇ ਆਪਣੇ ਫੌਜੀ ਜ਼ਖੀਰੇ ਬਣਾ ਕੇ ਇਸ ਧਰਤੀ ਨੂੰ ਖੂਬ ਵਰਤਿਆ ਸੀ ਤੇ ਸਿੰਧ ਜਿੱਤ ਲੈਣ ਤੋਂ ਉਪਰੰਤ ਉਨ੍ਹਾਂ ਦੀਆਂ ਨਜ਼ਰਾਂ ਮੁਲਤਾਨ ਪ੍ਰਾਂਤ ਉਤੇ ਲੱਗੀਆਂ ਹੋਈਆਂ ਸਨ। ਲਾਹੌਰ ਦਰਬਾਰ ਦਾ ਕਬਜ਼ਾ ਹੱਥ ਵਿਚ ਆ ਜਾਣ ਨਾਲ ਅੰਗਰੇਜ਼ਾਂ ਦੀ ਸਥਿਤੀ ਹੋਰ ਵੀ ਮਜ਼ਬੂਤ ਹੋ ਗਈ ਸੀ ਤੇ ਹੁਣ ਉਹ ਮੁਲਤਾਨ ਰਾਜ ਦੇ ਪ੍ਰਬੰਧ ਵਿਚ ਦਖਲ ਦੇਣ ਲਈ ਕੋਈ ਬਹਾਨਾ ਲਭਦੇ ਸਨ। ਅੰਤ 22 ਜੂਨ 1846 ਨੂੰ ਅੰਗਰੇਜ਼ ਰੈਜੀਡੈਂਟ ਹੈਨਰੀ ਲਾਰੰਸ ਨੇ ਇਕ ਚਿੱਠੀ ਰਾਹੀਂ ਦੀਵਾਨ ਮੂਲ ਰਾਜ ਉਤੇ ਕਈ ਪ੍ਰਕਾਰ ਦੀਆਂ ਅੰਗਰੇਜ਼ ਵਿਰੁਧ ਕਾਰਵਾਈਆਂ ਦੇ ਦੋਸ਼ ਲਾਏ ਅਤੇ ਕਰੜੀ ਧਮਕੀ ਦਿਤੀ। ਦੀਵਾਨ ਮੂਲ ਰਾਜ ਨੇ ਉਸ ਚਿੱਠੀ ਦੇ ਉਤਰ ਵਿਚ ਆਪਣੀ ਸਫ਼ਾਈ ਪੇਸ਼ ਕੀਤੀ ਤੇ ਇਉਂ ਚਿੱਠੀ ਦਪੱਠੀ ਦਾ ਸਿਲਸਿਲਾ ਕੁਝ ਦੇਰ ਜਾਰੀ ਰਿਹਾ। ਅੰਤ ਦੀਵਾਨ ਮੂਲ ਰਾਜ ਨੇ ਆਪਣੇ ਪ੍ਰਾਂਤ ਦਾ ਲਗ ਪਗ ਤੀਜਾ ਹਿੱਸਾ ਲਾਹੌਰ ਦਰਬਾਰ ਦੇ ਹਵਾਲੇ ਕਰ ਦਿਤਾ ਅਤੇ 24 ਲੱਖ ਰੁਪਿਆ ਲਾਹੌਰ ਦਰਬਾਰ ਨੂੰ ਨਜ਼ਰਾਨੇ ਵਜੋਂ ਵੀ ਪੇਸ਼ ਕੀਤਾ।

ਇੰਨਾ ਕੁਝ ਹੋਣ ਦੇ ਬਾਵਜੂਦ ਵੀ ਅੰਗਰੇਜ਼ਾਂ ਦੀ ਤਸੱਲੀ ਨਾ ਹੋਈ। ਅੰਗਰੇਜ਼ ਰੈਜ਼ੀਡੈਂਟ ਨੇ ਹੋਰ ਘੋਖਾਂ ਕਢਣੀਆਂ ਸ਼ੁਰੂ ਕਰ ਦਿਤੀਆਂ ਤੇ ਮੁਲਤਾਨ ਦਾ ਪ੍ਰਬੰਧ ਘਟੀਆ ਦਸਦਿਆਂ ਹੋਇਆਂ ਸਮੇਂ ਸਮੇਂ ਉਹ ਕਈ ਊਜਾਂ ਲਾਉਂਦਾ ਰਿਹਾ। ਇਕ ਵਿਸ਼ੇਸ਼ ਹੁਕਮ ਰਾਹੀਂ ਦੀਵਾਨ ਮੁਲਤਾਨ ਦੇ ਅਦਾਲਤੀ ਅਧਿਕਾਰ ਘਟਾ ਦਿਤੇ ਗਏ। ਪ੍ਰਬੰਧਕ ਨੀਤੀ ਬਾਰੇ ਉਸਦੀ ਕਈ ਵੇਰ ਜਵਾਬ ਤਲਬੀ ਕੀਤੀ ਤੇ ਨਿੱਕੀ ਨਿੱਕੀ ਗੱਲ ਬਾਰੇ ਨੁਕਤਾਚੀਨੀ ਤੇ ਧਮਕੀਆਂ ਦਿਤੀਆਂ ਜਾਣ ਲੱਗ ਪਈਆਂ। ਅੰਗਰੇਜ਼ ਰੈਜ਼ੀਡੈਂਟ ਰਾਹੀਂ ਲਾਹੌਰ ਦਰਬਾਰ ਵਲੋਂ ਕੀਤੀਆਂ ਜਾ ਰਹੀਆਂ ਵਧੀਕੀਆਂ ਨੇ ਦੀਵਾਨ ਦਾ ਦਿਲ ਸਾੜ ਦਿਤਾ ਤੇ ਉਹ ਹੁਣ ਖੁਲ੍ਹਮ ਖੁਲ੍ਹਾ ਅੰਗਰੇਜ਼ ਵਿਰੁਧ ਅੰਸ ਨਾਲ ਮੇਲ ਜੋਲ ਰੱਖਣ ਲਗ ਪਿਆ।

ਉਧਰ ਰਾਣੀ ਜਿੰਦਾਂ ਅੰਗਰੇਜ਼ ਵਿਰੁਧ ਭਰੀ ਪੀਤੀ ਬੈਠੀ ਹੋਈ ਸੀ। ਸਖਤ ਪਹਿਰੇ ਹੁੰਦਿਆਂ ਹੋਇਆਂ ਵੀ ਉਹ ਕਿਸੇ ਨਾ ਕਿਸੇ ਢੰਗ ਨਾਲ ਅੰਗਰੇਜ਼ ਵਿਰੋਧੀ ਬਾਹਰਲੇ ਅੰਸ ਨਾਲ ਤਾਲ ਮੇਲ ਰਖਦੀ ਸੀ। ਕਈ ਵੇਰ ਉਸਦੀਆਂ ਚਿੱਠੀਆਂ ਫੜੀਆਂ ਜਾਂਦੀਆਂ ਜਾਂ ਆਉਣ ਜਾਣ ਵਾਲੇ ਸੂਹੀਏ ਸਰਕਾਰ ਦੇ ਕਾਬੂ ਆ ਜਾਂਦੇ ਤਾਂ ਪਹਿਰੇ ਹੋਰ ਵੀ ਸਖਤ ਹੋ ਜਾਂਦੇ। ਪਰ ਉਹ ਸ਼ੇਰ ਦੀ ਬੱਚੀ ਆਪਣੀ ਧੁਨ ਵਿਚ ਪੱਕੀ ਰਹੀ। ਜਦ ਉਸਨੂੰ ਦੀਵਾਨ ਮੂਲ ਚੰਦ ਦੀ ਅੰਗਰੇਜ਼ਾਂ ਨਾਲ ਖਟਪਟੀ ਦਾ

ਪਤਾ ਲਗਾ ਤਾਂ ਉਸਨੇ ਮੂਲ ਚੰਦ ਨਾਲ ਆਪਣੇ ਸੰਬੰਧ ਕਾਇਮ ਕਰ ਲਏ । ਇਹ ਕੰਮ ਉਸਨੇ ਆਪਣੀ ਇਕ ਇਤਬਾਰੀ ਦਾਸੀ ਦੇ ਜਵਾਈ ਰਾਹੀਂ ਕੀਤਾ ਜਿਸਨੂੰ ਉਸਨੇ ਆਪਣੇ ਧਾਰਮਕ ਸੰਸਕਾਰਾਂ ਦੀ ਪੂਰਤੀ ਲਈ ਚਿੱਟੇ ਅੱਕ ਲੈਣ ਦਾ ਬਹਾਨਾ ਬਣਾ ਕੇ ਮੁਲਤਾਨ ਭੇਜਿਆ । ਦੀਵਾਨ ਮੂਲ ਰਾਜ ਨੇ ਇਸ ਗੁਪਤ ਹਰਕਾਰੇ ਦਾ ਹਾਰਦਿਕ ਸੁਆਗਤ ਕੀਤਾ ਤੇ ਇਨਾਮ ਵੀ ਦਿਤਾ । ਕੁਝ ਸਮਾਂ ਪਾ ਕੇ ਰਾਣੀ ਦੀ ਇਸ ਘਟਨਾ ਦਾ ਭੇਦ ਖੁਲ੍ਹ ਗਿਆ ਤੇ ਸਰਕਾਰੀ ਪਹਿਰੇ ਹੋਰ ਵੀ ਕਰੜੇ ਕਰ ਦਿਤੇ ਗਏ ।

ਖਾਲਸਾ ਦਰਬਾਰ ਦੇ ਗਦਾਰ ਤੇਜ ਸਿੰਘ ਨੇ ਜੰਗ ਸਮੇਂ ਅੰਗਰੇਜ਼ਾਂ ਦੀ ਬੜੀ ਹਮਾਇਤ ਕੀਤੀ ਸੀ ਜਿਸਦਾ ਇਵਜ਼ਾਨਾ ਅਜੇ ਅੰਗਰੇਜ਼ਾਂ ਵਲ ਬਣਦਾ ਸੀ । ਗੁਲਾਬ ਸਿੰਘ ਵਾਂਗ, ਅੰਗਰੇਜ਼ ਉਸਨੂੰ ਵੀ ਕੁਝ ਇਲਾਕਾ ਦੇ ਕੇ 'ਰਾਜਾ' ਦੀ ਪਦਵੀ ਦੇਣਾ ਚਾਹੁੰਦੇ ਸਨ । 7 ਅਗਸਤ 1847 ਨੂੰ ਜਸ਼ਨਾਂ ਭਰੇ ਸਮਾਗਮ ਵਿਚ ਮਹਾਰਾਜਾ ਦਲੀਪ ਸਿੰਘ ਨੇ ਉਸਦੇ ਮੱਥੇ ਉਤੇ ਰਾਜ ਤਿਲਕ ਲਾ ਕੇ ਉਸਦੀ ਤਾਜਪੋਸ਼ੀ ਕਰਨੀ ਸੀ । ਸਾਰਾ ਪ੍ਰਬੰਧ ਠੀਕ ਹੋ ਗਿਆ, ਪਰੰਤੂ ਤਾਜਪੋਸ਼ੀ ਦੇ ਸਮੇਂ ਮਹਾਰਾਜਾ ਦਲੀਪ ਸਿੰਘ ਨੇ ਇਹ ਕਹਿੰਦਿਆਂ ਹੋਇਆਂ ਤਿਲਕ ਲਾਉਣ ਤੋਂ ਨਾਹ ਕਰ ਦਿੱਤੀ ਕਿ 'ਤੇਜ ਸਿੰਘ ਪੰਥ ਦਾ ਗਦਾਰ ਹੈ ।' ਤਿਲਕ ਲਾਉਣ ਦੀ ਰਸਮ ਇਕ ਗਰੰਥੀ ਪਾਸੋਂ ਕਰਵਾਉਣੀ ਪਈ । ਉਸੇ ਸ਼ਾਮ ਆਤਸ਼ਬਾਜ਼ੀ ਦਾ ਪ੍ਰੋਗਰਾਮ ਸੀ । ਮਹਾਰਾਜਾ ਉਸ ਵਿਚ ਵੀ ਸ਼ਾਮਲ ਨਾ ਹੋਇਆ । ਸਾਰਾ ਮਾਮਲਾ ਕੌਂਸਲ ਸਾਹਮਣੇ ਪੇਸ਼ ਹੋਇਆ । ਹੈਨਰੀ ਲਾਰੰਸ ਨੂੰ ਸ਼ੱਕ ਸੀ ਕਿ ਮਹਾਰਾਜੇ ਨੇ ਇਹ ਸਭ ਕੁਝ ਆਪਣੀ ਮਾਤਾ ਰਾਣੀ ਜਿੰਦਾਂ ਦੇ ਇਸ਼ਾਰੇ ਤੇ ਕੀਤਾ ਹੈ । ਫਿਰ ਕੀ ਸੀ ਰਾਣੀ ਜਿੰਦਾਂ ਉਤੇ ਹੋਰ ਵੀ ਕਰੋਪੀ ਆ ਗਈ । ਉਸਨੂੰ ਲਾਹੌਰ ਤੋਂ ਸ਼ੇਖੂਪੁਰੇ ਭੇਜ ਦਿਤਾ ਤੇ ਉਸਦੀ ਪੈਨਸ਼ਨ ਵੀ ਘਟਾ ਦਿਤੀ ।

ਮੁਲਤਾਨ ਦੇ ਹਾਕਮ ਦੀਵਾਨ ਮੂਲ ਰਾਜ ਨਾਲ ਦਿਨੋ ਦਿਨ ਅੰਗਰੇਜ਼ਾਂ ਦੀ ਵਿਗੜ ਰਹੀ ਸੀ । ਅੰਗਰੇਜ਼ ਰੈਜ਼ੀਡੈਂਟ ਲਾਰੰਸ ਖਾਹਮਖਾਹ ਉਸਨੂੰ ਤੰਗ ਕਰਨ ਲੱਗਾ । ਮੁਲਤਾਨ ਦੇ ਰਾਜ ਪ੍ਰਬੰਧ ਉਤੇ ਕੋਈ ਨਾ ਕੋਈ ਟਿਪਣੀ ਹੁੰਦੀ ਹੀ ਰਹਿੰਦੀ । ਦਸੰਬਰ 1847 ਨੂੰ ਦੀਵਾਨ ਮੂਲ ਰਾਜ ਆਪ ਲਾਹੌਰ ਆਇਆ । ਉਸਨੇ ਪਿਛਲਾ ਸਾਰਾ ਹਿਸਾਬ ਕਿਤਾਬ ਤੇ ਲੈਣ ਦੇਣ ਖਤਮ ਕਰ ਦਿਤਾ ਅਤੇ ਨਾਲ ਹੀ ਰੋਸ ਵਜੋਂ ਆਪਣਾ ਅਸਤੀਫ਼ਾ ਲਿਖ ਕੇ ਰੈਜ਼ੀਡੈਂਟ ਦੇ ਪੇਸ਼ ਕਰ ਦਿਤਾ । ਅੰਗਰੇਜ਼ ਇਤਨੀ ਜਲਦੀ ਅਜੇ ਮੁਲਤਾਨ ਨੂੰ ਹੱਥ ਪਾਉਣ ਨੂੰ ਤਿਆਰ ਨਹੀਂ ਸਨ । ਉਨ੍ਹਾਂ ਦਾ ਸਾਰਾ ਧਿਆਨ ਅਜੇ ਲਾਹੌਰ ਦਰਬਾਰ ਦੀ ਉਲਝੀ ਹੋਈ ਤਾਣੀ ਨੇ ਮੱਲਿਆ ਹੋਇਆ ਸੀ । ਲਾਹੌਰ ਦਰਬਾਰ ਦੇ ਸਾਰੇ ਹਾਲਾਤ ਠੀਕ ਕਰ ਕੇ ਅਤੇ ਇਥੇ ਆਪਣੇ ਪੈਰ ਪੱਕੇ ਕਰਨ ਤੋਂ ਬਾਅਦ ਹੀ ਉਹ ਮੁਲਤਾਨ ਵਲ ਕੋਈ ਕਦਮ ਪੁਟਣਾ ਚਾਹੁੰਦੇ ਸਨ । ਸੋ ਰੈਜ਼ੀਡੈਂਟ ਨੇ ਮਿੱਠੀਆਂ ਫਿਕੀਆਂ ਕਰ ਕੇ ਦੀਵਾਨ ਮੂਲ ਰਾਜ ਦਾ ਅਸਤੀਫ਼ਾ ਮੋੜ ਦਿਤਾ ਅਤੇ ਘਟੋ ਘਟ ਇਕ ਸਾਲ ਹੋਰ ਪ੍ਰਬੰਧ ਚਲਾਈ ਜਾਣ ਦੀ ਬੇਨਤੀ ਕੀਤੀ ।

ਮਾਰਚ 1884 ਦੇ ਸ਼ੁਰੂ ਵਿਚ ਮਿਸਟਰ ਫੈਡਰਿਕ ਕਰੀ ਲਾਹੌਰ ਦਰਬਾਰ ਦਾ ਨਵਾਂ ਰੈਜ਼ੀ-ਡੈਂਟ ਬਣ ਕੇ ਆ ਗਿਆ । ਉਸਦੇ ਆਉਂਦਿਆਂ ਹੀ ਹਾਲਾਤ ਨੇ ਨਵਾ ਮੋੜ ਖਾਧਾ ਤੇ ਦੀਵਾਨ ਮੂਲ ਰਾਜ ਨੂੰ ਫਿਰ ਅਸਤੀਫ਼ਾ ਦੇਣ ਦੀ ਲੋੜ ਪੈ ਗਈ । ਮਿਸਟਰ ਕਰੀ ਨੇ ਉਸਦਾ ਅਸਤੀਫ਼ਾ ਮਨਜ਼ੂਰ

ਕਰ ਲਿਆ ਤੇ ਉਸਦੀ ਥਾਂ ਸਰਦਾਰ ਕਾਹਨ ਸਿੰਘ ਮਾਨ ਨੂੰ ਨਵਾਂ ਗਵਰਨਰ ਥਾਪ ਦਿਤਾ। ਨਵੇਂ ਗਵਰਨਰ ਨੂੰ ਚਾਰਜ ਦਿਵਾਉਣ ਲਈ ਦੋ ਅੰਗਰੇਜ਼ ਅਫਸਰ ਮਿਸਟਰ ਐਗਨਿਊ ਤੇ ਮਿਸਟਰ ਐਂਡਰਸਨ ਨੂੰ ਡੇਢ ਹਜ਼ਾਰ ਫੌਜੀ ਸਿਪਾਹੀਆਂ ਸਮੇਤ ਮੁਲਤਾਨ ਭੇਜ ਦਿਤਾ। ਇਹ ਫੌਜੀ ਕਾਫਲਾ 18 ਅਪਰੈਲ ਨੂੰ ਮੁਲਤਾਨ ਪੁੱਜ ਗਿਆ ਤੇ ਈਦਗਾਹ ਵਿਚ ਜਾ ਡੇਰਾ ਕੀਤਾ। ਅਗਲੇ ਦਿਨ ਸਵੇਰੇ ਮੁਲਤਾਨ ਦਾ ਨਵਾਂ ਗਵਰਨਰ ਸਰਦਾਰ ਕਾਹਨ ਸਿੰਘ ਮਾਨ ਆਪਣੇ ਅੰਗਰੇਜ਼ ਸਾਥੀਆਂ ਸਮੇਤ ਕਿਲ੍ਹੇ ਵਿਚ ਪੁੱਜਾ। ਦੀਵਾਨ ਮੂਲ ਰਾਜ ਨੇ ਉਨ੍ਹਾਂ ਦਾ ਸਵਾਗਤ ਕੀਤਾ। ਇਹ ਪਾਰਟੀ ਕਿਲ੍ਹੇ ਦਾ ਚੱਕਰ ਕਢ ਕੇ, ਸਿੱਕੀ ਦਰਵਾਜ਼ੇ ਤੋਂ ਬਾਹਰ ਨਿਕਲ ਰਹੀ ਸੀ ਕਿ ਅਮੀਰ ਚੰਦ ਨਾਂ ਦੇ ਇਕ ਸਿਪਾਹੀ ਨੇ ਮਿਸਟਰ ਐਗਨਿਊ ਉਤੇ ਬਰਛੀ ਨਾਲ ਵਾਰ ਕਰ ਦਿਤਾ। ਐਗਨਿਊ ਨੂੰ ਕੁਝ ਸੱਟਾਂ ਲੱਗੀਆਂ ਤੇ ਉਹ ਘੋੜੇ ਉਤੋਂ ਡਿਗ ਪਿਆ। ਉਸਦੇ ਸਾਥੀ ਦੀਵਾਨ ਮੂਲ ਰਾਜ ਤੇ ਮਿਸਟਰ ਐਂਡਰਸਨ ਖਤਰਾ ਅਨੁਭਵ ਕਰਦੇ ਹੋਏ ਆਪਣੇ ਘੋੜਿਆਂ ਨੂੰ ਅੱਡੀ ਲਾ ਕੇ ਦੌੜ ਗਏ। ਬਾਅਦ ਵਿਚ ਸਰਦਾਰ ਕਾਹਨ ਸਿੰਘ ਨੇ ਕੁਝ ਬੰਦਿਆਂ ਦੀ ਸਹਾਇਤਾ ਨਾਲ ਜ਼ਖਮੀ ਹੋਏ ਮਿਸਟਰ ਐਗਨਿਊ ਨੂੰ ਹਾਥੀ ਉਤੇ ਚੜ੍ਹਾ ਕੇ ਈਦਗਾਹ ਭੇਜ ਦਿਤਾ।

ਅਗਲੇ ਦਿਨ ਸਵੇਰੇ ਯਾਰਾਂ ਵਜੇ ਅੰਗਰੇਜ਼ ਅਫਸਰਾਂ ਨੇ ਦੀਵਾਨ ਮੂਲ ਰਾਜ ਨੂੰ ਈਦਗਾਹ ਸੱਦ ਭੇਜਿਆ। ਦੀਵਾਨ ਮੂਲ ਰਾਜ ਈਦਗਾਹ ਵਲ ਜਾ ਰਿਹਾ ਸੀ ਕਿ ਫੌਜਾਂ ਵਿਚ ਫੈਲੇ ਹੋਏ ਬਾਗੀ ਅੰਸ ਨੇ ਉਸ ਨੂੰ ਬਦੋਬਦੀ ਘੋੜੇ ਦੀ ਕਾਠੀ ਤੋਂ ਥੱਲੇ ਲਾਹ ਕੇ ਵਾਪਸ ਮੋੜ ਦਿਤਾ। ਦੀਵਾਨ ਮੂਲ ਰਾਜ ਨੇ ਆਪਣੀ ਬੇਬਸੀ ਪ੍ਰਗਟ ਕਰਦਿਆਂ ਹੋਇਆਂ ਅੰਗਰੇਜ਼ ਅਫਸਰਾਂ ਨੂੰ ਸਾਰਾ ਹਾਲ ਆਪਣੇ ਇਕ ਗੁਪਤ ਏਜੰਟ ਤੁਲਸੀ ਰਾਮ ਰਾਹੀਂ ਦਸ ਭੇਜਿਆ। ਅੰਗਰੇਜ਼ ਅਫਸਰਾਂ ਨੇ ਆਉਣ ਵਾਲੇ ਖਤਰੇ ਨੂੰ ਅਨੁਭਵ ਕਰਦਿਆਂ ਹੋਇਆਂ ਬਨੂੰ ਤੋਂ ਮੇਜਰ ਹਰਬਰਟ ਐਡਵਰਡਜ਼ ਅਤੇ ਜਨਰਲ ਕੋਰਟਲੈਂਡ ਪਾਸੋਂ ਤੁਰੰਤ ਹੋਰ ਫੌਜੀ ਸਹਾਇਤਾ ਦੀ ਮੰਗ ਕਰ ਭੇਜੀ ਅਤੇ ਸਾਰੇ ਹਾਲਾਤ ਵੇਰਵੇ ਨਾਲ ਲਾਹੌਰ ਵੀ ਲਿਖ ਭੇਜੇ।

ਹੁਣ ਦੀਵਾਨ ਮੂਲ ਰਾਜ ਬਿਲਕੁਲ ਫ਼ੌਜੀ ਘੇਰੇ ਵਿਚ ਸੀ। ਉਸ ਦੀ ਸਾਰੀ ਫੌਜ ਅੰਗਰੇਜ਼ਾਂ ਨਾਲ ਦੋ ਹੱਥ ਕਰਨ ਤੇ ਤੁੱਲ ਆਈ। 19 ਅਪਰੈਲ ਰਾਤ ਨੂੰ ਦੀਵਾਨ ਮੂਲ ਰਾਜ ਦੇ ਮਕਾਨ ਤੇ ਇਕ ਵੱਡਾ ਫੌਜੀ ਇਕੱਠ ਹੋਇਆ। ਫ਼ੌਜ ਨੇ ਦੀਵਾਨ ਦੀ ਅਣਖ ਨੂੰ ਵੰਗਾਰਦਿਆਂ ਹੋਇਆਂ ਉਸ ਨੂੰ ਬਗਾਵਤ ਕਰਨ ਲਈ ਮਨਾ ਲਿਆ। ਦਿਨ ਚੜ੍ਹਦਿਆਂ ਹੀ ਦੀਵਾਨ ਮੂਲ ਰਾਜ ਦੇ ਨਾਂ ਹੇਠ ਅੰਗਰੇਜ਼ਾਂ ਵਿਰੁਧ ਬਗਾਵਤ ਦਾ ਐਲਾਨ ਕਰ ਦਿਤਾ ਗਿਆ। ਦੀਵਾਨ ਮੂਲ ਰਾਜ ਦੀ ਇਸ ਦਲੇਰੀ ਦੀ ਰਾਣੀ ਜਿੰਦਾਂ ਅਤੇ ਬਹੁਤ ਸਾਰੇ ਦੇਸ਼ ਭਗਤ ਸਿਖ ਸਰਦਾਰਾਂ ਨੇ ਪਰਸੰਸਾ ਕੀਤੀ ਅਤੇ ਗੁਪਤ ਰੂਪ ਵਿਚ ਯਥਾ ਸ਼ਕਤੀ ਸਹਾਇਤਾ ਕਰਨ ਦਾ ਭਰੋਸਾ ਵੀ ਦਿਵਾਇਆ।

ਬਾਬਾ ਮਹਾਰਾਜ ਸਿੰਘ ਜੀ ਅੰਗਰੇਜ਼ੀ ਕੈਦ 'ਚੋਂ ਭਜ ਕੇ ਪਿਛਲੇ ਡੇਢ ਸਾਲ ਤੋਂ ਫਕੀਰ ਦਾ ਭੇਸ ਧਾਰ ਕੇ ਗੁਪਤ ਰੂਪ ਵਿਚ ਪੰਜਾਬ ਦਾ ਚੱਕਰ ਲਾ ਰਹੇ ਸਨ। ਜਦ ਉਨ੍ਹਾਂ ਨੂੰ ਪਤਾ ਲਗਾ ਕਿ ਮੁਲਤਾਨ ਵਿਚ ਦੀਵਾਨ ਮੂਲ ਰਾਜ ਅੰਗਰੇਜ਼ਾਂ ਸਾਹਮਣੇ ਆਕੜ ਬੈਠਾ ਹੈ ਤਾਂ ਉਨ੍ਹਾਂ ਨੂੰ ਬੜੀ ਖੁਸ਼ੀ ਹੋਈ। ਉਨ੍ਹਾਂ ਨੇ ਆਪਣੇ ਗੁਪਤ ਸਫ਼ੀਰ ਭੇਜ ਕੇ ਦੀਵਾਨ ਨਾਲ ਤਾਲਮੇਲ ਕਾਇਮ ਕੀਤਾ ਤੇ ਤੁਰਤ ਸਹਾਇਤਾ ਲਈ ਪੁਜਣ ਦਾ ਵਿਸ਼ਵਾਸ ਦਿਵਾਇਆ। ਬਾਬਾ ਜੀ ਨੇ ਪਿੰਡ ਪਿੰਡ ਫਿਰ ਕੇ ਅੰਗਰੇਜ਼ਾਂ

ਵਿਰੁਧ ਜਹਾਦ ਖੜਾ ਕੀਤਾ ਤੇ ਮੁਲਤਾਨ ਵਲ ਚਾਲੇ ਪਾ ਦਿਤੇ। ਰਸਤੇ ਵਿਚ ਜਿਥੇ ਅਟਕਦੇ ਅੰਗਰੇਜ਼ਾਂ ਵਿਰੁਧ ਧੜੱਲੇਦਾਰ ਭਾਸ਼ਣ ਦਿੰਦੇ ਤੇ ਨੌਜਵਾਨਾਂ ਨੂੰ ਹਥਿਆਰਬੰਦ ਹੋ ਕੇ ਅੰਗਰੇਜ਼ਾਂ ਨਾਲ ਲੋਹਾ ਲੈਣ ਦੀ ਪਰੇਰਨਾ ਕਰਦੇ। ਡੇਢ ਕੁ ਹਜ਼ਾਰ ਹਥਿਆਰਬੰਦ ਸੇਵਕ ਇਸ ਸਮੇਂ ਆਪ ਦੇ ਨਾਲ ਸਨ। ਅੰਗਰੇਜ਼ਾਂ ਨੇ ਲਾਹੌਰ ਦਰਬਾਰ ਵਲੋਂ ਕਾਹਨ ਸਿੰਘ ਮਜੀਠਾ ਅਤੇ ਨਵਾਬ ਬਹਾਵਲਪੁਰ ਨੂੰ ਫੌਜੀ ਦਸਤੇ ਦੇ ਕੇ ਭੇਜਿਆ ਤਾਂ ਜੋ ਉਹ ਬਾਬਾ ਮਹਾਰਾਜ ਸਿੰਘ ਨੂੰ ਮੁਤਲਾਨ ਨਾ ਪੁਜਣ ਦੇਣ ਅਤੇ ਰਸਤੇ ਵਿਚ ਹੀ ਘੇਰ ਲੈਣ। ਇਨ੍ਹਾਂ ਨੇ ਬਾਬਾ ਜੀ ਨੂੰ ਦਰਿਆ ਚਨਾਬ ਦੇ ਕੰਢੇ ਘੇਰਨ ਦਾ ਜਤਨ ਕੀਤਾ ਪਰੰਤੂ ਸੂਰਬੀਰ ਪੰਜਾਬੀ ਪਾਣੀ ਵਿਚ ਛਾਲਾਂ ਮਾਰ ਕੇ ਅੱਗੇ ਨਿਕਲ ਗਏ। ਕੈਪਟਨ ਕੋਕਸ ਨੇ ਆਪਣੇ ਫ਼ੌਜੀ ਦਸਤੇ ਨਾਲ ਕਮੀਲਾ ਨਗਰ ਦੇ ਨੇੜੇ ਫਿਰ ਰਾਹ ਰੋਕਿਆ ਪਰੰਤੂ ਬਾਬਾ ਜੀ ਦੇ ਸਿਪਾਹੀ ਦੋ ਹੱਥ ਕਰਦੇ ਹੋਏ ਅੱਗੇ ਲੰਘ ਗਏ। ਈਂਗ ਦੇ ਨੇੜੇ ਇਕ ਅੰਗਰੇਜ਼ੀ ਦਸਤੇ ਨੇ ਫਿਰ ਰਾਹ ਰੋਕਿਆ ਪਰੰਤੂ ਉਹ ਰਸਤਾ ਬਦਲ ਕੇ ਮੁਲਤਾਨ ਪੁੱਜ ਗਏ। ਦੀਵਾਨ ਮੂਲ ਰਾਜ ਨੇ ਉਨ੍ਹਾਂ ਦਾ ਹਾਰਦਿਕ ਸੁਆਗਤ ਕੀਤਾ।

ਅੰਗਰੇਜ਼ਾਂ ਨਾਲ ਮੋਰਚਾ ਲਾ ਕੇ ਦੀਵਾਨ ਮੂਲ ਰਾਜ ਨੇ ਪੰਜਾਬ ਵਿਚਲੇ ਅੰਗਰੇਜ਼ ਵਿਰੋਧੀ ਅੰਸ਼ ਨੂੰ ਖੂਬ ਉਭਾਰਿਆ। ਨੁਕਰੇ ਲੱਗ ਕੇ ਬੈਠੇ ਹੋਏ ਸਰਦਾਰਾਂ ਨੂੰ ਅੰਗਰੇਜ਼ ਨਾਲ ਟੱਕਰ ਲੈਣ ਦੀ ਅਪੀਲ ਕੀਤੀ। ਇਸ ਤੋਂ ਛੁਟ ਪਟਿਆਲਾ, ਨਾਭਾ ਆਦਿ ਸਿੱਖ ਰਿਆਸਤਾਂ ਅੱਗੇ ਵੀ ਅਪੀਲ ਕੀਤੀ ਕਿ ਉਹ ਸਿੱਖ ਧਰਮ ਅਤੇ ਪੰਜਾਬੀ ਸਭਿਆਚਾਰ ਦੇ ਬਚਾਅ ਲਈ ਨਿਤਰਨ ਅਤੇ ਅੰਗਰੇਜ਼ਾਂ ਨੂੰ ਪੰਜਾਬ ’ਚੋਂ ਬਾਹਰ ਕੱਢਣ ਲਈ ਇਕੱਠਾ ਹੰਭਲਾ ਮਾਰਨ। ਦੀਵਾਨ ਚਾਹੁੰਦਾ ਸੀ ਕਿ ਜੇਕਰ ਸਤਲੁਜ ਤੋਂ ਪਾਰ ਸਿੱਖ ਰਿਆਸਤਾਂ ਉਠ ਖੜੀਆਂ ਹੋਣ ਤਾਂ ਅੰਗਰੇਜ਼ਾਂ ਦਾ ਧਿਆਨ ਉਧਰ ਖਿੰਡ ਜਾਵੇਗਾ ਤੇ ਮੁਲਤਾਨ ਵਿਚ ਅੰਗਰੇਜ਼ਾਂ ਨੂੰ ਹਾਰ ਦੇਣੀ ਸੌਖੀ ਹੋ ਜਾਵੇਗੀ। ਇਸ ਤੋਂ ਛੁੱਟ ਦੀਵਾਨ ਨੇ ਚਿੱਠੀਆਂ ਰਾਹੀਂ ਅਤੇ ਆਪਣੇ ਵਿਸ਼ੇਸ਼ ਵਕੀਲ ਭੇਜ ਕੇ ਕਾਬਲ ਦੇ ਹਾਕਮ ਅਮੀਰ ਦੋਸਤ ਮੁਹੰਮਦ ਖਾਂ ਨਾਲ ਵੀ ਆਪਣੇ ਸੰਬੰਧ ਕਾਇਮ ਕਰਨ ਦਾ ਜਤਨ ਕੀਤਾ।

ਮਹਾਰਾਣੀ ਜਿੰਦਾਂ, ਸ਼ੇਖੂਪੁਰੇ ਦੇ ਕਿਲ੍ਹੇ ਵਿਚ ਬੰਦ, ਅੰਗਰੇਜ਼ਾਂ ਵਿਰੁਧ ਭਰੀ ਪੀਤੀ ਸੀ। ਮੁਲਤਾਨ ਦੀ ਬਗਾਵਤ ਸਮੇਂ ਉਸ ਨੇ ਆਪਣੇ ਗੁਪਤ ਸਾਧਨਾਂ ਰਾਹੀਂ ਹਰ ਹੀਲੇ ਦੀਵਾਨ ਮੂਲ ਰਾਜ ਦੀ ਸਹਾਇਤਾ ਕੀਤੀ। ਉਹ ਚਾਹੁੰਦੀ ਸੀ ਕਿ ਕੇਵਲ ਮੁਲਤਾਨ ਵਿਚ ਹੀ ਨਹੀਂ ਸਗੋਂ ਸਾਰੇ ਪੰਜਾਬ ਦੀ ਅਣਖ ਨਵੇਂ ਸਿਰੇ ਤੋਂ ਜਾਗੇ ਤੇ ਉਹ ਇਕ ਦਮ ਫਰੰਗੀਆਂ ਵਿਰੁੱਧ ਡਟ ਜਾਣ ਤੇ ਆਪਣੇ ਪੰਜਾਬ ਨੂੰ ਮੁੜ ਆਪਣੇ ਹੱਥਾਂ ਵਿਚ ਲੈ ਲੈਣ।

ਲਾਹੌਰ ਦਰਬਾਰ ਦਾ ਪਰਬੰਧ ਅੰਗਰੇਜ਼ ਹੱਥਾਂ ਵਿਚ ਆਉਣ ਤੋਂ ਬਾਅਦ ਅੰਗਰੇਜ਼ਾਂ ਨੇ ਬਹੁਤ ਸਾਰੀਆਂ ਦੇਸੀ ਪਲਟਣਾਂ ਤੋੜ ਦਿੱਤੀਆਂ। ਫੌਜੀਆਂ ਦੀਆਂ ਪਿਛਲੀਆਂ ਤਨਖਾਹਾਂ ਦੇ ਬਕਾਏ ਦੇ ਕੇ ਉਨ੍ਹਾਂ ਦੇ ਨਾਂ ਕਟਣੇ ਸ਼ੁਰੂ ਕਰ ਦਿੱਤੇ ਅਤੇ ਜੋ ਫੌਜੀ ਰੱਖੇ ਵੀ ਗਏ ਉਨ੍ਹਾਂ ਦੀਆਂ ਤਨਖਾਹਾਂ ਘਟਾ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਾਲੀਆਂ ਕਰ ਦਿਤੀਆਂ ਗਈਆਂ। ਇਸ ਦੇ ਪ੍ਰਤੀਕਰਮ ਵਜੋਂ ਲਾਹੌਰ ਦਰਬਾਰ ਦੀਆਂ ਫੌਜਾਂ ਵਿਚ ਅਸੰਤੁਸ਼ਟਤਾ ਦੀ ਲਹਿਰ ਦੌੜ ਗਈ। ਅੰਗਰੇਜ਼ਾਂ ਵਿਰੁਧ ਕੀਤਾ ਗਿਆ ਥੋੜ੍ਹਾ ਜਿਹਾ ਪਰਚਾਰ ਹੀ ਉਨ੍ਹਾਂ ਨੂੰ ਭੜਕਾ ਸਕਦਾ ਸੀ। ਮਹਾਰਾਣੀ ਜਿੰਦਾਂ ਨੇ ਇਸ ਮੌਕੇ ਤੋਂ ਪੂਰਾ ਪੂਰਾ ਲਾਭ ਪਰਾਪਤ ਕਰਨ ਦਾ ਜਤਨ ਕੀਤਾ। ਅੰਗਰੇਜ਼ ਦੇ ਸਖ਼ਤ ਤੋਂ ਸਖ਼ਤ ਪਹਿਰਿਆਂ ਵਿਚ ਰਹਿੰਦੀ ਹੋਈ ਵੀ ਉਹ ਕਿਸੇ ਨਾ ਕਿਸੇ ਢੰਗ ਨਾਲ

ਕਿਲ੍ਹੇ ਤੋਂ ਬਾਹਰਲੀ ਦੁਨੀਆਂ ਨਾਲ ਆਪਣੀ ਸਾਂਝ ਕਾਇਮ ਕਰ ਲੈਂਦੀ ਤੇ ਪੰਜਾਬੀਆਂ ਦੀ ਕੌਮੀ ਅਣਖ ਨੂੰ ਵੰਗਾਰਦੀ ਰਹਿੰਦੀ। ਜੇ ਇਕ ਜਤਨ ਅਸਫਲ ਰਹਿ ਜਾਂਦਾ ਤਾਂ ਦੂਜੇ ਦਾ ਮੁੱਢ ਬੱਝ ਜਾਂਦਾ। 'ਪਰੇਮਾ ਸਾਜ਼ਸ਼' ਫੇਲ੍ਹ ਹੋਣ ਤੋਂ ਪਿਛੋਂ ਸਰਦਾਰ ਜਵਾਹਰ ਸਿੰਘ, ਸਰਦਾਰ ਕਾਹਨ ਸਿੰਘ ਅਤੇ ਸਰਦਾਰ ਰਣਜੋਧ ਸਿੰਘ ਦੀ ਸਹਾਇਤਾ ਨਾਲ ਇਕ ਨਵੀਂ ਵਿਉਂਤ ਸੋਚੀ ਗਈ। ਸਕੀਮ ਇਉਂ ਬਣਾਈ ਗਈ ਕਿ ਇਹ ਤਿੰਨੇ ਸਰਦਾਰ ਆਪੋ ਆਪਣੀਆਂ ਫੌਜਾਂ ਸਮੇਤ ਸ਼ਾਹਦਰੇ ਵਲੋਂ ਲਾਹੌਰ ਉਤੇ ਹਮਲਾ ਬੋਲਣਗੇ। ਦੇਸੀ ਫੌਜੀ ਇਨ੍ਹਾਂ ਉਤੇ ਗੋਲੀ ਨਹੀਂ ਚਲਾਉਣਗੇ ਸਗੋਂ ਅਨਾਰਕਲੀ ਵਲੋਂ ਸ਼ਹਿਰ ਦੇ ਦਰਵਾਜ਼ੇ ਬੰਦ ਕਰਕੇ ਅੰਗਰੇਜ਼ ਫੌਜ ਦਾ ਦਾਖਲਾ ਬੰਦ ਕਰਨਗੇ। ਇਸ ਤਰ੍ਹਾਂ ਸਿੱਖ ਫੌਜਾਂ ਲਾਹੌਰ ਉਤੇ ਕਬਜ਼ਾ ਕਰ ਲੈਣਗੀਆਂ। ਲਾਹੌਰ ਦੇ ਨਾਲ ਨਾਲ ਜੰਮੂ, ਪਿਸ਼ਾਵਰ, ਫਿਰੋਜ਼ਪੁਰ ਤੇ ਮੁਕੇਰੀਆਂ ਆਦਿ ਛਾਉਣੀਆਂ ਉਤੇ ਵੀ ਇਸੇ ਢੰਗ ਨਾਲ ਇਕੋ ਵੇਲੇ ਕਬਜ਼ਾ ਕਰ ਲਿਆ ਜਾਵੇਗਾ। ਅੰਗਰੇਜ਼ਾਂ ਦੀ ਡੂੰਘੀ ਜਸੂਸੀ ਨੇ ਇਹ ਸਕੀਮ ਵੀ ਸਿਰੇ ਨਾ ਚੜ੍ਹਨ ਦਿੱਤੀ। ਸਾਜ਼ਿਸ਼ ਦਾ ਭਾਂਡਾ ਭੱਜ ਗਿਆ ਤੇ ਮਿਥੇ ਹੋਏ ਸਮੇਂ ਤੋਂ ਪਹਿਲਾਂ ਹੀ ਗਰਿਫਤਾਰੀਆਂ ਸ਼ੁਰੂ ਹੋ ਗਈਆਂ। ਸਰਦਾਰ ਕਾਹਨ ਸਿੰਘ ਤੇ ਗੰਗਾ ਰਾਮ ਫਾਂਸੀ ਲੱਗ ਗਏ। ਕੁਝ ਦੋਸ਼ੀ ਅੰਗਰੇਜ਼ ਜਾਲ ਵਿਚੋਂ ਨਿਕਲ ਕੇ ਮੁਲਤਾਨ ਵਿਚ ਦੀਵਾਨ ਮੂਲ ਰਾਜ ਨੂੰ ਜਾ ਮਿਲੇ।

ਸਾਜ਼ਿਸ਼ ਦਾ ਇਹ ਦੂਜਾ ਜਤਨ ਵੀ ਸਫਲ ਨਾ ਹੋਇਆ। ਇਸ ਦੇ ਫਲਸਰੂਪ ਲਾਹੌਰ ਵਿਚ ਰਹਿਣ ਵਾਲੇ ਅੰਗਰੇਜ਼ ਵਧੇਰੇ ਚੋਕੰਨੇ ਤੇ ਭੈਭੀਤ ਹੋ ਗਏ। ਗਰਿਫਤਾਰ ਕੀਤੇ ਗਏ ਦੋਸ਼ੀਆਂ ਰਾਹੀਂ ਪੂਰੀ ਪੁਛ ਪੜਤਾਲ ਤੇ ਤਫਤੀਸ਼ ਕੀਤੀ ਗਈ। ਮਹਾਰਾਣੀ ਜਿੰਦਾਂ ਦੁਆਰਾ ਲਿਖੀਆਂ ਗਈਆਂ ਕਈ ਚਿੱਠੀਆਂ ਫੜੀਆਂ ਗਈਆਂ। ਅੰਤ ਅੰਗਰੇਜ਼ ਸਰਕਾਰ ਇਸ ਸਿੱਟੇ ਤੇ ਪੁੱਜੀ ਕਿ ਜਿੰਨਾ ਚਿਰ ਰਾਣੀ ਜਿੰਦਾਂ ਪੰਜਾਬ ਵਿਚ ਰਹਿੰਦੀ ਹੈ, ਉਹ ਕਿਸੇ ਨਾ ਕਿਸੇ ਹੀਲੇ, ਕੁਝ ਨਾ ਕੁਝ ਕਾਰਵਾਈ ਕਰਦੀ ਹੀ ਰਹੇਗੀ। ਜਦ ਤਕ ਪੰਜਾਬੀਆਂ ਨਾਲ ਉਸ ਦਾ ਮੇਲ ਜੋਲ ਖਤਮ ਨਹੀਂ ਹੋ ਜਾਂਦਾ ਪੰਜਾਬ ਵਿਚ ਅੰਗਰੇਜ਼ਾਂ ਦੇ ਪੈਰ ਪੱਕੇ ਨਹੀਂ ਹੋ ਸਕਦੇ, ਸੋ, ਉਸ ਨੂੰ ਦੇਸ਼ ਨਿਕਾਲਾ ਦੇਣ ਦਾ ਫੈਸਲਾ ਹੋ ਗਿਆ।

16 ਮਈ 1848 ਨੂੰ ਖਲੀਫਾ ਨੂਰਦੀਨ ਦੀ ਅਗਵਾਈ ਹੇਠ ਚਾਰ ਅਫ਼ਸਰ ਰਾਣੀ ਜਿੰਦਾਂ ਪਾਸ ਸ਼ੇਖੂਪੁਰੇ ਪੁੱਜੇ ਤੇ ਉਸ ਨੂੰ ਤੁਰਤ ਤਿਆਰੀ ਕਰਨ ਲਈ ਕਿਹਾ। ਘਬਰਾਈ ਹੋਈ ਜਿੰਦਾਂ ਨੇ ਉਤਸੁਕ ਹੋ ਕੇ ਪੁੱਛਿਆ,

''ਕਿੱਥੇ ਲਿਜਾਵੋਗੇ ?''

''ਲਾਹੌਰ''

ਰਾਣੀ ਦੇ ਭੈ ਭੀਤ ਚਿਹਰੇ ਉਤੇ ਪਲ ਦੀ ਪਲ ਰੌਣਕ ਆਈ ਤੇ ਵਿਛੜੇ ਹੋਏ ਪੁੱਤਰ ਨੂੰ ਮੁੜ ਮਿਲ ਸਕਣ ਦੀ ਆਸ ਬੱਝੀ। ਉਹ ਸੋਚਦੀ ਕਿ ਲਾਹੌਰ ਵਿਚ ਰਹਿੰਦਿਆਂ ਸ਼ਾਇਦ ਕਦੀ ਲੁਕ ਛਿਪ ਕੇ ਪੁੱਤਰ ਦਾ ਮੂੰਹ ਵੇਖਣਾ ਨਸੀਬ ਹੋ ਹੀ ਜਾਵੇ। ਜਦ ਉਹ ਨਿੱਕਾ ਜਿਹਾ ਸ਼ਾਹੀ ਵਹੀਰ ਲਾਹੌਰ ਪੁੱਜ ਕੇ ਫਿਰੋਜ਼ਪੁਰ ਦੀ ਸੜਕ ਉਤੇ ਪੈ ਗਿਆ ਤਾਂ ਮਹਾਰਾਣੀ ਦੀਆਂ ਸਾਰੀਆਂ ਆਸਾਂ ਉਤੇ ਪਾਣੀ ਫਿਰ ਗਿਆ। ਉਸ ਦੀਆਂ ਆਂਦਰਾਂ ਪੁੱਤਰ ਵਿਛੋੜੇ ਵਿਚ ਟੁੱਟਣ ਲੱਗੀਆਂ। ਕਾਹਨੇ ਕਾਛੇ ਪੁੱਜ ਕੇ ਖਲੀਫਾ ਨੂਰਦੀਨ ਨੇ ਵਹੀਰ ਦੀ ਕਮਾਂਡ ਮੇਜਰ ਵੀਲਰ ਦੇ ਹਵਾਲੇ ਕਰ ਦਿੱਤੀ ਤੇ ਆਪ

ਵਾਪਸ ਲਾਹੌਰ ਪਰਤ ਆਇਆ । ਇਉਂ ਪੜਾਉ ਪੜਾਅ ਅੰਗਰੇਜ਼ੀ ਪਹਿਰੇ ਹੇਠ ਮਹਾਰਾਣੀ ਬਨਾਰਸ ਪੁੱਜ ਗਈ ਤੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤੀ ਗਈ ।

ਅੰਗਰੇਜ਼ ਨੀਤੀਵਾਨ ਲਾਰਡ ਡਲਹੌਜ਼ੀ ਮੁਲਤਾਨ ਉਤੇ ਤੁਰਤ ਫੌਜੀ ਕਾਰਵਾਈ ਨਹੀਂ ਸੀ ਕਰਨਾ ਚਾਹੁੰਦਾ । ਉਹ ਜਾਣਦਾ ਸੀ ਕਿ ਪੰਜਾਬ ਵਿਚ ਅੰਗਰੇਜ਼ ਵਿਰੁੱਧ ਉਠ ਰਹੇ ਲੋਕ ਜਜ਼ਬੇ ਜ਼ਰੂਰ ਕਿਸੇ ਦਿਨ ਨੂੰ ਭੜਕਣਗੇ ਤੇ ਸਿੱਧੀ ਟੱਕਰ ਲੈਣਗੇ ਤੇ ਉਹ ਉਸ ਦਿਨ ਦੀ ਉਡੀਕ ਵਿਚ ਸੀ । ਉਹ ਚਾਹੁੰਦਾ ਸੀ ਕਿ ਅੰਗਰੇਜ਼ ਵਿਰੋਧੀ ਪੰਜਾਬੀ ਅੰਸ਼ ਟੱਕਰ ਲੈਣ ਲਈ ਮਜਬੂਰ ਹੋ ਜਾਵੇ ਤੇ ਲਾਹੌਰ ਦਰਬਾਰ ਨਾਲ ਹੋਈਆਂ ਪਿਛਲੀਆਂ ਸਾਰੀਆਂ ਸੰਧੀਆਂ ਤੋੜ ਕੇ ਅੰਗਰੇਜ਼ਾਂ ਨੂੰ ਪੰਜਾਬ ਹੜੱਪ ਕਰਨ ਦਾ ਮੌਕਾ ਮਿਲ ਜਾਵੇ । ਉਹ ਮੁਲਤਾਨ ਦੀ ਬਗ਼ਾਵਤ ਨੂੰ ਸਥਾਨਕ ਨਹੀਂ ਸੀ ਰਹਿਣ ਦੇਣਾ ਚਾਹੁੰਦਾ ਸਗੋਂ ਇਸ ਨੂੰ ਅੰਗਰੇਜ਼ਾਂ ਵਿਰੁੱਧ ਸਮੂਹਕ ਅੰਦੋਲਨ ਦਾ ਨਾਂ ਦੇ ਕੇ ਪੰਜਾਬ ਉਤੇ ਕਬਜ਼ਾ ਕਰਨਾ ਲੋਚਦਾ ਸੀ । ਉਹ ਮੁਲਤਾਨ ਦੀ ਬਗ਼ਾਵਤ ਨੂੰ ਦਬਾ ਕੇ ਲਾਹੌਰ ਦਰਬਾਰ ਵਲੋਂ ਕੋਈ ਨਵਾਂ ਗਵਰਨਰ ਥਾਪਣ ਦੀ ਥਾਂ ਸਾਰਾ ਇਲਾਕਾ ਆਪਣੇ ਅਧੀਨ ਕਰ ਲੈਣਾ ਚਾਹੁੰਦਾ ਸੀ। ਇਸ ਕੰਮ ਲਈ ਪੂਰੀ ਤਿਆਰੀ ਤੇ ਵਿਉਂਤਬੰਦੀ ਦੀ ਲੋੜ ਸੀ ਤੇ ਦੇਸੀ ਫੌਜਾਂ ਉਤੇ ਉਸ ਨੂੰ ਵਿਸ਼ਵਾਸ ਨਹੀਂ ਸੀ ।

ਕਈ ਸੋਚ ਵਿਚਾਰਾਂ ਤੋਂ ਬਾਅਦ ਚਾਰ ਫੌਜੀ ਦਸਤੇ ਸਰਦਾਰ ਸ਼ੇਰ ਸਿੰਘ ਅਟਾਰੀ, ਸ਼ੇਖ ਇਮਾਮਦੀਨ, ਜਵਾਹਰ ਮੱਲ ਅਤੇ ਨਵਾਬ ਬਹਾਵਲਪੁਰ ਦੀ ਕਮਾਂਡ ਹੇਠ ਵੱਖ ਵੱਖ ਪਾਸਿਆਂ ਤੋਂ ਤੋਰ ਦਿੱਤੇ ।

ਅੰਗਰੇਜ਼ ਸਹਾਇਕ ਫੌਜਾਂ ਬੜੀ ਤੇਜ਼ੀ ਨਾਲ ਅੱਗੇ ਵਧਦੀਆਂ ਹੋਈਆਂ 27 ਜੂਨ ਨੂੰ ਮੁਲਤਾਨ ਸ਼ਹਿਰ ਤੋਂ ਛੇ ਮੀਲ ਦੂਰ ਸੂਰਜਕੁੰਡ ਪੁੱਜ ਗਈਆਂ । ਸ਼ੇਖ ਇਮਾਮਦੀਨ ਦੀ ਚਾਰ ਹਜ਼ਾਰ ਦੀ ਕੁਮਕ ਵੀ ਪੁੱਜ ਗਈ । ਬਹਾਵਲਪੁਰ ਫੌਜਾਂ ਦੀ ਕਮਾਨ ਅੰਗਰੇਜ਼ ਲੈਫਟੀਨੈਂਟ ਲੇਕ ਨੇ ਆਪਣੇ ਹੱਥਾਂ ਵਿਚ ਲੈ ਲਈ । ਦੀਵਾਨ ਮੂਲ ਰਾਜ ਨੇ ਸ਼ੇਖ ਇਮਾਮਦੀਨ ਨੂੰ ਚਿੱਠੀਆਂ ਰਾਹੀਂ ਬੜੀ ਪਰੇਰਨਾ ਕੀਤੀ ਕਿ ਤੈਨੂੰ ਨਿਮਕ ਹਰਾਮ ਹੋ ਕੇ ਦੇਸ਼ ਨਾਲ ਗ਼ਦਾਰੀ ਨਹੀਂ ਕਰਨੀ ਚਾਹੀਦੀ ਪਰੰਤੂ ਉਹ ਇਸ ਸਮੇਂ ਤਕ ਅੰਗਰੇਜ਼ਾਂ ਨੂੰ ਪੂਰੀ ਤਰ੍ਹਾਂ ਆਪਣਾ ਸਵਾਮੀ ਧਾਰਨ ਕਰ ਚੁੱਕਾ ਸੀ ।

ਹੁਣ ਦੀਵਾਨ ਮੂਲ ਰਾਜ ਨੇ ਬਾਬਾ ਮਹਾਰਾਜ ਸਿੰਘ ਨਾਲ ਸਲਾਹ ਕਰਕੇ ਫੌਜ ਦੀ ਕਮਾਨ ਆਪਣੇ ਹੱਥਾਂ ਵਿਚ ਲਈ ਤੇ 1100 ਚੋਣਵੇਂ ਸਿਪਾਹੀ ਲੈ ਕੇ ਪਹਿਲੀ ਜੁਲਾਈ ਨੂੰ ਵੈਰੀ ਦਲਾਂ ਉਤੇ ਟੁੱਟ ਪਿਆ । ਅਚਾਨਕ ਵੈਰੀ ਦੀ ਗੋਲੀ ਦੀਵਾਨ ਦੇ ਹਾਥੀ ਨੂੰ ਲੱਗੀ ਤੇ ਮੂਲ ਰਾਜ ਥੱਲੇ ਡਿਗ ਪਿਆ । ਆਗੂ ਦੇ ਡਿਗਣ ਨਾਲ ਫੌਜ ਵਿਚ ਘਬਰਾਹਟ ਫੈਲ ਗਈ ਪਰੰਤੂ ਛੇਤੀ ਹੀ ਦੀਵਾਨ ਫਿਰ ਸੰਭਲਿਆ ਤੇ ਆਪਣੀ ਫੌਜ ਨੂੰ ਹਲਾਸ਼ੇਰੀ ਦੇਣ ਲੱਗ ਪਿਆ ।

ਹੁਣ ਜਰਨੈਲ ਵਿਸ਼ ਦੀ ਕਮਾਨ ਹੇਠ ਲਾਹੌਰ ਅਤੇ ਫਿਰੋਜ਼ਪੁਰ ਤੋਂ ਹੋਰ ਫੌਜ ਪਹੁੰਚ ਗਈ ਤੇ ਉਧਰੋਂ ਸਰਦਾਰ ਸ਼ੇਰ ਸਿੰਘ ਅਟਾਰੀ ਵੀ ਪੰਜ ਹਜ਼ਾਰ ਸਿਪਾਹੀਆਂ ਸਮੇਤ ਮੁਲਤਾਨ ਪੁੱਜ ਗਿਆ। ਵੈਰੀ ਦਲਾਂ ਨੇ ਮੁਲਤਾਨ ਸ਼ਹਿਰ ਦਾ ਘੇਰਾ ਘੱਤ ਲਿਆ । ਦੀਵਾਨ ਮੂਲ ਰਾਜ ਕੋਲ ਕੇਵਲ ਸਤ ਹਜ਼ਾਰ ਫੌਜੀ ਸਿਪਾਹੀ ਸਨ ਅਤੇ ਦੂਜੇ ਪਾਸੇ ਅੰਗਰੇਜ਼ ਪੈਂਤੀ ਹਜ਼ਾਰ ਦਾ ਲਾਮ ਲਸ਼ਕਰ ਲੈ ਕੇ ਮੁਲ-ਤਾਨ ਨੂੰ ਘੇਰੀ ਬੈਠੇ ਸਨ । ਬਾਹਰੋਂ ਜਿਹੜਾ ਵੀ ਹੱਲਾ ਬੋਲਿਆ ਜਾਂਦਾ, ਦੀਵਾਨ ਦੇ ਸੂਰਬੀਰ ਜੱਥੇ ਪਿਛਾੜ ਛਡਦੇ ।

ਇਨ੍ਹਾਂ ਦਿਨਾਂ ਵਿਚ ਹਜ਼ਾਰੇ ਦਾ ਗਵਰਨਰ ਸਰਦਾਰ ਚਤਰ ਸਿੰਘ ਅਟਾਰੀ ਅੰਗਰੇਜ਼ਾਂ ਨਾਲ

ਵਿਗੜ ਬੈਠਾ, ਜਿਸ ਦਾ ਜ਼ਿਮੇਵਾਰ ਉਥੋਂ ਦਾ ਰਾਜਸੀ ਸਲਾਹਕਾਰ ਮੇਜਰ ਜੇਮਜ਼ ਐਬਿਟ ਸੀ। ਸਰਦਾਰ ਚਤਰ ਸਿੰਘ ਅਤੇ ਮੇਜਰ ਐਬਿਟ ਵਿਚ ਸ਼ੁਰੂ ਤੋਂ ਹੀ ਖੁੜਬਾ ਖੁੜਬੀ ਚਲੀ ਆ ਰਹੀ ਸੀ। ਐਬਿਟ ਚਾਹੁੰਦਾ ਸੀ ਕਿ ਗਵਰਨਰ ਮੇਰੇ ਇਸ਼ਾਰੇ ਉਤੇ ਨੱਚੇ ਤੇ ਰਾਜ ਪਰਬੰਧ ਦੀ ਸਾਰੀ ਸ਼ਕਤੀ ਮੇਰੇ ਹੱਥਾਂ ਵਿਚ ਹੋਵੇ ਪਰੰਤੂ ਸਰਦਾਰ ਚਤਰ ਸਿੰਘ ਦੇ ਹੁੰਦਿਆਂ ਇਹ ਆਸ ਪੂਰੀ ਨਹੀਂ ਸੀ ਹੁੰਦੀ। ਉਹ ਹਰ ਸਮੇਂ ਰਾਜ ਪਰਬੰਧ ਉਤੇ ਟੀਕਾ ਟਿਪਣੀ ਕਰਦਾ ਰਹਿੰਦਾ ਤੇ ਗਵਰਨਰ ਦੇ ਖਿਲਾਫ਼ ਰੈਜ਼ੀਡੈਂਟ ਲਾਹੌਰ ਨੂੰ ਲਿਖਦਾ ਰਹਿੰਦਾ। ਮੁਲਤਾਨ ਦੀ ਬਗ਼ਾਵਤ ਹੋਣ ਨਾਲ ਉਸਨੂੰ ਹੋਰ ਵੀ ਮੌਕਾ ਹੱਥ ਆ ਗਿਆ ਤੇ ਉਸਨੇ ਸਰਦਾਰ ਚਤਰ ਸਿੰਘ ਉਤੇ ਕਈ ਦੋਸ਼ ਲਾਉਣੇ ਸ਼ੁਰੂ ਕਰ ਦਿਤੇ।

ਹਰੀਪੁਰ ਹਜ਼ਾਰੇ ਦਾ ਇਲਾਕਾ ਵਧੇਰੇ ਕਰਕੇ ਇਸਲਾਮੀ ਵਸੋਂ ਵਾਲਾ ਹੈ। ਐਬਿਟ ਉਥੋਂ ਦੇ ਪਠਾਣਾਂ ਨੂੰ ਸਿੱਖਾਂ ਵਿਰੁਧ ਉਕਸਾਉਂਦਾ ਰਹਿੰਦਾ ਤੇ ਇਉਂ ਰਾਜ ਦਾ ਅਮਨ ਚੈਨ ਖਰਾਬ ਕਰਦਾ ਰਹਿੰਦਾ। ਹੁਣ ਤਾਂ ਉਸਨੇ ਆਪਣਾ ਨਿਵਾਸ ਵੀ ਹਰੀਪੁਰ ਦੀ ਥਾਂ, ਉਥੋਂ ਤੀਹ ਮੀਲ ਦੂਰ ਸੰਘਣੇ ਪਠਾਣੀ ਇਲਾਕੇ ਵਿਚ 'ਸ਼ੇਰਵਾਂ' ਨਾਂ ਦੇ ਇਕ ਪਿੰਡ ਵਿਚ ਕਰ ਲਿਆ ਸੀ। ਉਥੇ ਰਹਿੰਦਿਆਂ ਹੋਇਆਂ ਉਸਨੇ ਖੁਲ੍ਹੇ ਤੌਰ ਤੇ ਪਠਾਣਾਂ ਨੂੰ ਸਿਖ ਰਾਜ ਖਤਮ ਕਰਨ ਲਈ ਚੁਕਣਾ ਸ਼ੁਰੂ ਕਰ ਦਿਤਾ। ਇਕ ਵੇਰ ਜੋਸ਼ੀਲੇ ਪਠਾਣਾਂ ਦੀ ਇਕ ਟੁਕੜੀ ਨੇ ਹਰੀਪੁਰ ਉਤੇ ਹੱਲਾ ਵੀ ਬੋਲ ਦਿਤਾ ਜਿਸ ਨੂੰ ਸਰਦਾਰ ਚਤਰ ਸਿੰਘ ਨੇ ਸਿਆਣਪ ਅਤੇ ਦਲੇਰੀ ਨਾਲ ਪਛਾੜ ਦਿਤਾ। ਮੇਜਰ ਐਬਿਟ ਦੀ ਨੀਤ ਰੈਜ਼ੀਡੈਂਟ ਲਾਹੌਰ ਵਲ ਲਿਖੀ ਇਕ ਚਿੱਠੀ ਤੋਂ ਸਹਿਜੇ ਹੀ ਭਾਂਪੀ ਜਾ ਸਕਦੀ ਹੈ। ਉਹ ਲਿਖਦਾ ਹੈ, "ਮੈਂ ਹਜ਼ਾਰੇ ਦੇ ਉਘੇ ਪਠਾਣ ਆਗੂਆਂ ਨੂੰ ਧਰਮ ਦਾ ਵਾਸਤਾ ਪਾ ਕੇ ਤੇ ਆਪਣੇ ਵਡ ਵਡੇਰਿਆਂ ਦੇ ਬਦਲੇ ਲੈਣ ਦੀ ਪਰੇਰਨਾ ਦੇ ਕੇ ਸਿੱਖਾਂ ਵਿਰੁੱਧ ਉਕਸਾਉਂਦਾ ਰਹਿੰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਹਥਿਆਰ ਬੰਦ ਪਠਾਣ ਇਕੱਠੇ ਹੋ ਕੇ ਸਿੱਖਾਂ ਦਾ ਖੁਰਾ ਖੋਜ ਮਿਟਾ ਦੇਣ।"* ਮੇਜਰ ਐਬਿਟ ਦੀਆਂ ਅਜੇਹੀਆਂ ਹਰਕਤਾਂ ਤੋਂ ਸਰਦਾਰ ਚਤਰ ਸਿੰਘ ਦਾ ਦਿਲ ਸੜਿਆ ਪਿਆ ਸੀ ਅਤੇ ਉਹ ਸਮਝਦਾ ਸੀ ਕਿ ਐਬਿਟ ਦੀਆਂ ਇਹ ਆਪ ਹੁਦਰੀਆਂ ਹਰਕਤਾਂ ਕੇਵਲ ਇਸ ਲਈ ਹਨ ਕਿ ਉਹ ਹਾਕਮ ਸ਼੍ਰੇਣੀ ਦਾ ਪ੍ਰਤੀਨਿਧ ਹੈ।

ਇਸ ਤੋਂ ਛੁੱਟ ਸਰਦਾਰ ਚਤਰ ਸਿੰਘ ਨੂੰ ਅੰਗਰੇਜ਼ਾਂ ਵਿਰੁਧ ਕੁਝ ਨਿੱਜੀ ਰੰਜਸ਼ਾਂ ਵੀ ਸਨ। ਉਸਦੀ ਲੜਕੀ ਮਹਾਰਾਜਾ ਦਲੀਪ ਸਿੰਘ ਨਾਲ ਮੰਗੀ ਹੋਈ ਸੀ ਜਿਸਦੀ ਸ਼ਾਦੀ ਕਰਨ ਲਈ ਉਹ ਕਈ ਵੇਰ ਅੰਗਰੇਜ਼ ਰੈਜ਼ੀਡੈਂਟ ਨੂੰ ਲਿਖ ਚੁਕਾ ਸੀ ਪਰੰਤੂ ਉਹ ਹਰ ਸਮੇਂ ਟਾਲਮ ਟੋਲ ਹੀ ਕਰ ਛਡਦਾ ਸੀ। ਉਸਨੇ ਭਾਂਪ ਲਿਆ ਸੀ ਕਿ ਇਸ ਰਿਸ਼ਤੇ ਵਿਚ ਅੰਗਰੇਜ਼ ਖ਼ੁਸ਼ ਨਹੀਂ ਸਨ। ਮਹਾਰਾਣੀ ਜਿੰਦਾਂ ਦੇ ਦੇਸ਼ ਨਿਕਾਲੇ ਨੇ ਅੰਗਰੇਜ਼ ਨੂੰ ਹੋਰ ਵੀ ਨੰਗਿਆਂ ਕਰ ਦਿਤਾ ਸੀ। ਲਾਹੌਰ ਦਰਬਾਰ ਦੇ ਸ਼ੁਭ ਚਿੰਤਕ ਸਰਦਾਰ ਦਿਲੋਂ ਅੰਗਰੇਜ਼ ਸਰਕਾਰ ਦੀ ਵਧੀਕੀ ਨੂੰ ਅਨੁਭਵ ਕਰਦੇ ਹੋਏ ਚਿੰਤਾਤੁਰ ਸਨ ਕਿ ਪਤਾ ਨਹੀਂ ਕਿਹੜੇ ਵੇਲੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬੋਂ ਬਾਹਰ ਲੈ ਜਾਣ। ਮਹਾਰਾਣੀ ਜਿੰਦਾਂ ਦੇ ਦੁਖੜੇ, ਮੇਜਰ ਐਬਿਟ ਦੀਆਂ ਵਧੀਕੀਆਂ ਅਤੇ ਦੀਵਾਨ ਮੂਲ ਰਾਜ ਦੀ ਦਲੇਰੀ ਨੇ ਸਰਦਾਰ ਚਤਰ ਸਿੰਘ ਨੂੰ ਸਚਮੁਚ ਹੀ ਅੰਗਰੇਜ਼ ਵਿਰੋਧੀ ਬਣਾ ਦਿਤਾ। ਉਸਨੇ ਰੈਜ਼ੀਡੈਂਟ ਲਾਹੌਰ ਨੂੰ ਮੇਜਰ ਐਬਿਟ ਦੀਆਂ ਚਾਲਾਂ ਤੋਂ ਜਾਣੂ ਕਰਾਉਣ ਲਈ ਇਕ ਪੱਤਰ ਲਿਖਿਆ

*Parliamentary Papers relating to the panjab—1847-49, Page 301.

ਯੋਗ ਕਾਰਵਾਈ ਦੀ ਮੰਗ ਕੀਤੀ । ਜਿਸਦੇ ਉੱਤਰ ਵਜੋਂ ਸਰਦਾਰ ਚਤਰ ਸਿੰਘ ਨੂੰ ਖ਼ੂਬ ਾੜ ਪਈ । ਉਸਦੀ ਕੌਮੀ ਅਣਖ ਨੇ ਵੰਗਾਰਿਆ ਤੇ ਉਹ ਅੰਗਰੇਜ਼ਾਂ ਦਾ ਪੱਕਾ ਵੈਰੀ ਬਣ ਗਿਆ । ਉਸਨੇ ਪਿਸ਼ਾਵਰ, ਅਟਕ, ਬੰਨੂੰ ਅਤੇ ਹੋਰ ਥਾਵਾਂ ਦੀਆਂ ਸਿਖ ਰਜਮਟਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਧਰਮ ਅਤੇ ਕੌਮੀ ਅਣਖ ਦੀ ਖਾਤਰ ਉਠ ਖੜੀਆਂ ਹੋਣ । ਇਨ੍ਹਾਂ ਪਲਟਣਾਂ ਦੇ ਬਹੁਤ ਸਾਰੇ ਸਿਪਾਹੀਆਂ ਨੇ ਪੰਜਾਬ ਦੇ ਅਣਖੀਲੇ ਸਰਦਾਰ ਦੇ ਹੁਕਮ ਦੀ ਪਾਲਣਾ ਕਰਨ ਦਾ ਇਕਰਾਰ ਕੀਤਾ ।

ਹੁਣ ਸਰਦਾਰ ਚਤਰ ਸਿੰਘ ਅੰਗਰੇਜ਼ਾਂ ਨੂੰ ਕਰੜੇ ਹੱਥ ਵਿਖਾਉਣ ਲਈ ਜਤਨਾਂ ਵਿਚ ਜੁਟ ਗਿਆ । ਉਸਨੇ ਮੁਲਤਾਨ ਦੇ ਗਵਰਨਰ ਦੀਵਾਨ ਮੂਲ ਰਾਜ ਨੂੰ ਸਹਾਇਤਾ ਦਿਤੀ । ਕਾਬਲ ਦੇ ਹਾਕਮ ਅਮੀਰ ਦੋਸਤ ਮੁਹੰਮਦ ਖਾਂ ਨਾਲ ਤਾਲ ਮੇਲ ਕਾਇਮ ਕੀਤਾ ਤੇ ਗੁਪਤ ਰੂਪ ਵਿਚ ਉਸ ਨਾਲ ਮੁਲਾਕਾਤ ਵੀ ਕੀਤੀ । ਉਸ ਨਾਲ ਇਹ ਇਕਰਾਰ ਕਰ ਲਿਆ ਗਿਆ ਕਿ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਬਾਹਰ ਕਢਣ ਤੋਂ ਬਾਅਦ ਪਿਸ਼ਾਵਰ ਦਾ ਇਲਾਕਾ ਉਸਨੂੰ ਵਾਪਸ ਦੇ ਦਿਤਾ ਜਾਵੇਗਾ ।

ਸਰਦਾਰ ਚਤਰ ਸਿੰਘ ਦਾ ਵਡਾ ਲੜਕਾ ਰਾਜਾ ਸ਼ੇਰ ਸਿੰਘ ਇਨ੍ਹਾਂ ਦਿਨਾਂ ਵਿਚ ਲਾਹੌਰ ਦਰਬਾਰ ਵਲੋਂ ਦੀਵਾਨ ਮੂਲ ਰਾਜ ਵਿਰੁਧ ਲੜ ਰਿਹਾ ਸੀ । ਬਾਬਾ ਮਹਾਰਾਜ ਸਿੰਘ ਦੀ ਪਰੇਰਨਾ ਨਾਲ ਉਹ ਪੰਜ ਹਜ਼ਾਰ ਦੀ ਫ਼ੌਜੀ ਨਫਰੀ ਲੈ ਕੇ ਦੀਵਾਨ ਮੂਲ ਰਾਜ ਨਾਲ ਮਿਲ ਗਿਆ ।

ਰਾਜਾ ਸ਼ੇਰ ਸਿੰਘ ਦਾ ਆਪਣੀ ਫੌਜ ਸਮੇਤ ਬਾਗੀਆਂ ਨਾਲ ਜਾ ਰਲਣਾ ਅੰਗਰੇਜ਼ਾਂ ਦੀ ਫੌਜੀ ਤਾਕਤ ਉਤੇ ਭਾਰੀ ਸੱਟ ਸੀ । ਮੇਜਰ ਐਡਵਰਡਜ਼ ਨੂੰ ਇਕ ਨੀਤੀ ਸੁਝੀ ਤੇ ਉਹ ਕੰਮ ਕਰ ਗਈ । ਐਡਵਰਡਜ਼ ਨੇ ਇਕ ਚਿੱਠੀ ਰਾਜਾ ਸ਼ੇਰ ਸਿੰਘ ਦੇ ਨਾਂ ਲਿਖੀ, ਜਿਸ ਵਿਚ ਪਰਸੰਸਾ ਕਰਦਿਆਂ ਹੋਇਆਂ ਲਿਖਿਆ ਕਿ 'ਬੜੀ ਖੁਸ਼ੀ ਦੀ ਗੱਲ ਹੈ ਕਿ ਕਈ ਦਿਨਾਂ ਦੀ ਮੇਹਨਤ ਬਾਅਦ ਤੁਸੀਂ ਵੈਰੀ ਦੀਆਂ ਅੱਖਾਂ ਵਿਚ ਘੱਟਾ ਪਾਉਣ ਵਿਚ ਸਫਲ ਹੋ ਗਏ ਹੋ । ਆਸ ਹੈ ਕਿ ਹੁਣ ਸਾਡੇ ਸਾਰੇ ਕੰਮ ਰਾਸ ਹੋ ਜਾਣਗੇ । ਇਸ ਭਾਵ ਦੀ ਚਿੱਠੀ ਜਾਣ ਬੁਝ ਕੇ ਦੀਵਾਨ ਮੂਲ ਰਾਜ ਦੇ ਹੱਥਾਂ ਤਕ ਪੁਚਾ ਦਿਤੀ ਗਈ । ਫਿਰ ਕੀ ਸੀ । ਦੀਵਾਨ ਮੂਲ ਰਾਜ ਨੂੰ ਰਾਜਾ ਸ਼ੇਰ ਸਿੰਘ ਦੀ ਨੀਤ ਉਤੇ ਸ਼ੱਕ ਪੈ ਗਿਆ ਤੇ ਉਸਨੇ ਸ਼ੇਰ ਸਿੰਘ ਨੂੰ ਫੌਜਾਂ ਸਮੇਤ ਕਿਲ੍ਹੇ ਵਿਚੋਂ ਬਾਹਰ ਨਿਕਲ ਜਾਣ ਦਾ ਹੁਕਮ ਦੇ ਦਿਤਾ । ਰਾਜਾ ਸ਼ੇਰ ਸਿੰਘ ਮੁਲਤਾਨ ਤੋਂ ਚਲ ਕੇ ਪਹਿਲਾਂ ਲਾਹੌਰ ਵਲ ਵਧਿਆ ਪਰੰਤੂ ਫਿਰ ਜਨਰਲ ਗਫ ਦੀ ਚੜ੍ਹਤ ਸੁਣ ਕੇ ਪਿਛਾਂਹ ਹਟ ਆਇਆ ਤੇ ਚਨਾਬ ਦੇ ਦੋਵੇਂ ਪਾਸੀਂ ਕੁਝ ਕਿਲ੍ਹੇ ਮਾਰ ਕੇ ਵਡੀ ਟੱਕਰ ਲਈ ਤਿਆਰੀ ਕਰਨ ਲੱਗ ਪਿਆ । ਇਨ੍ਹਾਂ ਦਿਨਾਂ ਵਿਚ ਹੀ ਦੀਵਾਨ ਦੇ ਸ਼ੱਕੀ ਸੁਭਾਅ ਕਾਰਨ ਬਾਬਾ ਮਹਾਰਾਜ ਸਿੰਘ ਤੇ ਦੀਵਾਨ ਵਿਚ ਮਤਭੇਦ ਪੈਦਾ ਹੋ ਗਏ ਤੇ ਉਹਨਾਂ ਵੀ ਆਪਣੇ ਸਾਥੀਆਂ ਸਮੇਤ ਮੁਲਤਾਨ ਛਡ ਦਿਤਾ ।

ਸਰਦਾਰ ਚਤਰ ਸਿੰਘ ਨੇ 20 ਅਗਸਤ 1843 ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੇ ਸਾਹਮਣੇ ਅਰਦਾਸਾ ਸੋਧ ਕੇ ਦੇਸ਼ ਭਗਤੀ ਦਾ ਪ੍ਰਣ ਲਿਆ ਤੇ ਅਗਲੇ ਦਿਨ ਗੋਰਮਿੰਟ ਹਾਊਸ ਹਰੀਪੁਰ ਵਿਖੇ ਖਾਲਸਈ ਸ਼ਾਨ ਵਾਲਾ ਕੇਸਰੀ ਝੰਡਾ ਝੁਲਾਇਆ । ਗੁਪਤ ਢੰਗਾਂ ਰਾਹੀਂ ਪਿਸ਼ਾਵਰ, ਬੰਨੂੰ, ਡੇਰਾਜਾਤ, ਹਸਨ ਅਬਦਾਲ ਅਤੇ ਰਾਵਲਪਿੰਡੀ ਆਦਿ ਫੌਜੀ ਟਿਕਾਣਿਆਂ ਵਿਚ ਅੰਗਰੇਜ਼ ਵਿਰੋਧੀ ਪਰਚਾਰ ਸ਼ੁਰੂ ਕਰ ਦਿਤਾ । ਪੰਜਾਬ ਦੇ ਵਖ ਵਖ ਇਲਾਕਿਆਂ ਵਿਚ ਅੰਗਰੇਜ਼ਾਂ ਨਾਲ ਵੱਟ ਖ ਣ

ਵਾਲੇ ਨਾਮ ਕਟੇ ਫੌਜੀਆਂ ਨੂੰ ਜਥੇਬੰਦ ਕਟਨ ਦਾ ਪਰੋਗਰਾਮ ਵੀ ਬਣਾਇਆ ਗਿਆ। ਬਾਬਾ ਮਹਾਰਾਜ ਸਿੰਘ ਦੀ ਸਿਖੀ ਸੇਵਕੀ ਸਾਰੇ ਪੰਜਾਬ ਵਿਚ ਖਿਲਰੀ ਹੋਈ ਸੀ, ਉਨ੍ਹਾਂ ਇਸ ਕੰਮ ਵਿਚ ਚੋਖਾ ਹਿਸਾ ਪਾਇਆ। ਦੀਵਾਨ ਮੂਲ ਰਾਜ ਦੀ ਪਰੇਰਨਾ ਨਾਲ ਦੇਸੀ ਫੌਜਾਂ ਵਿਚੋਂ ਬਹੁਤ ਸਾਰੇ ਸਿਖ ਸਿਪਾਹੀ ਅੰਗਰੇਜ਼ ਦਾ ਸਾਥ ਛਡ ਕੇ ਬਾਗੀਆਂ ਨਾਲ ਜਾ ਮਿਲੇ ਸਨ। ਸਖਤ ਪਹਿਰਿਆਂ ਹੇਠ ਹੁੰਦਿਆਂ ਹੋਇਆਂ ਵੀ ਰਾਣੀ ਜਿੰਦਾਂ ਦੇ ਅੰਗਰੇਜ਼ ਵਿਰੁਧ ਉਕਸਾਊ ਸੰਦੇਸ਼ ਤੇ ਚਿਠੀਆਂ ਪੰਜਾਬ ਦੇ ਸਰਦਾਰਾਂ ਦੇ ਨਾਂ ਆਉਂਦੀਆਂ ਰਹਿੰਦੀਆਂ ਸਨ। ਉਹ ਸਿਖ ਸਰਦਾਰਾਂ ਦੀ ਅਣਖ ਨੂੰ ਵੰਗਾਰਦੀ ਹੋਈ ਅੰਗਰੇਜ਼ ਨੂੰ ਪੰਜਾਬ ਵਿਚੋਂ ਕਢਣ ਤੇ ਜ਼ੋਰ ਦੇ ਰਹੀ ਸੀ। ਸਰਦਾਰ ਚਤਰ ਸਿੰਘ ਸਰਦਾਰ ਸ਼ੇਰ ਸਿੰਘ, ਦੀਵਾਨ ਮੂਲ ਰਾਜ ਤੇ ਬਾਬਾ ਮਹਾਰਾਜ ਸਿੰਘ ਨਾਲ ਗੁਪਤ ਸੂਹਿਆਂ ਰਾਹੀਂ ਤਾਲ ਮੇਲ ਕਾਇਮ ਸੀ। ਕਈ ਵੇਰ ਅਜੇਹੀਆਂ ਚਿਠੀਆਂ ਰਾਹ ਵਿਚ ਫੜੀਆਂ ਵੀ ਜਾਂਦੀਆਂ ਤੇ ਰਾਣੀ ਜਿੰਦਾਂ ਉਤੇ ਸਖਤੀ ਹੋਰ ਵੀ ਵਧ ਜਾਂਦੀ।

ਹੁਣ ਲਗ ਪਗ ਸਾਰੇ ਦਾ ਸਾਰਾ ਪੱਛਮੀ ਪੰਜਾਬ ਅੰਗਰੇਜ਼ ਵਿਰੋਧੀ ਅੱਗ ਦੀ ਲਪੇਟ ਵਿਚ ਆ ਚੁਕਾ ਸੀ। ਬਾਗੀ ਸਰਦਾਰਾਂ ਵਿਚੋਂ ਬਹੁਤੇ ਅੰਮ੍ਰਿਤਸਰ ਤੇ ਲਾਹੌਰ ਦੇ ਇਲਾਕਿਆਂ ਦੇ ਰਹਿਣ ਵਾਲੇ ਸਨ ਪਰੰਤੂ ਹਾਲਾਤ ਦੇ ਗੇੜ ਨਾਲ ਉਨ੍ਹਾਂ ਨੂੰ ਇਸ ਪਾਸੇ ਠਿਲ ਆਉਣਾ ਪਿਆ ਸੀ। ਦਿਨੋਂ ਦਿਨ ਵਧ ਰਹੀ ਵਿਰੋਧਤਾ ਨੂੰ ਵੇਖ ਕੇ ਅੰਗਰੇਜ਼ਾਂ ਨੂੰ ਬੜੀ ਚਿੰਤਾ ਹੋਈ। ਉਨ੍ਹਾਂ ਨੇ ਥਾਂ ਥਾਂ ਸਿਖ ਸਰਦਾਰਾਂ ਦੀਆਂ ਗਰਿਫਤਾਰੀਆਂ ਤੇ ਜਾਇਦਾਦ ਜ਼ਬਤੀਆਂ ਸ਼ੁਰੂ ਕਰ ਦਿਤੀਆਂ। ਕਈ ਕਮਜ਼ੋਰ ਦਿਲਿਆਂ ਨੇ ਆਪਣੀ ਜਾਇਦਾਦ ਬਚਾਉਣ ਲਈ ਅੰਗਰੇਜ਼ਾਂ ਨਾਲ ਸੁਰ ਮੇਲ ਕੇ ਚਲਣਾ ਹੀ ਯੋਗ ਸਮਝ ਲਿਆ। ਹੁਣ ਅੰਗਰੇਜ਼ ਆਪਣੀ ਸਾਰੀ ਫੌਜੀ ਸ਼ਕਤੀ ਜੰਗ ਵਿਚ ਝੋਕ ਕੇ ਪੰਜਾਬ ਨੂੰ ਆਪਣੇ ਕਬਜ਼ੇ ਵਿਚ ਰਖਣ ਲਈ ਡਟ ਗਿਆ ਸੀ। ਨਵੰਬਰ 1848 ਵਿਚ ਜਰਨੈਲ ਗਫ਼ ਬਹੁਤ ਵਡੀ ਭਾਰਤੀ ਤੇ ਅੰਗਰੇਜ਼ੀ ਕੁਮਕ ਲੈ ਕੇ ਬਾਗੀਆਂ ਨੂੰ ਦਬਾਉਣ ਲਈ ਅਗੇ ਵਧਿਆ। ਸਰਦਾਰ ਸ਼ੇਰ ਸਿੰਘ ਉਸ ਨਾਲ ਚਨਾਬ ਦੇ ਕੰਢੇ ਲੋਹਾ ਲੈਣਾ ਚਾਹੁੰਦਾ ਸੀ। ਉਸ ਨੇ ਕਈ ਕਿਲ੍ਹੇ ਆਪਣੇ ਅਧੀਨ ਕਰ ਲਏ ਸਨ ਤੇ ਪੱਕੇ ਪੈਰਾਂ ਤੇ ਡਟਿਆ ਹੋਇਆ ਸੀ। ਨਵੰਬਰ ਦੇ ਪਿਛਲੇ ਪੱਖ ਅੰਗਰੇਜ਼ ਫੌਜਾਂ ਬਰਗੇਡੀਅਰ ਕੈਂਪਬੈਲ ਦੀ ਕਮਾਨ ਹੇਠ ਰਾਮ ਨਗਰ ਦੇ ਕਿਲ੍ਹੇ ਵਲ ਨੂੰ ਵਧੀਆਂ। ਉਨ੍ਹਾ ਦਾ ਰੁਖ ਵੇਖ ਕੇ ਸਰਦਾਰ ਸ਼ੇਰ ਸਿੰਘ ਵੀ ਆਪਣੀਆਂ ਫੌਜਾਂ ਸਮੇਤ ਦਰਿਆ ਚਨਾਬ ਪਾਰ ਕਰ ਕੇ ਅਗੇ ਵਧਿਆ। ਅੰਗਰੇਜ਼ ਫੌਜਾਂ ਨੇ ਪੰਜਾਬੀਆਂ ਨੂੰ ਪਿਛੇ ਦਰਿਆ ਵਲ ਧਕਣਾ ਚਾਹਿਆ ਤੇ ਇਸ ਨੀਤ ਨਾਲ ਉਤੋੜਿਤੀ ਕਈ ਹੱਲੇ ਬੋਲੇ। ਪੰਜਾਬੀ ਜੋਧਿਆਂ ਨੇ ਉਨ੍ਹਾਂ ਦੇ ਸਾਰੇ ਹੱਲੇ ਨਕਾਰਾ ਬਣਾ ਦਿਤੇ ਤੇ ਅੰਗਰੇਜ਼ ਨੂੰ ਬਹੁਤ ਸਾਰਾ ਫੌਜੀ ਨੁਕਸਾਨ ਕਰਵਾ ਕੇ ਪਿਛੇ ਹਟਣਾ ਪਿਆ। ਇਸ ਲੜਾਈ ਵਿਚ ਵੈਰੀ ਦੇ ਤਿੰਨ ਵਡੇ ਅਫਸਰ ਕਰਨਲ ਹੈਵਲੌਕ, ਬਰਗੇਡੀਅਰ ਕੁਰੇਟੀਨ ਤੇ ਕੈਪਟਨ ਫਿਟਜ਼ਰਲਡ ਮਾਰੇ ਗਏ ਤੇ ਕੁਝ ਤੋਪਾਂ ਤੇ ਫੌਜੀ ਝੰਡੀਆਂ ਵੀ ਸਿੰਘਾਂ ਨੇ ਖੋਹ ਲਈਆਂ। ਸਰਦਾਰ ਸ਼ੇਰ ਸਿੰਘ ਨੇ ਅੰਗਰੇਜ਼ਾਂ ਨੂੰ ਸੰਦੇਸ਼ ਭੇਜਿਆ ਕਿ ਜੇਕਰ ਉਹ ਲਾਹੌਰ ਛਡ ਜਾਣਾ ਮੰਨ ਜਾਣ ਤਾਂ ਸਿਖ ਸੁਲ੍ਹਾ ਕਰ ਲੈਣਗੇ ਪਰੰਤੂ ਅੰਗਰੇਜ਼ਾਂ ਵਲੋਂ ਇਸਦਾ ਕੋਈ ਉਤਰ ਨਾ ਆਇਆ, ਉਨ੍ਹਾਂ ਨੂੰ ਪਿਛੋਂ ਆ ਰਹੀ ਨਵੀ ਸਹਾਇਕ ਫੌਜ ਉਤੇ ਭਰੋਸਾ ਸੀ।

ਰਾਮ ਨਗਰ ਦੀ ਲੜਾਈ ਤੋਂ ਇਕ ਹਫਤਾ ਪਿਛੋਂ ਜਨਰਲ ਗਫ਼ ਆਪ ਅਗੇ ਵਧਿਆ ਤੇ ਕੁਝ ਮੀਲ ਉਪਰ ਜਾ ਕੇ ਮਲਾਹਾਂ ਨੂੰ ਵੱਢੀ ਦੇ ਕੇ ਰਾਤੋ ਰਾਤ ਆਪਣੀਆਂ ਫੌਜਾਂ ਨੂੰ ਦਰਿਆ

ਚਨਾਬ ਤੋਂ ਪਾਰ ਕੀਤਾ। ਪਤਾ ਲਗਣ ਉਤੇ ਸਰਦਾਰ ਸ਼ੇਰ ਸਿੰਘ ਵੀ ਅਗੇ ਵਧਿਆ। ਸਦੁੱਲਾਪੁਰ ਪਿੰਡ ਦੇ ਨੇੜੇ ਤੋਪਾਂ ਦਾ ਖੂਬ ਘਮਸਾਣ ਮਚਿਆ। ਅੰਗਰੇਜ਼ਾਂ ਦੇ ਵਧੀਆ ਤੋਪਖਾਨੇ ਅੱਗੇ ਪੰਜਾਬੀਆਂ ਦੇ ਪੈਰ ਉਖੜ ਗਏ ਉਹ ਜੇਹਲਮ ਨਦੀ ਵਲ ਪਿਛਾਂਹ ਹਟ ਗਏ ਤੇ ਰਸੂਲ ਪਿੰਡ ਦੇ ਨੇੜੇ ਆਪਣੇ ਮੋਰਚੇ ਪੁਟ ਲਏ। ਉਨ੍ਹਾਂ ਤੋਂ ਤਿੰਨ ਮੀਲ ਦੂਰ ਡਿੰਘੀ ਪਿੰਡ ਦੇ ਨੇੜੇ ਅੰਗਰੇਜ਼ ਡਟੇ ਬੈਠੇ ਸਨ। ਸਰਦਾਰ ਸ਼ੇਰ ਸਿੰਘ ਨੇ ਦੁਸ਼ਮਨ ਉਤੇ ਇਕ ਦੋ ਹੱਲੇ ਕੀਤੇ ਪਰ ਬਹੁਤੀ ਸਫਲਤਾ ਨਾ ਹੋਈ।

ਉਧਰ ਮੁਲਤਾਨ ਵਿਚ ਦੀਵਾਨ ਮੂਲ ਰਾਜ ਅਜੇ ਤੀਕ ਡਟਿਆ ਹੋਇਆ ਸੀ। ਅੰਗਰੇਜ਼ ਫੌਜਾਂ ਨੇ ਕਈ ਜ਼ੋਰਦਾਰ ਹੱਲੇ ਕੀਤੇ ਪਰੰਤੂ ਦੀਵਾਨ ਦੇ ਸੂਰਬੀਰ ਸਿਪਾਹੀਆਂ ਨੇ ਇੱਟ ਦਾ ਜਵਾਬ ਪੱਥਰ ਵਿਚ ਦਿਤਾ। 27 ਦਸੰਬਰ ਨੂੰ ਜਰਨੈਲ ਵਿਸ਼ ਨੇ ਆਪਣੀ ਅਗਵਾਈ ਹੇਠ ਤਕੜਾ ਹੱਲਾ ਬੋਲਿਆ। ਦੋ ਤਿੰਨ ਦਿਨ ਲਗਾਤਾਰ ਗੋਲਾਬਾਰੀ ਹੁੰਦੀ ਰਹੀ। ਲੋਕਾਂ ਦਾ ਬਹੁਤ ਸਾਰਾ ਜਾਨੀ ਤੇ ਮਾਲੀ ਨੁਕਸਾਨ ਹੋਇਆ। 30 ਦਸੰਬਰ ਨੂੰ ਇਕ ਗੋਲਾ ਡਿਗਣ ਨਾਲ ਕਿਲ੍ਹੇ ਵਿਚ ਅਸਲਾਖਾਨੇ ਨੂੰ ਅੱਗ ਲੱਗ ਗਈ ਜਿਸ ਨਾਲ ਪੰਜ ਕੁ ਸੈਨਿਕ ਮਾਰੇ ਗਏ ਅਤੇ ਬਾਹਰਲੀ ਫਸੀਲ ਵਿਚ ਇਕ ਵਡਾ ਮਘੋਰਾ ਹੋ ਗਿਆ। ਦੁਸ਼ਮਨ ਦੀਆਂ ਫੌਜਾਂ ਅੰਦਰ ਆ ਵੜੀਆਂ। ਦੀਵਾਨ ਦੇ ਸਿਪਾਹੀਆਂ ਨੇ ਮੁਲਤਾਨ ਦੀ ਇਕ ਇਕ ਇੰਚ ਧਰਤੀ ਲਈ ਡਟਵੇਂ ਟਾਕਰੇ ਕੀਤੇ। ਅੰਤ ਬਾਗੀਆਂ ਨੂੰ ਹਥਿਆਰ ਸੁਟਣੇ ਪਏ ਤੇ ਦੀਵਾਨ ਮੂਲ ਰਾਜ ਗਰਿਫਤਾਰ ਹੋ ਗਿਆ।

ਮੁਲਤਾਨ ਦਾ ਮੋਰਚਾ ਸਰ ਹੋ ਜਾਣ ਨਾਲ ਬਹੁਤ ਸਾਰੀ ਅੰਗਰੇਜ਼ ਸੈਨਾ ਵਿਹਲੀ ਹੋ ਕੇ ਜਨਰਲ ਗਫ ਦੀ ਮਦਦ ਲਈ ਪੁੱਜ ਗਈ। 13 ਜਨਵਰੀ 1849 ਨੂੰ ਦੁਪਹਿਰ ਵੇਲੇ ਜਨਰਲ ਗਫ ਦੀਆਂ ਫੌਜਾਂ ਚੇਲੀਆਂਵਾਲਾ ਪਿੰਡ ਵਲ ਵਧੀਆਂ। ਖਾਲਸਾ ਫੌਜਾਂ ਦੇ ਤੋਪਚੀ ਇਲਾਹੀ ਬਖਸ਼ ਨੇ ਠੱਲ ਪਾ ਦਿਤੀ। ਆਹਮੋ ਸਾਹਮਣੇ ਲੜਾਈ ਵਿਚ ਪੰਜਾਬੀਆਂ ਨੇ ਗੋਰਿਆਂ ਦੇ ਖੂਬ ਆਹੂ ਲਾਹੇ। ਇਕ ਦਿਨ ਦੀ ਲੜਾਈ ਵਿਚ ਤਿੰਨ ਹਜ਼ਾਰ ਤੋਂ ਵਧ ਗੋਰੇ ਘਾਇਲ ਹੋਏ। ਲੰਡਨ ਵਿਚ ਕੁਰਲਾਹਟ ਮਚ ਗਿਆ। ਸਰਦਾਰ ਸ਼ੇਰ ਸਿੰਘ ਦੀਆਂ ਫੌਜਾਂ ਨੇ ਇਸ ਜਿਤ ਦੀ ਖੁਸ਼ੀ ਵਿਚ ਇੱਕੀ ਤੋਪਾਂ ਦੀ ਸਲਾਮੀ ਦਿਤੀ। ਜੰਗ ਹਟਦਿਆਂ ਹੀ ਮੀਂਹ ਲੱਥ ਪਿਆ ਤੇ ਤਿੰਨ ਚਾਰ ਦਿਨ ਖੂਬ ਝੜੀ ਲਗੀ ਰਹੀ। ਜਦ ਧੁੱਪ ਨਿਕਲੀ ਤਾਂ ਅੰਗਰੇਜ਼ ਫੌਜਾਂ ਚੇਲੀਆਂਵਾਲਾ ਤੋਂ ਪਿਛੇ ਹਟ ਕੇ ਦਰਿਆ ਚਨਾਬ ਦੇ ਕੰਢੇ ਪੁਜ ਗਈਆਂ। ਸਰਦਾਰ ਸ਼ੇਰ ਸਿੰਘ ਨੇ ਅੰਗਰੇਜ਼ ਕੈਦੀ ਜਾਰਜ ਲਾਰੰਸ ਹੱਥ ਫਿਰ ਸੰਦੇਸ਼ ਭੇਜਿਆ ਕਿ ਜੇਕਰ ਅੰਗਰੇਜ਼ ਲਾਹੌਰ ਦਾ ਤਖਤ ਮੁੜ ਮਹਾਰਾਜ ਦਲੀਪ ਸਿੰਘ ਦੇ ਹਵਾਲੇ ਕਰ ਦੇਣ ਤਾਂ ਅਸੀਂ ਸੁਲ੍ਹਾ ਕਰਨ ਨੂੰ ਤਿਆਰ ਹਾਂ। ਅੰਗਰੇਜ਼ਾਂ ਨੇ ਇਹ ਗੱਲ ਨਾ ਮੰਨੀ ਤੇ ਪਿਛੋਂ ਆਉਣ ਵਾਲੀ ਹੋਰ ਫੌਜੀ ਸਹਾਇਤਾ ਦੀ ਉਡੀਕ ਵਿਚ ਮੋਰਚੇ ਪੁਟ ਕੇ ਬੈਠੇ ਰਹੇ।

ਮੁਲਤਾਨ ਵਿਚ ਬਾਬਾ ਮਹਾਰਾਜ ਸਿੰਘ ਦੀ ਦੀਵਾਨ ਮੂਲ ਰਾਜ ਨਾਲ ਅਣਬਣ ਹੋ ਜਾਣ ਤੋਂ ਬਾਅਦ ਬਾਬਾ ਜੀ ਨੇ ਮੁਲਤਾਨ ਛਡ ਦਿਤਾ ਤੇ ਹਜ਼ਾਰੇ ਦੇ ਬਾਗੀ ਹੋਏ ਗਵਰਨਰ ਸਰਦਾਰ ਚਤਰ ਸਿੰਘ ਨਾਲ ਜਾ ਰਲਣ ਦਾ ਪਰੋਗਰਾਮ ਬਣਾ ਲਿਆ। ਮੁਲਤਾਨ ਤੋਂ ਚਲ ਕੇ ਸਿੱਧਾ ਹਜ਼ਾਰੇ ਪਹੁੰਚਣ ਵਾਲਾ ਰਸਤਾ ਉਨ੍ਹਾਂ ਨੂੰ ਸੁਰੱਖਿਅਤ ਨਾ ਜਾਪਿਆ, ਸੋ ਉਨ੍ਹਾਂ ਨੇ ਪੰਜਾਬ ਦੀਆਂ ਪਹਾੜੀਆਂ ਦੇ ਨਾਲ ਨਾਲ ਜਾਣ ਵਾਲਾ ਲੰਮਾ ਰਸਤਾ ਚੰਗਾ ਸਮਝਿਆ ਕਿਉਂ ਜੋ ਇਸ ਇਲਾਕੇ ਵਿਚ ਉਨ੍ਹਾਂ ਦਾ ਚੰਗਾ ਅਸਰ ਰਸੂਖ ਸੀ। ਮੁਲਤਾਨ ਤੋਂ ਚਲ ਕੇ ਉਹ ਪਾਕਪਟਨ ਦੇ ਰਾਹ ਮੁਕਤਸਰ ਪੁਜੇ। ਇਥੋਂ ਮਾਲਵੇ ਤੇ ਦੁਆਬੇ ਵਿਚ ਦੀ ਹੁੰਦੇ ਹੋਏ ਅਨੰਦਪੁਰ ਪਹੁੰਚੇ। ਤੇ ਉਥੋਂ ਪੰਜਾਬ ਦੀਆਂ

ਪਹਾੜੀਆਂ ਦੇ ਨਾਲ ਨਾਲ ਸਫਰ ਕਰਦੇ ਹੋਏ ਉਹ ਜੰਮੂ ਦੇ ਰਾਹ ਰਾਵਲਪਿੰਡੀ ਦੇ ਨੇੜੇ ਲਾਹੌਰ ਵਲ ਵਧੀਆਂ ਆ ਰਹੀਆਂ ਸਰਦਾਰ ਚਤਰ ਸਿੰਘ ਦੀਆਂ ਫੌਜਾਂ ਨਾਲ ਰਲ ਗਏ। ਬਾਬਾ ਮਹਾਰਾਜ ਸਿੰਘ ਦੇ ਪਹੁੰਚਣ ਨਾਲ ਪੰਜਾਬੀ ਫੌਜਾਂ ਦੇ ਹੌਸਲੇ ਬਹੁਤ ਵਧ ਗਏ ਕਿਉਂ ਜੋ ਉਨ੍ਹਾਂ ਨੂੰ ਸਾਰਾ ਪੰਜਾਬ ਅਵਤਾਰ ਰੂਪ ਸਮਝਦਾ ਸੀ। ਉਨ੍ਹਾਂ ਦੇ ਪਹੁੰਚਣ ਦੀ ਖਬਰ ਸੁਣਦਿਆਂ ਹੀ ਮੇਜਰ ਐਬਿਟ ਨੇ ਰੈਜ਼ੀਡੈਂਟ ਲਾਹੌਰ ਨੂੰ ਬੜੀ ਚਿੰਤਾ ਭਰੀ ਚਿਠੀ ਲਿਖੀ ਅਤੇ ਇਸ ਗੱਲ ਦਾ ਅਫ਼ਸੋਸ ਪਰਗਟ ਕੀਤਾ ਕਿ ਜੇਕਰ ਸਰਕਾਰ ਬਾਬਾ ਮਹਾਰਾਜ ਸਿੰਘ ਨੂੰ ਪਹਿਲਾਂ ਗਰਿਫਤਾਰ ਕਰਨ ਵਿਚ ਸਫ਼ਲ ਹੋ ਜਾਂਦੀ ਤਾਂ ਬੜਾ ਚੰਗਾ ਰਹਿਣਾ ਸੀ। ਹੁਣ ਉਹ ਬਾਗੀਆਂ ਨਾਲ ਰਲ ਕੇ ਬੜਾ ਖਤਰਨਾਕ ਸਿਧ ਹੋ ਰਿਹਾ ਹੈ।

ਰਾਵਲਪਿੰਡੀ ਤੋਂ ਚਲ ਕੇ ਬਾਬਾ ਮਹਾਰਾਜ ਸਿੰਘ ਆਪਣੇ ਫ਼ੌਜੀ ਲਸ਼ਕਰ ਸਮੇਤ ਰਾਮ ਨਗਰ ਦੇ ਨੇੜੇ ਸਰਦਾਰ ਸ਼ੇਰ ਸਿੰਘ ਦੀਆਂ ਫੌਜਾਂ ਨਾਲ ਜਾ ਰਲੇ ਤੇ ਵਰ੍ਹ ਰਹੀਆਂ ਗੋਲੀਆਂ ਵਿਚ ਬੜੀ ਨਿਡਰਤਾ ਨਾਲ ਘੁੰਮਦੇ ਹੋਏ ਲੜ ਰਹੇ ਪੰਜਾਬੀਆਂ ਦਾ ਹੌਸਲਾ ਵਧਾਉਂਦੇ ਰਹੇ। ਰਾਮ ਨਗਰ ਦੇ ਰਣ ਖੇਤਰ ਵਿਚ ਪੁਜਣ ਤਕ ਬਾਬਾ ਜੀ ਜਿਸ ਰਾਹ ਤੋਂ ਲੰਘੇ, ਪੰਜਾਬੀਆਂ ਵਿਚ ਅੰਗਰੇਜ਼ ਵਿਰੁਧ ਅੱਗ ਲਾਉਂਦੇ ਗਏ। ਰਾਮ ਨਗਰ ਦੀ ਲੜਾਈ ਤੋਂ ਪਿਛੋਂ ਉਹ ਪੰਜਾਬੀ ਫੌਜਾਂ ਦੇ ਨਾਲ ਹੀ ਰਸੂਲ ਚਲੇ ਗਏ ਤੇ ਮੁੜ ਚੇਲੀਆਂਵਾਲੇ ਦੇ ਭਿਆਨਕ ਜੁੱਧ ਵਿਚ ਸ਼ਾਮਲ ਹੋਏ।

ਚੇਲੀਆਂਵਾਲੇ ਰਣ ਖੇਤਰ ਵਿਚ ਅੰਗਰੇਜ਼ ਪੰਜਾਬੀਆਂ ਪਾਸੋਂ ਬੁਰੀ ਤਰ੍ਹਾਂ ਮਾਰ ਖਾ ਕੇ ਨਵੀਂ ਕੁਮਕ ਦੀ ਉਡੀਕ ਵਿਚ ਪਿਛੇ ਹਟ ਬੈਠੇ ਸਨ ਤੇ ਇਧਰ ਮੁਕ ਰਿਹਾ ਦਾਰੂ ਸਿੱਕਾ, ਅਨਾਜ ਤੇ ਘੋੜਿਆਂ ਦਾ ਚਾਰਾ ਪੰਜਾਬੀਆਂ ਨੂੰ ਚਿੰਤਾ ਲਾ ਰਿਹਾ ਸੀ। ਔਖਿਆਈ ਦੇ ਇਨ੍ਹਾਂ ਦਿਨਾਂ ਵਿਚ ਬਾਬਾ ਮਹਾਰਾਜ ਸਿੰਘ ਨਿਤਰੇ ਤੇ ਪਿੰਡੋ ਪਿੰਡ ਫਿਰ ਫਿਰ ਕੇ ਆਪਣੇ ਅਸਰ ਰਸੂਖ ਨਾਲ ਮਣਾਂ ਮੂੰਹੀਂ ਚਾਰਾ ਤੇ ਅਨਾਜ ਇਕੱਠਾ ਕੀਤਾ। ਅਨਾਜ ਤੇ ਚਾਰੇ ਦੀ ਉਗਰਾਹੀ ਕਰਦੇ ਹੋਏ ਉਹ ਰਿਆਸਤ ਜੰਮੂ ਤਕ ਫਿਰ ਆਏ ਤੇ ਮਹਾਰਾਜਾ ਗੁਲਾਬ ਸਿੰਘ ਦੇ ਪੁਤਰ ਰਣਬੀਰ ਸਿੰਘ ਦੀ ਸਹਾਇਤਾ ਨਾਲ ਬਹੁਤ ਸਾਰਾ ਅਨਾਜ ਇਕੱਠਾ ਕਰ ਕੇ, ਊਠਾਂ ਦੇ ਕਾਫ਼ਲਿਆਂ ਰਾਹੀਂ ਆਪਣੇ ਫੌਜੀ ਕੈਂਪਾਂ ਵਿਚ ਪਹੁੰਚਾਇਆ।

ਮੁਲਤਾਨ ਸਰ ਹੋ ਚੁਕਾ ਸੀ ਤੇ ਉਥੋਂ ਵਿਹਲੀ ਹੋਈ ਜਨਰਲ ਵਿਸ਼ ਦੀ ਫੌਜ ਇਧਰ ਪੁਜ ਚੁਕੀ ਸੀ। ਹੁਣ ਫੌਜੀ ਸੰਖਿਆ ਤੇ ਹੋਰ ਜੰਗੀ ਸਾਮਾਨ ਦੇ ਪੱਖੋਂ ਅੰਗਰੇਜ਼ਾਂ ਦਾ ਪੱਲਾ ਬਹੁਤ ਭਾਰਾ ਸੀ। 21 ਫਰਵਰੀ 1849 ਨੂੰ ਸਵੇਰੇ ਸਾਢੇ ਸੱਤ ਵਜੇ ਅੰਗਰੇਜ਼ ਫੌਜਾਂ ਨੇ ਗੁਜਰਾਤ ਵੱਲ ਅੱਗੇ ਵਧਣਾ ਸ਼ੁਰੂ ਕੀਤਾ। ਪੰਜਾਬੀਆਂ ਦੀਆਂ ਤੋਪਾਂ ਨੇ ਉਨ੍ਹਾਂ ਦਾ ਰਾਹ ਰੋਕਿਆ ਪਰੰਤੂ ਗੋਲੀ ਸਿੱਕੇ ਦੀ ਥੁੜ ਦੇ ਕਾਰਨ ਪੰਜਾਬੀ ਬਹੁਤਾ ਚਿਰ ਡਟ ਨਾ ਸਕੇ। ਉਨ੍ਹਾਂ ਨੇ ਪਿਛਾਂਹ ਹਟਣਾ ਸ਼ੁਰੂ ਕਰ ਦਿਤਾ ਤੇ ਦੁਪਹਿਰ ਤਕ ਗੁਜਰਾਤ ਖਾਲੀ ਹੋ ਗਿਆ। ਸਰਦਾਰ ਸ਼ੇਰ ਸਿੰਘ ਤੇ ਬਾਬਾ ਮਹਾਰਾਜ ਸਿੰਘ ਅੱਗੇ ਵਧ ਵਧ ਕੇ ਆਪਣੇ ਸਿਪਾਹੀਆਂ ਦੇ ਹੌਸਲੇ ਵਧਾਉਂਦੇ ਰਹੇ। ਦੁਸ਼ਮਨ ਦੀਆਂ ਗੋਲੀਆਂ ਦੇ ਨਿਸ਼ਾਨੇ ਉਨ੍ਹਾਂ ਦੇ ਘੋੜਿਆਂ ਨੂੰ ਵਜਦੇ ਤੇ ਉਹ ਘੋੜੇ ਬਦਲ ਲੈਂਦੇ। ਸਰਦਾਰ ਸ਼ੇਰ ਸਿੰਘ ਹੁਣ ਤਕ ਚੌਥਾ ਘੋੜਾ ਬਦਲ ਚੁਕਾ ਸੀ। ਰਾਤ ਦਾ ਹਨੇਰਾ ਸ਼ੁਰੂ ਹੋ ਗਿਆ ਤੇ ਮੀਂਹ ਵੀ ਪੂਰੇ ਜ਼ੋਰ ਦਾ ਲੱਥ ਪਿਆ। ਅੰਗਰੇਜ਼ੀ ਤੋਪਾਂ ਦੀ ਸੰਘਣੀ ਵਾਛੜ ਸਾਹਵੇਂ ਪੰਜਾਬੀਆਂ ਦੇ ਪੈਰ ਉਖੜ ਗਏ ਤੇ ਉਹ ਹਫੜਾ ਦਫੜੀ ਵਿਚ ਪਿਛਾਂਹ ਹਟਦੇ ਗਏ।

ਗੁਜਰਾਤ ਦੀ ਲੜਾਈ ਵਿਚ ਹਾਰੇ ਹੋਏ ਸਿਖ ਸਰਦਾਰ ਰਾਵਲਪਿੰਡੀ ਇਕੱਠੇ ਹੋਏ । ਬਾਬਾ ਮਹਾਰਾਜ ਸਿੰਘ ਵੀ ਉਨ੍ਹਾਂ ਦੇ ਨਾਲ ਸੀ । ਬਾਬਾ ਜੀ ਦੀ ਰਾਇ ਸੀ ਕਿ ਸਾਨੂੰ ਦਿਲ ਨਹੀਂ ਛਡਣਾ ਚਾਹੀਦਾ ਸਗੋਂ ਖਿੰਡੀ ਪੁੰਡੀ ਫੌਜ ਨੂੰ ਇਕੱਠਾ ਕਰ ਕੇ ਅੰਗਰੇਜ਼ ਨਾਲ ਇਕ ਵੇਰ ਫਿਰ ਵੱਡੀ ਟੱਕਰ ਲੈਣੀ ਚਾਹੀਦੀ ਹੈ । ਉਨ੍ਹਾਂ ਦਾ ਸੁਝਾਅ ਸੀ ਕਿ ਅਜੇਹੀ ਟੱਕਰ ਰਾਵਲਪਿੰਡੀ ਜਾਂ ਪੰਜਾ ਸਾਹਿਬ ਦੇ ਨੇੜੇ ਲਈ ਜਾਵੇ । ਬਹੁਤੇ ਸਰਦਾਰ ਬਾਬਾ ਜੀ ਦੀ ਰਾਇ ਨਾਲ ਸਹਿਮਤ ਨਾ ਹੋਏ । ਉਹ ਜੰਗਾਂ ਜੁੱਧਾਂ ਦੇ ਇਸ ਜੀਵਨ ਤੋਂ ਤੰਗ ਪੈ ਚੁਕੇ ਸਨ ਤੇ ਕਿਸੇ ਵੀ ਸ਼ਰਤ ਉਤੇ ਅੰਗਰੇਜ਼ਾਂ ਨੂੰ ਮਿਲਵਰਤਣ ਦੇਣ ਲਈ ਤਿਆਰ ਸਨ । ਬਾਬਾ ਬਿਕਰਮ ਸਿੰਘ ਬੇਦੀ ਅਤੇ ਕਰਨਲ ਰਛਪਾਲ ਸਿੰਘ ਨੇ ਬਾਬਾ ਜੀ ਦੇ ਵਿਚਾਰਾਂ ਦੀ ਪਰੋੜਤਾ ਕੀਤੀ । ਇਸ ਸਮੇਂ ਸਾਰੇ ਸਿਖ ਪੰਥ ਵਿਚ ਕੇਵਲ ਇਕੋ ਇਕ ਬਾਬਾ ਮਹਾਰਾਜ ਸਿੰਘ ਨੇ ਸਿਰੜ ਨਾ ਛਡਿਆ ਤੇ ਅੰਗਰੇਜ਼ਾਂ ਦੀ ਈਨ ਮੰਨਣ ਨਾਲੋਂ ਅਣਖ ਭਰਿਆ ਜੀਵਨ ਬਤੀਤ ਕਰਦਿਆਂ ਹੋਇਆਂ ਆਪਣੇ ਦੇਸ਼ ਦੀ ਖਾਤਰ ਸ਼ਹੀਦ ਹੋਣ ਨੂੰ ਚੰਗਾ ਸਮਝਿਆ ।

12 ਮਾਰਚ 1849 ਨੂੰ ਰਾਵਲਪਿੰਡੀ ਦੇ ਨੇੜੇ ਮਾਣਕਿਆਲਾ ਪਿੰਡ ਵਿਚ ਸਾਰੇ ਸਰਦਾਰਾਂ ਨੇ ਜਨਰਲ ਗਿਲਬਰਟ ਦੇ ਸਾਹਮਣੇ ਹਥਿਆਰ ਸੁਟ ਦਿਤੇ । ਪੰਜਾਬ ਵਿਚ ਇਹ ਯਾਦਗਾਰੀ ਦਿਨ ਬੜਾ ਦਿਲਚੀਰਵਾਂ ਦ੍ਰਿਸ਼ ਪੈਦਾ ਕਰਨ ਵਾਲਾ ਸੀ । ਉਦਾਸ ਤੇ ਮੁਰਝਾਏ ਚਿਹਰੇ, ਅੱਖਾਂ ਰਾਹੀਂ ਸਿਮ ਸਿਮ ਪੈਂਦੇ ਦਿਲੀ ਜਜ਼ਬੇ ਨੱਪ ਘੁਟ, ਕਤਾਰ ਦੀ ਕਤਾਰ ਸਰਦਾਰ ਤੁਰੇ ਆਉਂਦੇ ਤੇ ਪਹਿਲਾਂ ਅੱਖਾਂ ਨੂੰ ਛੁਹਾ, ਫਿਰ ਬੁਲਾਂ ਨਾਲ ਚੁੰਮ, ਕਈ ਸਾਲਾਂ ਦੀ ਸਾਥਣ 'ਸ੍ਰੀ ਸਾਹਿਬ' ਨੂੰ ਨੀਅਤ ਕੀਤੀ ਹੋਈ ਥਾਂ ਤੇ ਮਲਕੜੇ ਟਿਕਾ ਪਿਛਾਂਹ ਦੇ ਪਿਛਾਂਹ ਮੁੜ ਜਾਂਦੇ ।

ਸਾਰੇ ਦੇ ਸਾਰੇ ਬਾਗੀ ਸਰਦਾਰ ਤੇ ਉਨ੍ਹਾਂ ਦੀਆਂ ਫੌਜਾਂ ਜਿਨ੍ਹਾਂ ਦੀ ਸੰਖਿਆ ਸੋਲ੍ਹਾਂ ਹਜ਼ਾਰ ਦੇ ਨੇੜੇ ਸੀ ਜਨਰਲ ਗਿਲਬਰਟ ਅਗੇ ਹਥਿਆਰ ਸੁਟ ਬੈਠੇ ਸਨ ਪਰੰਤੂ ਬਾਬਾ ਮਹਾਰਾਜ ਸਿੰਘ ਦੀ ਕੌਮੀ ਅਣਖ ਨੇ ਅਜੇਹਾ ਕਰਨਾ ਪਰਵਾਨ ਨਹੀਂ ਸੀ ਕੀਤਾ । ਉਨ੍ਹਾਂ ਨੇ ਰਾਵਲਪਿੰਡੀ ਵਿਚ ਸਰਦਾਰਾਂ ਦਾ ਫੈਸਲਾ ਸੁਣਨ ਤੋਂ ਬਾਅਦ ਕਸ਼ਮੀਰ ਵਲ ਮੂੰਹ ਕਰ ਲਿਆ । ਇਕ ਅੰਗਰੇਜ਼ੀ ਫ਼ੌਜੀ ਦਸਤੇ ਨੇ ਆਪ ਨੂੰ ਘੇਰਨਾ ਚਾਹਿਆ ਪਰ ਉਹ ਹਿੰਮਤ ਨਾਲ ਬਚ ਕੇ ਨਿਕਲ ਗਏ ।

ਆਪ ਹੁਣ ਕਿਸੇ ਅਜਿਹੇ ਸੁਰੱਖਿਅਤ ਟਿਕਾਣੇ ਦੀ ਭਾਲ ਵਿਚ ਸਨ ਜਿਥੇ ਰਹਿ ਕੇ ਉਹ ਪੰਜਾਬ ਵਿਚ ਅੰਗਰੇਜ਼ ਵਿਰੁਧ ਅੰਦੋਲਨ ਨੂੰ ਨਵੇਂ ਸਿਰੇ ਤੋਂ ਸੁਰਜੀਤ ਕਰ ਸਕਣ । ਆਪਣੇ ਗਿਣਤੀ ਦੇ ਕੁਝ ਸੇਵਕਾਂ ਸਮੇਤ ਉਹ ਰਿਆਸਤ ਕਸ਼ਮੀਰ ਵਿਚ ਦੇਵੀ ਬਟਾਲੇ ਪੁਜ ਗਏ । ਕੁਝ ਦਿਨ ਗੁਪਤ ਰੂਪ ਵਿਚ ਇਥੇ ਵਿਚਰਨ ਤੋਂ ਬਾਅਦ ਉਨ੍ਹਾਂ ਨੇ ਇਹ ਥਾਂ ਬਹੁਤੀ ਸੁਰੱਖਿਅਤ ਨਾ ਜਾਪੀ ਤੇ ਉਨ੍ਹਾਂ ਨੇ ਪੰਜਾਹ ਕੁ ਮੀਲ ਹੋਰ ਅਗਾਂਹ ਵਧ ਕੇ ਚੰਬੀ ਨਾਂ ਦੇ ਸਥਾਨ ਤੇ ਨਿਵਾਸ ਕਰ ਲਿਆ । ਕਸ਼ਮੀਰ ਵਾਦੀ ਵਿਚ ਇਹ ਸਥਾਨ ਜ਼ਰਾ ਦੁਰੇਡਾ ਹੋਣ ਕਰਕੇ ਸੁਰੱਖਿਅਤ ਜਾਪਦਾ ਸੀ । ਆਪ ਲਗ ਪਗ ਛੇ ਮਹੀਨੇ ਗੁਪਤ ਰੂਪ ਵਿਚ ਇਥੇ ਰਹਿੰਦੇ ਰਹੇ । ਇਸ ਸਮੇਂ ਦੇ ਦੌਰਾਨ ਉਨ੍ਹਾਂ ਨੇ ਮੁੜ ਪੰਜਾਬ ਨਾਲ ਆਪਣਾ ਤਾਲ ਮੇਲ ਕਾਇਮ ਕੀਤਾ । ਪੰਜਾਬ ਦੇ ਵੱਖ ਵੱਖ ਭਾਗਾਂ ਵਿਚ ਆਪਣੇ ਗੁਪਤ ਸਫ਼ੀਰ ਭੇਜੇ ਤਾਂ ਜੋ ਉਹ ਜਨਤਾ ਵਿਚ ਅੰਗਰੇਜ਼ਾਂ ਵਿਰੁਧ ਜਾਗਰਤ ਪੈਦਾ ਕਰਨ ਤੇ ਦੇਸ਼ ਦੀ ਸੁਤੰਤਰਤਾ ਲਈ ਨਵੇਂ ਸਿਰੇ ਤੋਂ ਜਥੇਬੰਦ ਹੋ ਜਾਣ । ਇਨ੍ਹਾਂ ਜਤਨਾਂ ਨਾਲ ਬਾਬਾ ਜੀ ਦੀ ਸਾਂਝ ਪੰਜਾਬ ਨਾਲ ਫਿਰ ਬਣ ਗਈ ਤੇ ਗੁਪਤ ਰੂਪ ਵਿਚ ਉਨ੍ਹਾਂ ਦੇ ਸੇਵਕ ਆਉਣ ਜਾਣ ਲਗ ਪਏ । ਗੁਜਰਾਤ ਦੀ ਲੜਾਈ ਤੋਂ ਪਿਛੋਂ ਪੰਜਾਬ ਨੂੰ ਸਿਧੇ ਤੌਰ ਤੇ ਅੰਗਰੇਜ਼ੀ ਕਬਜ਼ੇ ਹੇਠ ਲਿਆਂਦਾ ਗਿਆ ਅਤੇ ਇਸ ਨਾਲ ਦੇਸ਼

ਦੇ ਰਾਜ ਪ੍ਰਬੰਧ ਵਿਚ ਜੋ ਜੋ ਤਬਦੀਲੀਆਂ ਆਈਆਂ ਸਾਰੀਆਂ ਵੇਰਵੇ ਸਾਹਿਤ ਬਾਬਾ ਜੀ ਨੂੰ ਪੁਜਦੀਆਂ ਰਹਿੰਦੀਆਂ ਸਨ।

ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਨੂੰ ਆਪਣੇ ਗੁਪਤ ਸੂਹੀਆਂ ਰਾਹੀਂ ਪਤਾ ਲਗਾ ਕਿ ਅੰਗਰੇਜ਼ਾਂ ਨੇ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਹੈ ਤੇ ਮਹਾਰਾਜਾ ਦਲੀਪ ਸਿੰਘ ਨੂੰ ਰਾਣੀ ਜਿੰਦਾਂ ਵਾਂਗ ਹੀ ਪੰਜਾਬੋਂ ਬਾਹਰ ਦੇਸ਼ ਨਿਕਾਲਾ ਦੇ ਰਹੇ ਹਨ। ਅੰਗਰੇਜ਼ ਸੋਚਦੇ ਸਨ ਕਿ ਜਦ ਤਕ ਮਹਾਰਾਜਾ ਦਲੀਪ ਸਿੰਘ ਪੰਜਾਬ ਵਿਚ ਮੌਜੂਦ ਹੈ ਕਿਸੇ ਵੇਲੇ ਵੀ ਉਸਦੇ ਹੱਕਾਂ ਦੀ ਰਾਖੀ ਲਈ ਅੰਦੋਲਨ ਉਠ ਖੜਾ ਹੋ ਸਕਦਾ ਹੈ। ਬਾਬਾ ਜੀ ਨੇ ਉਸੇ ਵੇਲੇ ਆਪਣੀ ਸਲਾਹਕਾਰ ਕੌਂਸਲ ਬੁਲਾਈ ਤੇ ਫੈਸਲਾ ਕੀਤਾ ਕਿ ਜਿੰਨੀ ਛੇਤੀ ਹੋ ਸਕੇ ਮਹਾਰਾਜੇ ਨੂੰ ਅੰਗਰੇਜ਼ ਦੀ ਕੈਦ ਵਿਚੋਂ ਕਢ ਕੇ ਲੈ ਆਂਦਾ ਜਾਵੇ ਤੇ ਉਸ ਨੂੰ ਪੰਜਾਬੋਂ ਬਾਹਰ ਰਖ ਕੇ ਉਸਦੇ ਨਾਂ ਹੇਠ ਸੁਤੰਤਰਤਾ ਜੰਗ ਸ਼ੁਰੂ ਕੀਤਾ ਜਾਵੇ। ਇਹ ਫੈਸਲਾ ਕਰਕੇ ਉਨ੍ਹਾਂ ਨੇ ਆਪਣੇ ਵਿਸ਼ਵਾਸ ਪਾਤਰ ਸੇਵਕਾਂ ਦਾ ਇਕ ਜਥਾ ਤਿਆਰ ਕੀਤਾ, ਜੋ ਭੇਸ ਬਦਲ ਕੇ ਲਾਹੌਰ ਰਵ੍ਹੇ ਤੇ ਮਹਾਰਾਜੇ ਨੂੰ ਅੰਗਰੇਜ਼ ਦੀ ਕੈਦ 'ਚੋਂ ਨਠਾ ਲਿਆਉਣ ਦੀ ਸਾਜ਼ਿਸ਼ ਤਿਆਰ ਕਰੇ। ਇਸ ਕੰਮ ਲਈ ਖਾਲਸਾ ਫੌਜ ਵਿਚ ਰਹਿ ਚੁਕੇ ਕਮਾਂਡਰ ਪਰੇਮ ਸਿੰਘ, ਸਰਦਾਰ ਬੂਟਾ ਸਿੰਘ ਤੇ ਜਵਾਹਰ ਸਿੰਘ ਸਰਹਾਲੀ, ਸਰਦਾਰ ਰਾਮ ਸਿੰਘ ਰਾਵਲਪਿੰਡੀ, ਸਰਦਾਰ ਮਹਿਤਾਬ ਸਿੰਘ, ਭੂਪ ਸਿੰਘ, ਦਲ ਸਿੰਘ ਪਿੰਡ ਨੁਸ਼ਹਿਰਾ ਨੂੰ ਚੁਣਿਆ ਗਿਆ। ਬਾਬਾ ਜੀ ਪਾਸੋਂ ਲੋੜੀਂਦੀਆਂ ਹਦਾਇਤਾਂ ਪਰਾਪਤ ਕਰਕੇ ਇਹ ਜਥਾ ਲਾਹੌਰ ਪੁੱਜ ਗਿਆ।

ਰਾਵਲਪਿੰਡੀ ਕਾਨਫਰੰਸ ਦੇ ਫੈਸਲੇ ਅਨੁਸਾਰ ਬਹੁਤ ਸਾਰੇ ਸਰਦਾਰਾਂ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ ਸੀ ਤੇ ਅੰਗਰੇਜ਼ਾਂ ਨੇ ਸਮੇਂ ਦੀ ਲੋੜ ਨੂੰ ਅਨੁਭਵ ਕਰਦਿਆਂ ਹੋਇਆਂ ਉਨ੍ਹਾਂ ਉਤੇ ਥੋੜੀਆਂ ਬਹੁਤੀਆਂ ਪਾਬੰਦੀਆਂ ਲਾ ਕੇ, ਉਨ੍ਹਾਂ ਨਾਲ ਥਾਉਂ ਥਾਈਂ ਨਜਿਠ ਲਿਆ ਸੀ। ਦੀਵਾਨ ਮੂਲ ਰਾਜ ਨੂੰ ਕਲਕਤੇ ਭੇਜ ਕੇ ਕਿਲ੍ਹਾ ਫੋਰਟ ਵਿਲੀਅਮ ਵਿਚ ਕੈਦ ਕਰ ਦਿਤਾ ਸੀ। ਸਰਦਾਰ ਚਤਰ ਸਿੰਘ ਤੇ ਸ਼ੇਰ ਸਿੰਘ ਨੂੰ ਕੁਝ ਸਾਥੀਆਂ ਸਮੇਤ ਪਹਿਲਾਂ ਅਲਾਹਾਬਾਦ ਅਤੇ ਫਿਰ ਕਲਕਤੇ ਨਜ਼ਰਬੰਦ ਕਰ ਦਿਤਾ ਗਿਆ। ਸਰਦਾਰ ਬਿਕਰਮ ਸਿੰਘ ਬੇਦੀ ਨੂੰ ਊਨੇ ਜਾਣ ਦੀ ਆਗਿਆ ਨਾ ਮਿਲੀ। ਉਸਨੂੰ ਅੰਮ੍ਰਿਤਸਰ ਵਿਚ ਹੀ ਸਰਕਾਰੀ ਨਿਗਰਾਨੀ ਹੇਠ ਰਹਿਣ ਦਾ ਹੁਕਮ ਦਿਤਾ ਗਿਆ। ਵੱਡੇ ਵੱਡੇ ਸਿਖ ਸਰਦਾਰਾਂ ਦੀਆਂ ਤਲਾਸ਼ੀਆਂ ਲਈਆਂ ਗਈਆਂ ਤੇ ਜਾਇਦਾਦ ਜ਼ਬਤੀਆਂ ਦੇ ਡਰਾਵੇ ਦਿਤੇ ਗਏ। ਸਰਦਾਰਾਂ ਦੀਆਂ ਸੂਚੀਆਂ ਤਿਆਰ ਕੀਤੀਆਂ ਗਈਆਂ ਤੇ ਇਕੱਲੇ ਇਕੱਲੇ ਸਰਦਾਰ ਪਾਸੋਂ ਵਫ਼ਾਦਾਰੀ ਦੇ ਇਕਰਾਰ ਲਏ ਗਏ।

ਅੰਗਰੇਜ਼ ਵਿਰੋਧੀ ਅੰਦੋਲਨ ਦੇ ਚੋਣਵੇਂ ਆਗੂਆਂ ਨਾਲ ਨਜਿਠਣ ਤੋਂ ਬਾਅਦ ਸਰਕਾਰ ਦਾ ਧਿਆਨ ਬਾਬਾ ਮਹਾਰਾਜ ਸਿੰਘ ਦੀ ਭਾਲ ਕਰਨ ਵਲ ਹੋਇਆ। ਅੰਗਰੇਜ਼ਾਂ ਨੂੰ ਬਾਬਾ ਮਹਾਰਾਜ ਸਿੰਘ ਦੀ ਹੋਂਦ ਬੁਰੀ ਤਰ੍ਹਾਂ ਰੜਕਦੀ ਸੀ ਕਿਉਂਕਿ ਉਹ ਇਕੋ ਇਕ ਅਜੇਹਾ ਆਗੂ ਸੀ ਜਿਸਨੇ ਅੰਗਰੇਜ਼ਾਂ ਅੱਗੇ ਹਥਿਆਰ ਸੁਟ ਦੇਣ ਤੋਂ ਨਾਂਹ ਕਰ ਦਿਤੀ ਸੀ ਤੇ ਉਸੇ ਦਿਨ ਤੋਂ ਰੂ ਪੋਸ਼ ਹੋ ਗਿਆ ਸੀ। ਬਾਬਾ ਜੀ ਦੀ ਗਰਿਫਤਾਰੀ ਲਈ ਇਨਾਮ ਰਖੇ ਤੇ ਦੇਸ਼ ਭਰ ਵਿਚ ਜਾਸੂਸੀ ਜਾਲ ਵਿਛਾ ਦਿਤਾ ਗਿਆ।

ਮਹਾਰਾਣੀ ਜਿੰਦਾਂ ਪੰਜਾਬ ਦੀ ਧਰਤੀ ਤੋਂ ਇਕ ਹਜ਼ਾਰ ਮੀਲ ਦੂਰ ਬਨਾਰਸ ਕਿਲ੍ਹੇ ਵਿਚ ਕੈਦ ਹੁੰਦੀ ਹੋਈ ਵੀ ਪੰਜਾਬ ਦੇ ਰਾਜਸੀ ਹਾਲਾਤ ਨਾਲ ਪੂਰੀ ਪੂਰੀ ਦਿਲਚਸਪੀ ਲੈਂਦੀ ਰਹੀ।

ਉਸਦੇ ਇਤਬਾਰੀ ਨੌਕਰਾਂ ਚਾਕਰਾਂ ਨੇ ਅੰਗਰੇਜ਼ ਦੀਆਂ ਸਖਤੀਆਂ ਦੀ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਰਾਣੀ ਦੇ ਹੁਕਮ ਦੀ ਪੂਰੀ ਪੂਰੀ ਪਾਲਣਾ ਕੀਤੀ ਤੇ ਪੰਜਾਬ ਵਿਚਲੇ ਅੰਗਰੇਜ਼ ਵਿਰੋਧੀ ਅੰਸ਼ ਨਾਲ ਉਸਦਾ ਤਾਲ ਮੇਲ ਅੰਤ ਤਕ ਕਾਇਮ ਰਖਿਆ। ਮੁਲਤਾਨ, ਰਾਮ ਨਗਰ, ਚੇਲੀਆਂ ਵਾਲੇ ਤੇ ਗੁਜਰਾਤ ਵਿਚ ਪੰਜਾਬੀਆਂ ਵਲੋਂ ਅੰਗਰੇਜ਼ਾਂ ਨਾਲ ਹੋਈਆਂ ਟੱਕਰਾਂ ਸਮੇਂ ਮਹਾਰਾਣੀ ਦੇ ਗੁਪਤ ਹਰਕਾਰੇ ਦੀਵਾਨ ਮੂਲਰਾਜ, ਸਰਦਾਰ ਚਤਰ ਸਿੰਘ ਤੇ ਸਰਦਾਰ ਸ਼ੇਰ ਸਿੰਘ ਨੂੰ ਮਿਲਦੇ ਰਹੇ ਤੇ ਰਾਣੀ ਵਲੋਂ ਪਰਸੰਸਾ, ਸੁਭ ਇਛਾਵਾਂ ਤੇ ਹਲਾਸ਼ੇਰੀ ਦੇ ਸੰਦੇਸ਼ ਦਿੰਦੇ ਰਹੇ। ਮਹਾਰਾਣੀ ਵਲੋਂ ਸਰਦਾਰ ਸ਼ੇਰ ਸਿੰਘ ਵਲ ਲਿਖੀ ਗਈ ਇਕ ਚਿੱਠੀ ਅੰਗਰੇਜ਼ਾਂ ਦੇ ਹੱਥ ਆ ਗਈ। ਰਾਣੀ ਉਤੇ ਹੋਰ ਵੀ ਸਖਤੀਆਂ ਦੇ ਪਹਾੜ ਟੁਟ ਪਏ। ਉਸ ਨੂੰ ਚੁਨਾਰ ਦੇ ਕਿਲੇ ਵਿਚ, ਸਖਤ ਪਹਿਰੇ ਹੇਠ ਕੈਦ ਕਰ ਦਿਤਾ ਗਿਆ। ਅੰਗਰੇਜ਼ ਅਫਸਰ ਕੈਪਟਨ ਗੀਸ ਆਪਣੇ ਕੁਝ ਸਿਪਾਹੀਆਂ ਸਮੇਤ ਪਹਿਰੇ ਦਾ ਇੰਚਾਰਜ ਥਾਪਿਆ ਗਿਆ। ਇਥੇ ਪੁਜ ਕੇ ਰਾਣੀ ਨੇ ਅੰਗਰੇਜ਼ੀ ਕੈਦ ਵਿਚੋਂ ਨਿਕਲਣ ਲਈ ਸਾਜ਼ਿਸ਼ ਰਚਣੀ ਸ਼ੁਰੂ ਕਰ ਦਿਤੀ ਤੇ ਅਪਰੈਲ 1849 ਦੇ ਸ਼ੁਰੂ ਵਿਚ ਬਾਹਰੋਂ ਆਉਣ ਵਾਲੀ ਇਕ ਦਰਜਣ ਦਾ ਭੇਸ ਧਾਰਨ ਕਰ ਕੇ ਕਿਲ੍ਹੇ ਵਿਚੋਂ ਫਰਾਰ ਹੋਣ ਵਿਚ ਸਫਲ ਹੋ ਗਈ। ਅੰਗਰੇਜ਼ ਰਖਵਾਲਿਆਂ ਨੂੰ ਉਦੋਂ ਪਤਾ ਲੱਗਾ ਜਦ ਉਹ ਭਾਰਤ ਦੀ ਹੱਦ ਟੱਪ ਕੇ ਨਿਪਾਲ ਰਾਜ ਵਿਚ ਪਹੁੰਚ ਚੁਕੀ ਸੀ। ਨਿਪਾਲ ਦੇ ਪ੍ਰਧਾਨ ਮੰਤਰੀ ਰਾਣਾ ਜੰਗ ਬਹਾਦਰ ਨੇ ਮਹਾਰਾਣੀ ਦਾ ਸੁਆਗਤ ਕੀਤਾ ਤੇ ਉਸਦੀ ਰਿਹਾਇਸ਼ ਲਈ ਇਕ ਵਖਰਾ ਮਹੱਲ ਦੇ ਦਿਤਾ।

ਨਿਪਾਲ ਪਹੁੰਚਦਿਆਂ ਹੀ ਮਹਾਰਾਣੀ ਜਿੰਦਾਂ ਨੂੰ ਖਬਰ ਮਿਲ ਗਈ ਕਿ ਅੰਗਰੇਜ਼ਾਂ ਵਿਰੁਧ ਪੰਜਾਬੀਆਂ ਦੇ ਹਥਿਆਰਬੰਦ ਜਤਨ ਅਸਫਲ ਹੋ ਚੁਕੇ ਹਨ ਤੇ ਸਰਦਾਰ ਚਤਰ ਸਿੰਘ, ਸਰਦਾਰ ਸ਼ੇਰ ਸਿੰਘ ਤੇ ਹੋਰ ਮੁਖੀ ਸਰਦਾਰ ਅਲਾਹਾਬਾਦ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤੇ ਗਏ ਹਨ। ਇਹ ਖਬਰਾਂ ਸੁਣ ਕੇ ਉਸ ਨੂੰ ਬੜੀ ਨਿਰਾਸਤਾ ਹੋਈ ਪਰੰਤੂ ਫਿਰ ਵੀ ਸ਼ੇਰ ਦਿਲ ਇਸਤਰੀ ਨੇ ਹੌਂਠ ਨਾ ਛਡਿਆ ਤੇ ਆਪਣੇ ਨਿਜੀ ਸੇਵਕ ਸੋਭਾ ਸਿੰਘ ਅਤੇ ਕਾਨ੍ਹਪੁਰ ਨਿਵਾਸੀ ਸੀਤਾ ਰਾਮ ਤੇ ਪਰਸੂ ਰਾਮ, ਜੋ ਕਦੇ ਲਾਹੌਰ ਦਰਬਾਰ ਦੀ ਨੌਕਰੀ ਕਰ ਚੁਕੇ ਸਨ, ਰਾਹੀਂ ਅਲਾਹਾਬਾਦ ਵਿਚ ਨਜ਼ਰ ਬੰਦ ਸਰਦਾਰਾਂ ਨਾਲ ਤਾਲ ਮੇਲ ਕਾਇਮ ਰਖਿਆ। ਆਪਣੇ ਸੰਦੇਸ਼ ਤੇ ਚਿੱਠੀਆਂ ਰਾਹੀਂ ਉਹ ਸਰਦਾਰ ਸ਼ੇਰ ਸਿੰਘ ਨੂੰ ਪਰੇਰਦੀ ਰਹੀ ਕਿ ਉਹ ਅੰਗਰੇਜ਼ ਦੀ ਕੈਦ ਵਿਚੋਂ ਚੋਰੀ ਫਰਾਰ ਹੋ ਕੇ ਪੰਜਾਬ ਪੁਜੇ ਤੇ ਉਥੇ ਜਾ ਕੇ ਫਿਰ ਅੰਗਰੇਜ਼ ਵਿਰੋਧੀ ਅੰਦੋਲਨ ਦੀ ਅਗਵਾਈ ਕਰੇ। ਇਸੇ ਸਮੇਂ ਵਿਚ ਲਖਨਊ ਅਤੇ ਅਲਾਹਾਬਾਦ ਦੀਆਂ ਅੰਗਰੇਜ਼ ਰਜਮੈਂਟਾਂ ਵਿਚ ਨੌਕਰੀ ਕਰ ਰਹੇ ਸਿਖ ਸਿਪਾਹੀਆਂ ਨਾਲ ਵੀ ਸੰਪਰਕ ਪੈਦਾ ਕੀਤਾ ਤੇ ਲੋੜ ਪੈਣ ਸਮੇਂ ਅੰਗਰੇਜ਼ ਵਿਰੁਧ ਉਠ ਖੜੇ ਹੋਣ ਲਈ ਉਨ੍ਹਾਂ ਪਾਸੋਂ ਬਚਨ ਵੀ ਲਏ ਗਏ। ਮਹਾਰਾਣੀ ਜਿੰਦਾਂ ਦੇ ਅਜੇਹੇ ਜਤਨਾਂ ਦੀ ਸੂਹ ਲਗਣ ਉਤੇ ਅੰਗਰੇਜ਼ਾਂ ਵਲੋਂ ਅਲਾਹਾਬਾਦ ਵਿਚ ਨਜ਼ਰਬੰਦ ਸਿਖ ਸਰਦਾਰਾਂ ਨੂੰ ਸਖਤ ਤਾੜਨਾ ਕੀਤੀ ਗਈ ਅਤੇ ਆਪਣੇ ਰੈਜ਼ੀਡੈਂਟ ਰਾਹੀਂ ਨਿਪਾਲ ਸਰਕਾਰ ਉਤੇ ਵੀ ਜ਼ੋਰ ਪਾਇਆ ਕਿ ਉਹ ਮਹਾਰਾਣੀ ਦੀਆਂ ਹਰਕਤਾਂ ਉਤੇ ਨਿਗਰਾਨੀ ਰਖੇ ਤੇ ਉਸਨੂੰ ਅੰਗਰੇਜ਼ ਵਿਰੁਧ ਕਾਰਵਾਈਆਂ ਕਰਨ ਤੋਂ ਰੋਕੇ। ਇਸ ਪ੍ਰਭਾਵ ਹੇਠ ਨਿਪਾਲ ਸਰਕਾਰ ਨੇ ਸਮੇਂ ਸਮੇਂ ਸਿਰ ਮਹਾਰਾਣੀ ਨੂੰ ਕਈ ਚਿਤਾਵਣੀਆਂ ਦਿਤੀਆਂ ਤੇ ਅੰਗਰੇਜ਼ਾਂ ਵਿਰੁਧ ਸਾਜ਼ਿਸ਼ਾਂ ਕਰਨ ਤੋਂ ਹੋੜਿਆ।

ਹੁਣ ਤਕ ਪੰਜਾਬ ਵਿਚਲਾ ਅੰਗਰੇਜ਼ ਵਿਰੋਧੀ ਅੰਸ਼ ਮੱਧਮ ਪੈ ਚੁਕਾ ਸੀ। ਵਿਰੋਧੀ ਅੰਦੋਲਨ

ਦੇ ਕੁਝ ਮੁਖੀ ਅੰਗਰੇਜ਼ ਦੀ ਕੈਦ ਵਿਚ ਹੱਡ ਰੋਲ ਰਹੇ ਸਨ ਤੇ ਬਾਕੀ ਸਰਦਾਰ ਆਪਣੀਆਂ ਪਦਵੀਆਂ ਤੇ ਜਗੀਰਾਂ ਦੀ ਸੁਰੱਖਿਆ ਲਈ ਅੰਗਰੇਜ਼ਾਂ ਨੂੰ ਮਿਲਵਰਤਣ ਦੇਣ ਲਗ ਪਏ ਸਨ। ਇਕੋ ਇਕ ਪੰਜਾਬੀ ਸਪੂਤ ਬਾਬਾ ਮਹਾਰਾਜ ਸਿੰਘ ਕਸ਼ਮੀਰ ਦੀਆਂ ਪਹਾੜੀਆਂ ਵਿਚ ਲੁਕਿਆ ਬੈਠਾ ਆਪਣੇ ਗੁਪਤ ਜਤਨਾਂ ਰਾਹੀਂ ਨਵੇਂ ਸਿਰੇ ਤੋਂ ਅੱਗ ਸੁਲਗਾਉਣ ਦੇ ਜਤਨ ਕਰ ਰਿਹਾ ਸੀ। ਅੰਗਰੇਜ਼ ਦੀ ਦਖਲ ਅੰਦਾਜ਼ੀ ਨਾਲ ਮਹਾਰਾਣੀ ਜਿੰਦਾਂ ਦੇ ਸੰਬੰਧ ਨਿਪਾਲ ਸਰਕਾਰ ਨਾਲ ਵੀ ਪਹਿਲਾਂ ਵਰਗੇ ਨਹੀਂ ਸਨ ਰਹੇ। ਹੁਣ ਉਹ ਚਾਹੁੰਦੀ ਸੀ ਕਿ ਕਿਸੇ ਤਰ੍ਹਾਂ ਨਿਪਾਲ ਛਡ ਕੇ ਕਸ਼ਮੀਰ ਪੁਜ ਜਾਵੇ ਤੇ ਬਾਬਾ ਮਹਾਰਾਜ ਸਿੰਘ ਦੇ ਨਾਲ ਮਿਲ ਕੇ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕਢਣ ਲਈ ਨਵੇਂ ਸਿਰੇ ਤੋਂ ਬਾਨ੍ਹਣੂੰ ਬੰਨ੍ਹਿਆ ਜਾਵੇ। ਇਹ ਨੀਤ ਧਾਰ ਕੇ ਉਸਨੇ ਜੰਮੂ ਕਸ਼ਮੀਰ ਦੇ ਮਹਾਰਾਜਾ ਗੁਲਾਬ ਸਿੰਘ ਨਾਲ ਗੁਪਤ ਚਿੱਠੀ ਚਪੱਠੀ ਸ਼ੁਰੂ ਕਰ ਦਿਤੀ ਪਰੰਤੂ ਇਸ ਦਾ ਭੇਤ ਵੀ ਛੇਤੀ ਹੀ ਖੁਲ੍ਹ ਗਿਆ ਤੇ ਉਨਦੇ ਮਨ ਦੀਆਂ ਮਨ ਵਿਚ ਹੀ ਰਹਿ ਗਈਆਂ।

ਕਸ਼ਮੀਰ ਵਿਚ ਰਹਿੰਦਿਆਂ ਹੋਇਆਂ ਬਾਬਾ ਮਹਾਰਾਜ ਸਿੰਘ ਨੇ ਅੰਗਰੇਜ਼ ਵਿਰੁਧ ਅੰਦੋਲਨ ਨੂੰ ਨਵੇਂ ਸਿਰੇ ਤੋਂ ਵਿਉਂਤਿਆ। ਉਨ੍ਹਾਂ ਦਾ ਜਤਨ ਸੀ ਕਿ ਆਪਣੇ ਗੁਪਤ ਸਫੀਰਾਂ ਰਾਹੀਂ ਸਾਰੇ ਪੰਜਾਬ ਵਿਚ ਅੱਡੇ ਕਾਇਮ ਕੀਤੇ ਜਾਣ ਤੇ ਸਥਾਨਕ ਪੁਜਾਰੀਆਂ ਤੇ ਗਰੰਥੀਆਂ ਰਾਹੀਂ ਅੰਗਰੇਜ਼ਾਂ ਵਿਰੁਧ ਪ੍ਰਚਾਰ ਕਰਕੇ ਲੋਕਾਂ ਨੂੰ ਜਥੇਬੰਦ ਕੀਤਾ ਜਾਵੇ। ਜਿਥੇ ਜਿਥੇ ਵੀ ਉਨ੍ਹਾਂ ਦੇ ਵਿਸ਼ਵਾਸ ਪਾਤਰ ਸ਼ਰਧਾਲੂ ਰਹਿੰਦੇ ਸਨ ਉਨ੍ਹਾਂ ਪਾਸ ਜ਼ਬਾਨੀ ਸੰਦੇਸ਼ ਤੇ ਦਸਤੀ ਚਿਠੀਆਂ ਪੁਚਾ ਕੇ ਅੰਗਰੇਜ਼ਾਂ ਵਿਰੁਧ ਪਰਚਾਰ ਕਰਨ ਦੀਆਂ ਹਿਦਾਇਤਾਂ ਭੇਜੀਆਂ ਅਤੇ ਢੰਗ ਦਸੇ। ਮਾਝੇ ਵਿਚ ਉਨ੍ਹਾਂ ਦੀ ਸਿਖੀ ਸੇਵਕੀ ਵਧੇਰੇ ਸੀ। ਅੰਮ੍ਰਿਤਸਰ ਦੇ ਇਲਾਕੇ ਨੂੰ ਚਾਰ ਭਾਗਾਂ ਵਿਚ ਵੰਡ ਕੇ ਭਾਈ ਭੂਪ ਸਿੰਘ, ਭਾਈ ਦਲ ਸਿੰਘ, ਭਾਈ ਝੰਡਾ ਸਿੰਘ ਤੇ ਭਾਈ ਜਵਾਲਾ ਸਿੰਘ ਨੂੰ ਵੱਖ ਵੱਖ ਇਲਾਕਿਆਂ ਦੇ ਮੁਖੀ ਥਾਪ ਕੇ ਗੁਪਤ ਢੰਗਾਂ ਰਾਹੀਂ ਪ੍ਰਚਾਰ ਕਰਨ ਦੀਆਂ ਹਦਾਇਤਾਂ ਦਿਤੀਆਂ। ਇਸੇ ਤਰ੍ਹਾਂ ਭਾਈ ਆਲਾ ਸਿੰਘ ਤੇ ਭਾਈ ਨਾਨਾ ਸਿੰਘ ਨੂੰ ਅਨੰਦਪੁਰ ਦੇ ਇਲਾਕੇ ਵਿਚ ਪਰਚਾਰ ਕਰਨ ਦੀ ਸੌਂਪਣਾ ਕੀਤੀ। ਅੰਬਾਲੇ ਦਾ ਇਲਾਕਾ ਭਾਈ ਹਰੀ ਸਿੰਘ ਦੇ ਸਪੁਰਦ ਕੀਤਾ ਗਿਆ। ਜਲੰਧਰ ਤੇ ਹੁਸ਼ਿਆਰਪੁਰ ਵਿਚ ਪਰਚਾਰ ਦਾ ਕੰਮ ਭਾਈ ਨਰਾਇਣ ਸਿੰਘ, ਭਾਈ ਗੁਰਮੁਖ ਸਿੰਘ ਤੇ ਭਾਈ ਬਹਾਦਰ ਸਿੰਘ ਦੀ ਅਗਵਾਈ ਹੇਠ ਹੁੰਦਾ ਰਿਹਾ। ਲਾਹੌਰ ਦੇ ਆਲੇ ਦੁਆਲੇ ਦਾ ਇਲਾਕਾ ਭਾਈ ਨਿਹਾਲ ਸਿੰਘ ਤੇ ਭਾਈ ਕਾਹਨ ਸਿੰਘ ਭਿੱਖੀਵਿੰਡ ਵਾਲਿਆਂ ਦੇ ਸਪੁਰਦ ਕੀਤਾ ਗਿਆ। ਹੁਸ਼ਿਆਰਪੁਰ ਦੇ ਨਾਲ ਲਗਦੇ ਪਹਾੜੀ ਇਲਾਕਿਆਂ ਵਿਚ ਇਹ ਕੰਮ ਉਸ ਸਮੇਂ ਦੇ ਪ੍ਰਸਿਧ ਦੇਸ਼ ਭਗਤ ਬਾਬਾ ਬਿਕਰਮ ਸਿੰਘ ਬੇਦੀ ਦੇ ਮੁਖਤਾਰ ਭਾਈ ਅਤਰੇ ਨੇ ਸੰਭਾਲਿਆ। ਇਨ੍ਹਾਂ ਮੁਖੀਆਂ ਦੀਆਂ ਕਾਰਵਾਈਆਂ ਦੀਆਂ ਰਪੋਰਟਾਂ ਸਿਧੀਆਂ ਬਾਬਾ ਜੀ ਨੂੰ ਪੁਜਦੀਆਂ ਸਨ ਤੇ ਇਨ੍ਹਾਂ ਨੂੰ ਇੰਨਾ ਗੁਪਤ ਰਖਿਆ ਜਾਂਦਾ ਸੀ ਕਿ ਬਹੁਤੀ ਵੇਰ ਉਨ੍ਹਾਂ ਨੂੰ ਆਪੋ ਵਿਚ ਵੀ ਪਤਾ ਨਹੀਂ ਸੀ ਲਗਦਾ।

ਇਸ ਤੋਂ ਛੁਟ ਜਿਥੋਂ ਕਿਥੋਂ ਵੀ ਅੰਗਰੇਜ਼ਾਂ ਵਿਰੁਧ ਸਹਾਇਤਾ ਮਿਲ ਸਕਦੀ ਸੀ, ਬਾਬਾ ਜੀ ਨੇ ਆਪਣੇ ਗੁਪਤ ਸਫ਼ੀਰਾਂ ਰਾਹੀਂ ਸਾਂਝਾਂ ਬਣਾ ਕੇ ਮਦਦ ਦੀ ਮੰਗ ਕੀਤੀ। ਕਾਂਗੜੇ ਦੇ ਕਟੋਚ ਸਰਦਾਰ ਮੀਆਂ ਅਤਰ ਸਿੰਘ, ਨੇ ਲੋੜ ਪੈਣ ਸਮੇਂ 100 ਹਥਿਆਰਬੰਦ ਸਿਪਾਹੀ, ਵੀਹ ਹਜ਼ਾਰ ਨਕਦ ਰੁਪਿਆ ਤੇ ਦਸ ਹਜ਼ਾਰ ਮਣ ਅਨਾਜ ਬਾਬਾ ਜੀ ਦੀ ਭੇਟ ਕਰਨ ਦਾ ਭਰੋਸਾ ਦਿਵਾਇਆ। ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਨੇ ਭਾਈ ਬਸਾਵਾ ਸਿੰਘ ਤੇ ਭਾਈ ਬਾਜ ਸਿੰਘ ਦਾ ਗੁਪਤ ਰੂਪ

ਮਿਸ਼ਨ ਕਾਬਲ ਭੇਜਿਆ ਜਿਸ ਦਾ ਮਨੋਰਥ ਉਥੋਂ ਦੇ ਅਮੀਰ ਦੋਸਤ ਮੁਹੰਮਦ ਖਾਂ ਤੇ ਸੁਲਤਾਨ ਮੁਹੰਮਦ ਖਾਂ ਨੂੰ ਮਿਲ ਕੇ ਉਨ੍ਹਾਂ ਦੀ ਹਮਾਇਤ ਪ੍ਰਾਪਤ ਕਰਨਾ ਤੇ ਕਾਬਲ ਕੰਧਾਰ ਵਿਚ ਰਹਿਣ ਵਾਲੇ ਪੰਜਾਬੀਆਂ ਰਾਹੀਂ ਹਥਿਆਰ ਤੇ ਮਾਇਆ ਇਕੱਠੀ ਕਰਨਾ ਸੀ। ਭਾਈ ਭਾਗ ਸਿੰਘ ਨੂੰ ਚਿੱਠੀਆਂ ਦੇ ਕੇ ਪਿਸ਼ਾਵਰ ਭੇਜਿਆ ਗਿਆ ਤਾਂ ਜੋ ਬਾਬਾ ਜੀ ਦੇ ਵਾਕਫ ਪਠਾਣ ਆਗੂਆਂ ਪਾਸੋਂ ਲੜੀਂਦੀ ਸਹਾਇਤਾ ਪ੍ਰਾਪਤ ਕੀਤੀ ਜਾ ਸਕੇ।

ਆਪਣੇ ਪਰਚਾਰ ਪ੍ਰੋਗਰਾਮ ਦਾ ਜਾਲ ਥਾਂ ਥਾਂ ਵਿਛਾ ਕੇ ਤੇ ਇਕ ਸਾਜ਼ਿਸ਼ੀ ਜਥਾ ਮਹਾਰਾਜਾ ਦਲੀਪ ਸਿੰਘ ਨੂੰ ਅਗਵਾ ਕਰਨ ਲਈ ਲਾਹੌਰ ਭੇਜ ਕੇ, ਬਾਬਾ ਜੀ ਪਹਾੜਾਂ ਤੋਂ ਥੱਲੇ ਉਤਰੇ ਤੇ ਜਿਲਾ ਗੁਰਦਾਸਪੁਰ ਵਿਚ ਸਾਜੂਵਾਲ ਨਾਂ ਦੇ ਪਿੰਡ ਵਿਚ ਆ ਟਿਕੇ। ਜੁਲਾਈ ਤੋਂ ਅਕਤੂਬਰ 1849 ਤਕ ਆਪ ਇਥੇ ਠਹਿਰੇ ਤੇ ਇਸ ਦੌਰਾਨ ਆਲੇ ਦੁਆਲੇ ਦੇ ਕਈ ਆਗੂਆਂ ਨਾਲ ਵਿਚਾਰ ਵਟਾਂਦਰਾ ਕਰ ਕੇ ਆਪ ਨੇ ਕਈ ਇਨਕਲਾਬੀ ਯੋਜਨਾਵਾਂ ਤਿਆਰ ਕੀਤੀਆਂ।

ਜਿਉਂ ਜਿਉਂ ਮੁਲਤਾਨ, ਰਾਮਪੁਰ, ਚੇਲੀਆਂਵਾਲਾ ਤੇ ਗੁਜਰਾਤ ਦੀਆਂ ਲੜਾਈਆਂ ਭਖਦੀਆਂ ਰਹੀਆਂ ਮਹਾਰਾਜਾ ਦਲੀਪ ਸਿੰਘ ਉਤੇ ਅੰਗਰੇਜ਼ ਪਹਿਰੇ ਕਰੜੇ ਹੁੰਦੇ ਗਏ। ਬਾਲਕ ਮਹਾਰਾਜਾ ਬਾਹਰ ਸੈਰ ਜਾਂ ਸ਼ਿਕਾਰ ਖੇਡਣ ਲਈ ਜਾਂਦਾ ਤਾਂ ਪੂਰੀ ਫੌਜੀ ਰਖਿਆ ਦਾ ਪ੍ਰਬੰਧ ਕੀਤਾ ਜਾਂਦਾ ਤਾਂ ਜੋ ਮਹਾਰਾਜਾ ਬਾਗੀਆਂ ਦੇ ਹੱਥ ਨਾ ਆ ਜਾਵੇ। ਲੜਾਈਆਂ ਖਤਮ ਹੋਣ ਤੋਂ ਬਾਅਦ 19 ਮਾਰਚ 1849 ਨੂੰ ਇਕ ਵਿਸ਼ੇਸ਼ ਐਲਾਨ ਰਾਹੀਂ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਤੇ ਮਹਾਰਾਜੇ ਨੂੰ ਪੈਨਸ਼ਨ ਦੇ ਦਿਤੀ ਗਈ।

ਰਾਜ ਪਾਠ ਖੋਹ ਲੈਣ ਤੋਂ ਬਾਅਦ ਮਹਾਰਾਜੇ ਨੂੰ ਇਕ ਵੱਖਰੇ ਮਹੱਲ ਵਿਚ ਰਿਹਾਇਸ਼ ਦੇ ਦਿਤੀ ਗਈ ਤੇ ਮਿਸਟਰ ਲੌਗਨ ਨਾਂ ਦੇ ਇਕ ਅੰਗਰੇਜ਼ ਨੂੰ ਉਸਦਾ ਰਖਵਾਲਾ ਨੀਅਤ ਕੀਤਾ ਗਿਆ। ਮਿਸਟਰ ਲੌਗਨ ਹਰ ਵੇਲੇ ਮਹਾਰਾਜੇ ਦੇ ਨਾਲ ਰਹਿੰਦਾ, ਉਸ ਨੂੰ ਵਲਾਇਤ ਦੀਆਂ ਗੱਲਾਂ ਸੁਣਾਉਂਦਾ ਤੇ ਵਲਾਇਤ ਜਾਣ ਲਈ ਪਰੇਰਦਾ ਰਹਿੰਦਾ। ਗੁਰਮੁਖੀ ਤੇ ਫਾਰਸੀ ਦੀ ਪੜ੍ਹਾਈ ਬੰਦ ਕਰਵਾ ਦਿਤੀ ਗਈ। ਥਾਮਸ ਲੈਂਬਟਟ ਬਾਰਲੋ ਨੂੰ ਉਸਦਾ ਅਧਿਆਪਕ ਥਾਪ ਦਿਤਾ ਗਿਆ ਜੋ ਮਹਾਰਾਜੇ ਨੂੰ ਅੰਗਰੇਜ਼ੀ ਅਤੇ ਈਸਾਈ ਮਤ ਦੀ ਸਿਖਿਆ ਦਿੰਦਾ ਸੀ।

ਇਨ੍ਹਾਂ ਦਿਨਾਂ ਵਿਚ ਹੀ ਬਾਬਾ ਮਹਾਰਾਜ ਸਿੰਘ ਵਲੋਂ ਮਹਾਰਾਜਾ ਦਲੀਪ ਸਿੰਘ ਨੂੰ ਅਗਵਾ ਕਰਨ ਲਈ ਭੇਜੇ ਹੋਏ ਸਾਜ਼ਸ਼ੀ ਜਥੇ ਦਾ ਭੇਤ ਖੁਲ੍ਹ ਗਿਆ। ਲਾਹੌਰ ਵਿਚ ਕੁਝ ਬੰਦੇ ਗਰਿਫਤਾਰ ਹੋ ਗਏ। ਅੰਗਰੇਜ਼, ਮਹਾਰਾਜੇ ਸਬੰਧੀ ਵਧੇਰੇ ਚਿੰਤਾਤੁਰ ਹੋਏ। ਉਨ੍ਹਾਂ ਨੂੰ ਡਰ ਸੀ ਕਿ ਜੇਕਰ ਮਹਾਰਾਜਾ ਇਨਕਲਾਬੀਆਂ ਦੇ ਹੱਥ ਆ ਗਿਆ ਤਾਂ ਪੰਜਾਬ ਵਿਚ ਅੰਗਰੇਜ਼ ਵਿਰੁਧ ਅੰਦੋਲਨ ਨਵੇਂ ਸਿਰੇ ਤੋਂ ਜ਼ੋਰ ਪਕੜ ਜਾਵੇਗਾ ਤੇ ਗੁੱਸੇ ਨਾਲ ਭਰੇ ਪੀਤੇ ਬੈਠੇ ਪੰਜਾਬੀ ਆਪਣੇ ਮਹਾਰਾਜੇ ਨੂੰ ਮੁੜ ਤਖਤ ਉਤੇ ਬਿਠਾਉਣ ਲਈ ਸਿਰ ਧੜ ਦੀ ਬਾਜ਼ੀ ਲਾ ਦੇਣਗੇ। ਇਸ ਡਰ ਨੂੰ ਅਨੁਭਵ ਕਰਦਿਆਂ ਹੋਇਆਂ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਵੀ ਰਾਣੀ ਜਿੰਦਾਂ ਵਾਂਗ ਪੰਜਾਬੋਂ ਬਾਹਰ ਭੇਜਣ ਦਾ ਫੈਸਲਾ ਕਰ ਲਿਆ। ਦੇਸ਼ ਨਿਕਾਲੇ ਸੰਬੰਧੀ ਸਾਰੇ ਪ੍ਰਬੰਧ ਮੁਕੰਮਲ ਹੋ ਗਏ। 21 ਦਸੰਬਰ 1849 ਨੂੰ ਤੜਕੇ ਫੌਜੀ ਪਹਿਰੇ ਹੇਠ ਮਹਾਰਾਜੇ ਨੂੰ ਲਾਹੌਰ ਤੋਂ ਤੋਰ ਦਿਤਾ। ਮਿਸਟਰ ਲੌਗਨ ਤੇ ਕੁਝ ਹੋਰ ਸਾਥੀ ਉਸਦੇ ਨਾਲ ਸਨ। ਲਾਹੌਰ ਤੋਂ ਫਿਰੋਜ਼ਪੁਰ, ਲੁਧਿਆਣਾ, ਅੰਬਾਲਾ, ਸਹਾਰਨਪੁਰ, ਮੁਜ਼ਫਰ ਨਗਰ ਤੇ ਬੁਲੰਦਪੁਰ ਸ਼ਹਿਰ ਦੇ ਰਸਤੇ ਪੜਾਉ ਪੜਾਅ ਇਹ ਸ਼ਾਹੀ ਕਾਫਲਾ 17 ਫ਼ਰਵਰੀ

ਨੂੰ ਫਤੇਹਗੜ੍ਹ ਜਾ ਪੁੱਜਾ। ਜਿਸ ਰਸਤੇ ਇਨ੍ਹਾਂ ਲੰਘਣਾ ਹੁੰਦਾ ਸੀ ਉਥੋਂ ਦੇ ਸਰਕਾਰੀ ਕਰਮਚਾਰੀਆਂ ਨੂੰ ਪਹਿਲਾਂ ਹੀ ਜ਼ਰੂਰੀ ਹਦਾਇਤਾਂ ਪੁਜ ਜਾਂਦੀਆ ਸਨ ਤਾਂ ਜੋ ਰਾਤ ਦੇ ਸਮੇਂ ਮਹਾਰਾਜੇ ਦੇ ਤੰਬੂਆਂ ਉਤੇ ਤਕੜੇ ਪਹਿਰੇ ਲਾਏ ਜਾਣ। ਮਿਸਟਰ ਲੌਗਨ ਹਰ ਸਮੇਂ ਮਹਾਰਾਜੇ ਦੇ ਨਾਲ ਰਹਿੰਦਾ ਸੀ ਤੇ ਉਸਨੂੰ ਹੁਕਮ ਸੀ ਕਿ ਉਹ ਰੋਜ਼ ਦੀ ਰੋਜ਼ ਰਪੋਰਟ ਲਾਹੌਰ ਭੇਜਦਾ ਰਹੇ।

ਫਤੇਹਗੜ੍ਹ ਪਹੁੰਚ ਕੇ ਨੀਅਤ ਕੀਤੇ ਹੋਏ ਬੰਗਲੇ ਵਿਚ ਮਹਾਰਾਜੇ ਦਾ ਉਤਾਰਾ ਕੀਤਾ ਗਿਆ। ਲਾਹੌਰ ਤੋਂ ਨਾਲ ਆਏ ਪੁਰਾਣੇ ਨੌਕਰ ਹਟਾ ਕੇ ਉਨ੍ਹਾਂ ਦੀ ਥਾਂ ਨਵੇਂ ਰਖ ਲਏ ਗਏ ਤਾਂ ਜੋ ਮਹਾਰਾਜੇ ਦਾ ਬਾਹਰਲੀ ਦੁਨੀਆਂ ਨਾਲ ਕਿਸੇ ਕਿਸਮ ਦਾ ਸੰਪਰਕ ਨਾ ਹੋ ਸਕੇ। ਹੁਣ ਉਸਦੀ ਸੰਗਤ ਵਿਚ ਕੁਝ ਅੰਗਰੇਜ਼ ਅਤੇ ਕੁਝ ਅਜੇਹੇ ਭਾਰਤੀ ਸਨ ਜੋ ਈਸਾਈ ਬਣ ਚੁਕੇ ਸਨ। ਅਜੇਹੇ ਬਦਲੇ ਹੋਏ ਵਾਤਾਵਰਣ ਵਿਚ ਮਰਾਰਾਜੇ ਨੂੰ ਸਿੱਖੀ ਭੁਲ ਗਈ ਤੇ ਉਹ 8 ਮਾਰਚ '853 ਨੂੰ ਈਸਾਈ ਬਣ ਗਿਆ। ਕੁਝ ਸਮਾਂ ਫਤੇਹਗੜ੍ਹ ਰਹਿਣ ਤੋਂ ਉਪਰੰਤ ਜੂਨ 1854 ਵਿਚ ਮਹਾਰਾਜਾ ਭਾਰਤ ਵਰਸ਼ ਨੂੰ ਸਦਾ ਲਈ ਛਡ ਕੇ ਲੰਡਨ ਪੁਜ ਗਿਆ।

ਲਾਹੌਰ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਅਗਵਾ ਕਰਨ ਸੰਬੰਧੀ ਸਾਜ਼ਿਸ਼ ਦਾ ਭਾਂਡਾ ਫੁਟ ਗਿਆ ਤੇ 18 ਨਵੰਬਰ 1849 ਨੂੰ ਲਾਹੌਰ ਵਿਚ ਬਹੁਤ ਸਾਰੀਆਂ ਗਰਿਫ਼ਤਾਰੀਆਂ ਹੋਈਆਂ। ਡੂੰਘੀ ਤਫਤੀਸ਼ ਪਿਛੋਂ ਸੂਹ ਮਿਲ ਗਈ ਕਿ ਇਹ ਸਾਰਾ ਕੰਮ ਬਾਬਾ ਮਹਾਰਾਜ ਸਿੰਘ ਦੀ ਅਗਵਾਈ ਵਿਚ ਹੋ ਰਿਹਾ ਹੈ ਜੋ ਸਾਧੂ ਵੇਸ ਵਿਚ ਦੁਆਬੇ ਦੇ ਪਿੰਡਾਂ ਵਿਚ ਫਿਰ ਕੇ ਅੰਗਰੇਜ਼ ਵਿਰੁਧ ਅੰਦੋਲਨ ਦੀਆਂ ਤਿਆਰੀਆਂ ਕਰਵਾ ਰਿਹਾ ਹੈ। ਸਾਰੇ ਪੰਜਾਬ ਵਿਚ ਸੀ. ਆਈ. ਡੀ. ਦਾ ਜਾਲ ਵਿਛ ਗਿਆ ਤੇ ਬਾਬਾ ਜੀ ਦੀ ਗਰਿਫ਼ਤਾਰੀ ਲਈ ਦਸ ਹਜ਼ਾਰ ਰੁਪਏ ਇਨਾਮ ਦਾ ਐਲਾਨ ਕਰ ਦਿਤਾ ਗਿਆ।

ਬਾਬਾ ਮਹਾਰਾਜ ਸਿੰਘ ਜੀ ਇਨ੍ਹਾਂ ਦਿਨਾਂ ਵਿਚ ਸਾਜੂਵਾਲ ਵਿਚੋਂ ਅਸਲਾ ਲੁੱਟਣ ਦੀਆਂ ਸਕੀਮਾਂ ਵਿਉਂਤ ਰਹੇ ਸਨ। ਲਾਹੌਰ ਵਾਲੀ ਸਾਜ਼ਿਸ਼ ਦੇ ਅਸਫਲ ਹੋ ਜਾਣ ਦੀ ਆਪ ਨੂੰ ਕੋਈ ਨਿਰਾਸਤਾ ਨਾ ਹੋਈ ਤੇ ਉਹ ਪਹਿਲਾਂ ਵਾਂਗ ਹੀ ਰਾਤ ਦਿਨੇ ਆਪਣੇ ਪਰੋਗਰਾਮ ਵਿਚ ਜੁਟੇ ਰਹੇ। ਆਪ ਬੀਰਮਪੁਰ ਦੇ ਰਸਤੇ ਹੁਸ਼ਿਆਰਪੁਰ ਪੁਜੇ ਤੇ ਹੁਸ਼ਿਆਰਪੁਰ ਰਹਿ ਰਹੇ ਪੰਜਾਬੀ ਫੌਜੀਆਂ ਨੂੰ ਮਿਲ ਕੇ ਛਾਉਣੀ ਲੁੱਟਣ ਦੀਆਂ ਸਕੀਮਾਂ ਬਾਰੇ ਵਿਚਾਰਾਂ ਕੀਤੀਆਂ। ਹਵਾਲਦਾਰ ਭਾਗ ਸਿੰਘ ਨਾਲ ਉਨ੍ਹਾਂ ਨੇ ਆਪਣੇ ਸੇਵਕਾਂ ਰਾਹੀਂ ਪਹਿਲਾਂ ਹੀ ਸਾਰੀ ਗੱਲ ਗਿਣੀ ਮਿਥੀ ਹੋਈ ਸੀ। ਆਪਦੀ ਪਰੇਰਨਾ ਨਾਲ ਬਹੁਤ ਸਾਰੇ ਪੰਜਾਬੀ ਫੌਜੀਆਂ ਨੇ ਤਨੋ ਮਨੋ ਸਹਾਇਤਾ ਦਾ ਭਰੋਸਾ ਦਿਵਾਇਆ। ਛਾਉਣੀ ਉਤੇ ਹੱਲੇ ਦੀਆਂ ਤਿਆਰੀਆਂ ਦਾ ਅੰਤਮ ਨਰੀਖਣ ਕਰਨ ਲਈ ਆਪ ਨੇ ਹੁਸ਼ਿਆਰਪੁਰ ਦੇ ਨੇੜੇ ਪਿੰਡਾਂ ਦਾ ਦੌਰਾ ਕੀਤਾ ਤੇ ਮੁੜ ਹਾਜੀਪੁਰ ਦੇ ਨੇੜੇ ਪਿੰਡ ਦਾਤਾਰਪੁਰ ਵਿਚ ਇਕੱਠੇ ਹੋਏ ਚਾਰ ਕੁ ਹਜ਼ਾਰ ਹਥਿਆਰਬੰਦ ਇਨਕਲਾਬੀਆਂ ਨੂੰ ਹੱਲੇ ਦੀ ਸਾਰੀ ਵਿਉਂਤ ਸਮਝਾਉਣ ਲਈ ਉਥੇ ਪੁਜੇ।

ਉਥੋਂ ਵਿਹਲੇ ਹੋ ਕੇ ਬਾਬਾ ਜੀ ਨੇ ਜਲੰਧਰ ਵਲ ਧਿਆਨ ਦਿਤਾ। ਆਪ 3 ਦਸੰਬਰ 1849 ਦੀ ਰਾਤ ਨੂੰ ਜਲੰਧਰ ਦੇ ਨੇੜੇ ਸ਼ਾਮ ਪਿੰਡ ਵਿਚ ਪੁਜੇ। ਇਥੇ ਇਕੱਠੇ ਹੋ ਰਹੇ ਸਾਥੀਆਂ ਨਾਲ ਜਲੰਧਰ ਛਾਉਣੀ ਨੂੰ ਲੁੱਟਣ ਬਾਰੇ ਸਕੀਮਾਂ ਉਤੇ ਵਿਚਾਰ ਵਟਾਂਦਰਾ ਕੀਤਾ ਤੇ 3 ਜਨਵਰੀ

1840 ਨੂੰ ਅੱਧੀ ਰਾਤ ਦੇ ਸਮੇਂ ਹੁਸ਼ਿਆਰਪੁਰ ਅਤੇ ਜਲੰਧਰ ਦੀਆਂ ਛਾਉਣੀਆਂ ਉਤੇ ਇਕੋ ਵੇਲੇ ਹੱਲੇ ਬੋਲਣ ਦਾ ਪ੍ਰੋਗਰਾਮ ਨਿਸਚਤ ਹੋ ਗਿਆ।

ਨਿਰਭੈ ਬਾਬਾ ਜੀ ਨੇ ਪੰਜਾਬ ਦੇ ਪਿੰਡਾਂ ਵਿਚ ਫਿਰ ਫਿਰ ਕੇ ਅਨਾਜ ਇਕੱਠਾ ਕੀਤਾ ਤੇ ਆਪਣੇ ਇਨਕਲਾਬੀ ਸੂਰਮਿਆਂ ਦੀ ਵਰਤੋਂ ਲਈ ਟਾਂਡੇ ਦੇ ਨੇੜੇ ਪਿੰਡ ਜ਼ਹੂਰਾ ਵਿਚ ਰਸ਼ਨ ਦਾ ਇਕ ਵੱਡਾ ਭੰਡਾਰ ਕਾਇਮ ਕਰ ਲਿਆ ਤਾਂ ਜੋ ਜਿਥੇ ਵੀ ਲੋੜ ਪਵੇ ਇਥੋਂ ਅਨਾਜ ਭੇਜਿਆ ਜਾ ਸਕੇ। ਇਸੇ ਤਰ੍ਹਾਂ ਆਪਣੇ ਨਿੱਜੀ ਰਸੂਖ ਅਤੇ ਹੋਰਨਾਂ ਵਸੀਲਿਆਂ ਰਾਹੀਂ ਲੋੜੀਂਦੇ ਹਥਿਆਰ ਵੀ ਇਕੱਠੇ ਕਰ ਲਏ। ਬਹੁਤ ਸਾਰੇ ਨਾਮ ਕਟੇ ਸਿਖ ਫੌਜੀਆਂ ਦਾ ਦਿਲੀ ਸਹਿਯੋਗ ਬਾਬਾ ਜੀ ਨੂੰ ਪ੍ਰਾਪਤ ਸੀ। ਜਲੰਧਰ ਛਾਉਣੀ ਉਤੇ ਹੱਲਾ ਕਰਨ ਸਮੇਂ ਭਾਈ ਦੇਵਾ ਸਿੰਘ ਤੇ ਭਾਈ ਕਾਹਨ ਸਿੰਘ ਰਿਆਸਤ ਕਪੂਰਥਲਾ ਦੇ ਦੋ ਪ੍ਰਸਿਧ ਤੋਪਚੀਆਂ ਨੇ ਵੀ ਸ਼ਾਮਲ ਹੋਣਾ ਸਵੀਕਾਰ ਕਰ ਲਿਆ। ਇਸ ਤਰ੍ਹਾਂ ਦੇ ਪ੍ਰਬੰਧ ਉਨ੍ਹਾਂ ਦੇ ਸੇਵਕਾਂ ਰਾਹੀਂ ਪੰਜਾਬ ਦੇ ਬਾਕੀ ਹਿੱਸਿਆਂ ਵਿਚ ਵੀ ਹੋ ਰਹੇ ਸਨ। ਇਸ ਸਮੇਂ ਦੇ ਦੌਰਾਨ ਬਾਬਾ ਜੀ ਨੇ ਇਕ ਦੋ ਗੇੜੇ ਲਾਹੌਰ ਵੀ ਮਾਰੇ ਅਤੇ ਲਾਹੌਰ ਦੀ ਛਾਉਣੀ ਲੁੱਟਣ ਦਾ ਪ੍ਰੋਗਰਾਮ ਤਿਆਰ ਕੀਤਾ।

ਹੁਸ਼ਿਆਰਪੁਰ ਤੇ ਜਲੰਧਰ ਦੀਆਂ ਛਾਉਣੀਆਂ ਲੁੱਟਣ ਦਾ ਦਿਨ ਨੇੜੇ ਆ ਰਿਹਾ ਸੀ ਤੇ ਬਾਬਾ ਜੀ ਜਲੰਧਰ ਤੇ ਹੁਸ਼ਿਆਰਪੁਰ ਦੇ ਨੇੜੇ ਚੱਕਰ ਕਢਦੇ ਹੋਏ ਸਾਰੇ ਪ੍ਰਬੰਧਾਂ ਦਾ ਨਰੀਖਣ ਕਰ ਰਹੇ ਸਨ। ਮਹਾਰਾਜ ਦਲੀਪ ਸਿੰਘ ਨੂੰ ਅਗਵਾ ਕਰਨ ਵਾਲੀ ਸਾਜ਼ਿਸ਼ ਦਾ ਭੇਤ ਖੁਲ੍ਹ ਜਾਣ ਨਾਲ ਅੰਗਰੇਜ਼ ਦੀ ਸੀ. ਆਈ. ਡੀ ਵਧੇਰੇ ਚੌਕੰਨੀ ਹੋ ਕੇ ਬਾਬਾ ਦੀ ਸੂਹ ਲਾ ਰਹੀ ਸੀ। 28 ਦਸੰਬਰ 1849 ਦੀ ਰਾਤ ਨੂੰ ਉਹ ਇਲਾਕੇ ਦਾ ਚੱਕਰ ਕਢ ਕੇ ਸਾਰੇ ਦਿਨ ਦੇ ਕੰਮ ਨਾਲ ਥੱਕੇ ਟੁਟੇ ਆਦਮਪੁਰ ਦੇ ਨੇੜੇ ਇਕ ਸੰਘਣੇ ਕਮਾਦ ਦੇ ਖੇਤ ਵਿਚ ਆਪਣੇ ਸਾਥੀਆਂ ਸਮੇਤ ਆਰਾਮ ਕਰ ਰਹੇ ਸਨ ਕਿ ਕਿਸੇ ਮੁਖਬਰ ਦੇ ਸੂਹ ਦੇਣ ਨਾਲ ਪੁਲਸ ਨੇ ਛਾਪਾ ਮਾਰਿਆ। ਜਲੰਧਰ ਦਾ ਡਿਪਟੀ ਕਮਿਸ਼ਨਰ ਮਿਸਟਰ ਵੈਨਜ਼ਿਟਾਰਟ ਕਈ ਦਿਨਾਂ ਤੋਂ ਬਾਬਾ ਜੀ ਦੀ ਪੈੜ ਕਢ ਰਿਹਾ ਸੀ। ਬਾਬਾ ਜੀ ਗਰਿਫਤਾਰ ਕਰ ਲਏ ਗਏ ਪਰੰਤੂ ਅੰਗਰੇਜ਼ ਹਾਕਮਾਂ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ ਕਿ ਇਹੋ ਹੀ ਬਾਬਾ ਮਹਾਰਾਜ ਸਿੰਘ ਹੈ ਜਿਸ ਨੇ ਪੰਜਾਬ ਭਰ ਵਿਚ ਉਨ੍ਹਾਂ ਦੀ ਨੀਂਦ ਹਰਾਮ ਕੀਤੀ ਹੋਈ ਹੈ। ਗਰਿਫਤਾਰੀ ਤੋਂ ਬਾਅਦ ਬਾਬਾ ਜੀ ਨੂੰ ਜਲੰਧਰ ਜੇਲ੍ਹ ਵਿਚ ਬੰਦ ਕਰ ਦਿਤਾ ਗਿਆ। ਕੁਝ ਜਾਣੂ ਪਛਾਣੂ ਬੰਦੇ ਬੁਲਾ ਕੇ ਉਨ੍ਹਾਂ ਦੀ ਸ਼ਨਾਖਤ ਕਰਵਾ ਕੇ ਤਸੱਲੀ ਕੀਤੀ। ਇਸ ਸਮੇਂ ਬਾਬਾ ਜੀ ਦੀ ਗਰਿਫ਼ਤਾਰੀ ਇਤਨੀ ਮਹਾਨਤਾ ਰਖਦੀ ਸੀ ਕਿ ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਉਚੇਚੇ ਤੌਰ ਤੇ ਡਿਪਟੀ ਕਮਿਸ਼ਨਰ ਜਲੰਧਰ ਨੂੰ ਵਧਾਈ ਭੇਜੀ ਤੇ ਸ਼ਾਬਾਸ਼ ਦਿਤੀ।

ਦਿਨ ਚੜ੍ਹਦੇ ਨੂੰ ਬਾਬਾ ਜੀ ਦੀ ਗਰਿਫ਼ਤਾਰੀ ਦੀ ਖਬਰ ਆਲੇ ਦੁਆਲੇ ਦੇ ਪਿੰਡਾਂ ਵਿਚ ਫੈਲ ਗਈ। ਸ਼ਾਮ ਤਕ ਹਜ਼ਾਰਾਂ ਦੀ ਸੰਖਿਆ ਵਿਚ ਲੋਕ ਜਲੰਧਰ ਦੀ ਜੇਲ੍ਹ ਦੇ ਸਾਹਮਣੇ ਇਕੱਠੇ ਹੋ ਗਏ। ਸਥਾਨਕ ਸਰਕਾਰੀ ਕਰਮਚਾਰੀਆਂ ਦੀ ਚਿੰਤਾ ਵਧ ਗਈ। ਉਨ੍ਹਾਂ ਨੂੰ ਡਰ ਮਹਿਸੂਸ ਹੋਣ ਲੱਗ ਪਿਆ ਕਿ ਵਧ ਰਿਹਾ ਜਨਤਾ ਦਾ ਹੜ ਰਾਤ ਦੇ ਹਨੇਰੇ ਵਿਚ ਜੇਲ੍ਹ ਉਤੇ ਹੱਲਾ ਬੋਲ ਕੇ ਬਾਬਾ ਜੀ ਨੂੰ ਨਾ ਖੋਹ ਖੜੇ। ਪੁਲਸ ਪਹਿਰੇ ਤਕੜੇ ਕੀਤੇ ਗਏ ਪਰੰਤੂ ਖਤਰਾ ਪੈਰੋ ਪੈਰ ਵਧਦਾ ਹੀ ਗਿਆ। ਅੰਤ ਜਲੰਧਰ ਦੇ ਕਮਿਸ਼ਨਰ ਮਿਸਟਰ ਮੈਕਲੌਡ ਦੇ ਹੁਕਮ ਨਾਲ ਬਾਬਾ ਜੀ ਨੂੰ

ਹੱਥਕੜੀਆਂ ਤੇ ਬੇੜੀਆਂ ਵਿਚ ਜਕੜ ਕੇ ਫੌਜੀ ਬਾਰਕਾਂ ਵਿਚ ਭੇਜ ਦਿਤਾ ਗਿਆ। ਹਜ਼ਾਰਾਂ ਸ਼ਰਧਾਲੂ ਜੇਲ੍ਹ ਦੀਆਂ ਕੰਧਾਂ ਨੂੰ ਮੱਥੇ ਟੇਕਦੇ ਹੋਏ ਨਿਰਾਸ ਘਰਾਂ ਨੂੰ ਮੁੜ ਗਏ।

ਜਿਵੇਂ ਜਿਵੇਂ ਬਾਬਾ ਜੀ ਦੀ ਗਰਿਫ਼ਤਾਰੀ ਦੀ ਖਬਰ ਬਾਹਰ ਨਿਕਲੀ ਸਾਰੇ ਪੰਜਾਬ ਵਿਚ ਹਾਹਾਕਾਰ ਮਚ ਗਈ। ਥਾਂ ਥਾਂ ਉਨ੍ਹਾਂ ਦੇ ਸ਼ਰਧਾਲੂਆਂ ਦੇ ਇਕੱਠ ਹੋਏ ਤੇ ਜਨਤਾ ਵਿਚ ਕੌਮੀ ਜੋਸ਼ ਦੀ ਲਹਿਰ ਦੌੜ ਗਈ। ਪੰਜਾਬ ਸਰਕਾਰ ਬਾਬਾ ਜੀ ਨੂੰ ਵਧੇਰੇ ਸਮੇਂ ਲਈ ਪੰਜਾਬ ਵਿਚ ਰਖ ਕੇ ਹੋਈ ਨਵਾਂ ਖਤਰਾ ਨਹੀਂ ਸੀ ਸਹੇੜਨਾ ਚਾਹੁੰਦੀ। ਸਾਰੇ ਹਾਲਾਤ ਤੁਰਤ ਲਾਰਡ ਡਲਹੌਜ਼ੀ ਤਕ ਪੁਚਾਏ ਗਏ ਤੇ ਉਸਦੀ ਆਗਿਆ ਲੈ ਕੇ ਬਾਬਾ ਜੀ ਨੂੰ ਹੋਰਨਾਂ ਰਾਜਸੀ ਕੈਦੀਆਂ ਸਮੇਤ ਅਲਾਹ-ਬਾਦ ਭੇਜ ਦਿਤਾ ਗਿਆ। ਕੁਝ ਦਿਨ ਅਲਾਹਬਾਦ ਤਖਣ ਤੋਂ ਪਿਛੋਂ ਉਨ੍ਹਾਂ ਨੂੰ 19 ਅਪਰੈਲ 1850 ਨੂੰ ਕਲਕਤੇ ਭੇਜ ਦਿਤਾ ਗਿਆ। ਇਸ ਸਮੇਂ ਕੇਵਲ ਉਨ੍ਹਾਂ ਦਾ ਨਿੱਜੀ ਸੇਵਕ ਭਾਈ ਖੜਕ ਸਿੰਘ ਹੀ ਉਨ੍ਹਾਂ ਦੇ ਨਾਲ ਸੀ। 14 ਮਈ ਤਕ ਆਪ ਕਲਕਤੇ ਦੇ ਕਿਲ੍ਹੇ ਵਿਚ ਕਰਨਲ ਵਾਟਨ ਦੀ ਨਿਗਰਾਨੀ ਹੇਠ ਨਜ਼ਰਬੰਦ ਰਹੇ। ਫਿਰ 'ਮੁਹੰਮਦ ਸ਼ਾਹ' ਨਾਮੀ ਜਹਾਜ਼ ਉਤੇ ਚੜ੍ਹਾ ਕੇ ਆਪ ਨੂੰ ਗੋਰਾ ਫੌਜ ਦੀ ਨਿਗਰਾਨੀ ਹੇਠ ਸਿੰਘਾਪੁਰ ਦੇ ਟਾਪੂ ਵਿਚ ਭੇਜ ਦਿਤਾ। 14 ਜੂਨ 1840 ਨੂੰ ਆਪ ਆਪਣੇ ਸਾਥੀ ਭਾਈ ਖੜਕ ਸਿੰਘ ਸਮੇਤ ਸਿੰਘਾਪੁਰ ਦੀ ਨਵੀਂ ਜੇਲ੍ਹ ਵਿਚ ਪੁਜ ਗਏ ਤੇ ਫੌਜੀ ਪਹਿਰੇ ਹੇਠ ਇਕ ਕਾਲ ਕੋਠੜੀ ਵਿਚ ਨਜ਼ਰਬੰਦ ਕਰ ਦਿਤੇ ਗਏ।

ਭਾਰਤ ਸਰਕਾਰ ਬਾਬਾ ਮਹਾਰਾਜ ਸਿੰਘ ਜੀ ਦੇ ਕਾਰਨਾਮਿਆਂ ਤੋਂ ਬੜੀ ਭੈ ਭੀਤ ਸੀ ਤੇ ਚੰਗੀ ਤਰ੍ਹਾਂ ਜਾਣਦੀ ਸੀ ਕਿ ਸਾਰਾ ਪੰਜਾਬ ਬਿਨਾਂ ਕਿਸੇ ਧਾਰਮਕ ਪੱਖਪਾਤ ਦੇ ਬਾਬਾ ਜੀ ਦਾ ਅਤਿਅੰਤ ਮਾਣ ਕਰਦਾ ਹੈ। ਉਸ ਸਮੇਂ ਦੀਆਂ ਸਰਕਾਰੀ ਰਪੋਰਟਾਂ ਬਾਬਾ ਜੀ ਨੂੰ ਅੰਗਰੇਜ਼ੀ ਸਰਕਾਰ ਦੇ ਹਿਤਾਂ ਲਈ ਬੜਾ ਖਤਰਨਾਕ ਵਿਅਕਤੀ ਸਿਧ ਕਰਦੀਆਂ ਹਨ। ਇਹੋ ਕਾਰਨ ਸੀ ਕਿ ਬਾਬਾ ਜੀ ਨੂੰ ਪਰਦੇਸ ਭੇਜ ਕੇ ਵੀ ਅੰਗਰੇਜ਼ ਨੇ ਘੱਟ ਨਹੀਂ ਗੁਜ਼ਾਰੀ, ਸਗੋਂ ਉਨ੍ਹਾਂ ਦੇ ਨਾਲ ਹੀ ਹਦਾ-ਇਤਾਂ ਭੇਜ ਦਿਤੀਆਂ ਗਈਆਂ ਕਿ ਉਨ੍ਹਾਂ ਉਤੇ ਕਰੜੀ ਨਿਗਰਾਨੀ ਰਖੀ ਜਾਵੇ। ਜਿਸਦਾ ਫਲ-ਸਰੂਪ ਬਾਬਾ ਜੀ ਨੂੰ ਇਕ ਕਾਲ ਕੋਠੜੀ ਵਿਚ ਬੰਦ ਕਰ ਦਿਤਾ ਗਿਆ। ਉਸ ਕੋਠੜੀ ਵਿਚ ਦੋ ਮੋਰੀਆਂ ਸਨ ਜਿਨ੍ਹਾਂ ਥਾਣੀਂ ਥੋੜਾ ਥੋੜਾ ਚਾਨਣ ਅੰਦਰ ਆਉਂਦਾ ਸੀ, ਉਹ ਵੀ ਬੰਦ ਕਰਵਾ ਦਿਤੀਆਂ ਗਈਆਂ। ਕੋਠੜੀ ਦੇ ਬਰਾਂਡੇ ਨੂੰ ਲੋਹੇ ਦਾ ਜੰਗਲਾ ਜੜ ਦਿਤਾ ਗਿਆ ਤਾਂ ਜੋ ਇਸ ਕੋਠੜੀ ਦਾ ਦੂਸਰੀਆਂ ਕੋਠੜੀਆਂ ਨਾਲੋਂ ਬਿਲਕੁਲ ਸੰਬੰਧ ਟੁਟ ਜਾਵੇ। 41 ਫੁਟ ਲੰਮੀ ਤੇ 14 ਫੁਟ ਚੌੜੀ ਇਹ ਕਾਲ ਕੋਠੜੀ ਹੀ ਬਾਬਾ ਜੀ ਦੇ ਅੰਤਲੇ ਦਿਨਾਂ ਵਿਚ ਉਨ੍ਹਾਂ ਦੀ ਦੁਨੀਆਂ ਸੀ। ਗੰਦੀ ਤੇ ਚਾਨਣ ਰਹਿਤ ਕੋਠੜੀ ਵਿਚ ਰਹਿੰਦਿਆਂ ਹੋਇਆਂ ਬਾਬਾ ਜੀ ਦੀ ਨਰੋਈ ਦੇਹ ਦਿਨੋਂ ਦਿਨ ਰੋਗਾਂ ਦਾ ਸ਼ਿਕਾਰ ਹੋਣ ਲੱਗ ਪਈ। ਉਨ੍ਹਾਂ ਦੀਆਂ ਅਖਾਂ ਦੀ ਜੋਤ ਮੱਧਮ ਹੁੰਦੀ ਹੁੰਦੀ ਤਿੰਨ ਸਾਲ ਬਾਅਦ ਬਿਲਕੁਲ ਬੰਦ ਹੋ ਗਈ। ਪੈਰਾਂ ਤੇ ਗਿਟਿਆਂ ਵਿਚ ਗੰਠੀਆ ਉਤਰ ਆਇਆ। ਸਰੀਰ ਸੁਕ ਕੇ ਤੀਲਾ ਹੋ ਗਿਆ। ਉਨ੍ਹਾਂ ਦੀ ਡਾਕਟਰੀ ਸੇਵਾ ਨਿਬਾਹੁਣ ਵਾਲੇ ਸਿੰਘਾਪੁਰ ਦੇ ਸਿਵਲ ਸਰਜਨ ਨੇ ਸਰਕਾਰ ਪਾਸ ਸਿਫਾਰਸ਼ ਕੀਤੀ ਕਿ ਬਾਬਾ ਜੀ ਨੂੰ ਕਦੇ ਕਦਾਈਂ ਬਾਹਰ ਖੁਲ੍ਹੀ ਹਵਾ ਵਿਚ ਫਿਰਨ ਦੀ ਆਗਿਆ ਦਿਤੀ ਜਾਵੇ ਪਰੰਤੂ ਇਹ ਜ਼ਰੂਰੀ ਡਾਕਟਰੀ ਸਲਾਹ ਵੀ ਅਣਸੁਣੀ ਹੋ ਗਈ। ਉਹ ਦਿਨੋ ਦਿਨ ਬੀਮਾਰ ਹੁੰਦੇ ਗਏ। ਹੱਡੀਆਂ ਦੇ ਪਿੰਜਰ 'ਚੋਂ ਸਾਹ ਸਤ ਬਿਲਕੁਲ ਸੂਤਿਆ ਗਿਆ। ਧੌਣ ਸੁਜ ਗਈ। ਜੀਭ ਉਤੇ

ਵੀ ਸੋਜਾਂ ਪੈ ਗਈਆਂ। ਖੁਰਾਕ ਅੰਦਰ ਜਾਣੀ ਮੁਸ਼ਕਲ ਹੋ ਗਈ। ਕੇਵਲ ਪਾਣੀ ਦੇ ਕੁਝ ਘੁਟ ਅੰਦਰ ਲੰਘ ਸਕਦੇ ਸਨ। ਅੰਤ ਦਰਗਾਹੀ ਸੱਦੇ ਆਏ ਤੇ ਪੰਜਾਂ ਪਾਣੀਆਂ ਦੀ ਧਰਤੀ ਦੇ ਇਸ ਸੂਰਬੀਰ ਆਗੂ ਨੇ 4 ਜੁਲਾਈ 1856 ਨੂੰ ਪ੍ਰਾਣ ਤਿਆਗ ਦਿਤੇ। ਇਸ ਸਮੇਂ ਉਨ੍ਹਾਂ ਦਾ ਨਿੱਜੀ ਸੇਵਕ ਭਾਈ ਖੜਕ ਸਿੰਘ ਉਨ੍ਹਾਂ ਦੇ ਪਾਸ ਸੀ। ਬਾਬਾ ਜੀ ਦੇ ਅਕਾਲ ਚਲਾਣੇ ਤੋਂ ਕੁਝ ਸਮਾਂ ਬਾਅਦ ਭਾਈ ਖੜਕ ਸਿੰਘ ਨੂੰ ਰਿਹਾ ਕਰ ਦਿਤਾ ਗਿਆ ਤੇ ਉਹ ਲਗ ਪਗ ਤਿੰਨ ਸਾਲ ਪਿਛੋਂ ਤਕ ਸਿੰਘਾਪੁਰ ਵਿਚ ਰਹਿ ਕੇ ਸੁਰਗਵਾਸ ਹੋ ਗਿਆ।

# ਬਾਬਾ ਰਾਮ ਸਿੰਘ

ਸਿੱਖ ਪੰਥ ਦੀ ਅਦੁੱਤੀ ਸ਼ਖਸੀਅਤ ਅਤੇ ਨਾਮਧਾਰੀ ਸੰਪਰਦਾ ਦੇ ਬਾਨੀ ਬਾਬਾ ਰਾਮ ਸਿੰਘ ਦਾ ਜਨਮ 3 ਫਰਵਰੀ 1816 ਈਸਵੀ ਵਾਲੇ ਦਿਨ ਹਿਠਾੜ ਸਤਲੁਜ ਦੇ ਇਲਾਕੇ ਵਿਚ, ਇਕ ਛੋਟੇ ਜਿਹੇ ਪਿੰਡ ਭੈਣੀ ਅਰਾਈਆਂ (ਜ਼ਿਲ੍ਹਾ ਲੁਧਿਆਣਾ) ਵਿਚ ਭਾਈ ਜੱਸਾ ਸਿੰਘ ਰਾਮਗੜ੍ਹੀਏ ਦੇ ਘਰ ਹੋਇਆ। ਭਾਈ ਜੱਸਾ ਸਿੰਘ ਨੂੰ ਸਾਰੇ 'ਭਾਈ ਜੱਸਾ' ਕਹਿ ਕੇ ਬੁਲਾਇਆ ਕਰਦੇ ਸਨ ਤੇ ਉਹ ਆਪਣੇ ਤਰਖਾਣਾ ਕੰਮ ਵਿਚ ਚੰਗਾ ਸਿਆਣਾ ਮੰਨਿਆ ਜਾਂਦਾ ਸੀ। ਭਾਈ ਜੱਸਾ ਸਿੰਘ ਨੇ ਭਾਵੇਂ ਖੰਡੇ ਦੀ ਪਹੁਲ ਨਹੀਂ ਸੀ ਲਈ ਹੋਈ ਪਰੰਤੂ ਕੇਸ ਰਖੇ ਹੋਏ ਸਨ ਤੇ ਆਪਣੇ ਕਾਰੋਬਾਰੀ ਰੁਝੇਵਿਆਂ ਵਿਚੋਂ ਸਮਾਂ ਕਢ ਕੇ ਗੁਰਬਾਣੀ ਪੜ੍ਹਿਆ ਕਰਦਾ ਸੀ। ਉਂਜ ਭੀ ਉਹ ਸੁਭਾ ਦਾ ਬੜਾ ਸਰਲ ਤੇ ਗੁਰਮੁਖ ਸੀ। ਸਮਝਦਾਰ ਬੰਦਾ ਹੋਣ ਕਰਕੇ ਉਸਦੇ ਤਰਖਾਣੇ ਅੱਡੇ ਤੇ ਪਿੰਡ ਵਾਲਿਆਂ ਦੀ ਆਵਾਜਾਈ ਬਣੀ ਰਹਿੰਦੀ ਸੀ ਤੇ ਵਡੇਰੀ ਉਮਰ ਦੇ ਇਸਤਰੀਆਂ ਪੁਰਸ਼ ਆਪਣੀਆਂ ਨਿੱਜੀ ਰਸਮਾਂ ਰੀਤਾਂ ਵਿਚ ਉਸਦੀ ਸਿਆਣੀ ਰਾਇ ਲੈਣ ਵਾਸਤੇ ਆਉਂਦੇ ਜਾਂਦੇ ਰਹਿੰਦੇ ਸਨ।

ਮਾਤਾ ਸਦਾ ਕੌਰ, ਪਿੰਡ ਨੰਗਲਾਂ ਦੀ ਤਰਖਾਣਾਂ ਦੀ ਧੀ ਸੀ ਤੇ ਗੁਰਬਾਣੀ ਨਾਲ ਬੜਾ ਪਰੇਮ ਰਖਦੀ ਸੀ। ਬਾਬਾ ਰਾਮ ਸਿੰਘ ਨੇ ਗੁਰਮੁਖੀ ਅੱਖਰਾਂ ਦੀ ਜਾਣ ਪਛਾਣ ਆਪਣੇ ਘਰ ਵਿਚ ਹੀ ਆਪਣੀ ਮਾਤਾ ਜੀ ਪਾਸੋਂ ਕਰ ਲਈ ਤੇ ਉਸਦੀ ਪਰੇਰਨਾ ਨਾਲ ਬਹੁਤ ਸਾਰੀ ਗੁਰਬਾਣੀ ਵੀ ਕੰਠ ਕਰ ਲਈ। ਜ਼ਰਾ ਵਡੇਰੇ ਹੋਏ ਤਾਂ ਨਾਲ ਦੇ ਪਿੰਡ ਬਿਲਗੇ ਆਪ ਨੂੰ ਪੜ੍ਹਨ ਲਈ ਭੇਜਿਆ ਗਿਆ ਪਰੰਤੂ ਆਪ ਦਾ ਮਨ ਛੇਤੀ ਹੀ ਉਸ ਪਾਸਿਉਂ ਉਚਾਟ ਹੋ ਗਿਆ ਤੇ ਆਪ ਬਹੁਤਾ ਚਿਰ ਸਕੂਲ ਵਿਚ ਨਾ ਪੜ੍ਹ ਸਕੇ। ਸ਼ਾਇਦ ਆਪ ਨੂੰ ਗੁਰਮੁਖੀ ਅੱਖਰਾਂ ਦੀ ਜਾਣ ਪਛਾਣ ਅਤੇ ਸਿਖ ਧਾਰਮਕ ਵਿਦਿਆ ਦੀ ਦਾਤ ਕਿਸੇ ਮਹਾਤਮਾ ਪਾਸੋਂ ਪਰਾਪਤ ਹੋਈ ਹੋਵੇ ਤੇ ਅਭਿਆਸ ਦੁਆਰਾ ਲਿਖਤ ਬੜੀ ਸਰਲ ਤੇ ਭਾਵਪੂਰਤ ਹੋ ਗਈ ਹੋਵੇ, ਜਿਸਦੀ ਝਲਕ ਆਪ ਦੇ ਹੁਕਮ ਨਾਮਿਆਂ ਦੀ ਲਿਖਤ ਅਤੇ ਸ਼ੈਲੀ ਤੋਂ ਪੈਂਦੀ ਹੈ। ਭਾਵੇਂ ਅਜੇ ਤੀਕ ਵਿਸਥਾਰ ਨਾਲ ਕੋਈ ਅਜੇਹੀ ਘਟਨਾ ਨਹੀਂ ਮਿਲੀ ਕਿ ਉਹ ਕਿਸ ਸਮੇਂ, ਕਿਸ ਮਹਾਤਮਾ ਜਾਂ ਸਾਧੂ ਦੀ ਸੰਗਤ ਕਰਦੇ ਰਹੇ, ਪਰੰਤੂ ਆਪ ਦੇ ਜਲਾਵਤਨੀ ਦੇ ਸਮੇਂ, ਲਿਖੇ ਹੋਏ ਇਕ ਹੁਕਮਨਾਮੇ ਤੋਂ ਪਤਾ ਲਗਦਾ ਹੈ ਕਿ ਆਪ ਅੰਮ੍ਰਿਤ ਛਕ ਕੇ ਸਿੰਘ ਸਜਨ ਤੋਂ ਪਹਿਲਾਂ ਹੋਰ ਵੀ ਕਈ ਦੁਆਰੇ ਫਿਰ ਆਏ ਸਨ ਆਪ ਲਿਖਦੇ ਹਨ:—

"ਮੈਂ ਤਾਂ ਕਈ ਬਾਤਾਂ ਦੇਖ ਕੇ ਹੀ ਲੜ ਲੱਗਾ ਹਾਂ, ਪੈਲੇ ਉਦਾਸੀ ਦਾ ਚੇਲਾ ਹੋਇਆ,

ਫੇਰ ਨਿਰਮਲੇ ਦਾ, ਫੇਰ ਖੰਡੇ ਦੀ ਪਹੁਲ ਲਈ ; ਨਿਰਮਲਿਆਂ ਦਾ ਕੋਈ ਸੁਖ ਨਹੀਂ ਹੋਇਆ ਹੈ । ਫੇਰ ਏਸੇ ਨਾਮ ਵਿਚੋਂ ਸਭੋ ਕੁਝ ਪੂਰੇ ਹੁੰਦੇ ਹੈਂ, ਏਸ ਨਾਮ ਨੇ ਸਾਨੂੰ ਏਥੇ ਕੈਦ ਮੈਂ ਭੀ ਸੁਖ ਦੇ ਰਖਾ ਹੈ, ਧੰਨ ਨਾਮ ਹੈ ਏਹ ॥"(੨੧)

ਜਾਪਦਾ ਹੈ ਕਿ ਉਦਾਸੀਆਂ ਅਤੇ ਵਿਸ਼ੇਸ਼ ਕਰ ਕੇ ਨਿਰਮਲਿਆਂ ਦੀ ਸੰਗਤ ਨਾਲ ਆਪ ਦੀ ਵਿਦਿਅਕ ਉਸਾਰੀ ਹੋਈ ਹੋਵੇਗੀ । ਇਹ ਵੀ ਹੋ ਸਕਦਾ ਹੈ ਕਿ ਆਪ ਪੱਕੇ ਤੌਰ ਤੇ ਕਿਸੇ ਨਿਰਮਲੇ ਜਾਂ ਉਦਾਸੀ ਸਾਧੂ ਦੇ ਚੇਲੇ ਨਾ ਬਣੇ ਹੋਣ ਤੇ ਉਂਜ ਹੀ ਆਏ ਗਏ ਸਾਧੂਆਂ ਦੀ ਸੰਗਤ ਕਰਨ ਵਲ ਰੁਚੀ ਬਣੀ ਰਹੀ ਹੋਵੇ ਅਤੇ ਆਪ ਦੇ ਗਿਆਨ ਵਿਚ ਵਾਧਾ ਹੁੰਦਾ ਗਿਆ ਹੋਵੇ । ਇਹ ਵੀ ਪਤਾ ਨਹੀਂ ਲਗਦਾ ਕਿ ਆਪ ਨੇ ਪਹਿਲੀ ਵੇਰ ਖੰਡੇ ਦੀ ਧਾਰ ਦਾ ਅੰਮ੍ਰਿਤ ਕਿਸ ਪਾਸੋਂ ਤੇ ਕਦੋਂ ਛਕਿਆ । ਹੋ ਸਕਦਾ ਹੈ ਕਿ ਖਾਲਸਾ ਫੌਜ ਵਿਚ ਭਰਤੀ ਹੋਣ ਸਮੇਂ ਛਕਿਆ ਹੋਵੇ ।

ਆਪ ਅਜੇ ਪੰਜ ਸਾਲਾਂ ਦੇ ਹੀ ਸਨ ਕਿ ਆਪ ਦੀ ਮੰਗਣੀ ਪਿੰਡ ਧਰੋੜਾਂ ਦੇ ਸਾਹਬੂ ਤਰਖਾਣ ਦੀ ਪੁੱਤਰੀ ਬੀਬੀ ਜੱਸਾਂ ਨਾਲ ਹੋ ਗਈ ਤੇ ਦੋ ਸਾਲ ਪਿਛੋਂ ਵਿਆਹ ਵੀ ਰਚਾ ਦਿਤਾ ਗਿਆ । ਆਪ ਦੇ ਬਚਪਨ ਦੇ ਦਿਨ ਪਿੰਡ ਦੇ ਆਮ ਮੁੰਡਿਆਂ ਵਾਂਗ ਹੀ ਬਤੀਤ ਹੋਏ । ਆਪ ਆਪਣੀਆਂ ਗਾਈਆਂ ਪਿੰਡ ਦੇ ਹੋਰਨਾਂ ਵਾਗੀ ਮੁੰਡਿਆਂ ਨਾਲ ਹੀ ਬਾਹਰ ਚਾਰਨ ਲੈ ਜਾਇਆ ਕਰਦੇ ਸਨ । ਗਊਆਂ ਚਰਦੀਆਂ ਰਹਿੰਦੀਆਂ ਤੇ ਆਪ ਆਪਣੇ ਹਾਣੀਆਂ ਸਮੇਤ ਕਈ ਪਰਕਾਰ ਦੀਆਂ ਦੇਸੀ ਖੇਡਾਂ ਵਿਚ ਰੁਝ ਜਾਂਦੇ । ਘਰ ਵਿਚ ਗੁਰਸਿਖੀ ਦਾ ਵਾਤਾਵਰਣ ਹੋਣ ਕਰਕੇ ਆਪਦਾ ਸੁਭਾ ਆਮ ਮੁੰਡਿਆਂ ਵਾਂਗ ਚੰਚਲ ਨਹੀਂ ਸੀ । ਬਾਕੀ ਮੁੰਡੇ ਉੱਚੀ ਉੱਚੀ ਹੇਕਾਂ ਲਾ ਕੇ ਬੋਲੀਆਂ ਪਾਉਂਦੇ ਤੇ ਟੱਪੇ ਪੜ੍ਹਦੇ ਸਨ ਪਰੰਤੂ ਆਪ ਰੰਬੇ ਤੇ ਰੋੜਾ ਵਜਾ ਕੇ ਬੜੀ ਸੁਰ ਨਾਲ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੰਦੇ ਜਾਂ ਆਪਣੀ ਮਾਤਾ ਪਾਸੋਂ ਸੁਣੀਆਂ ਸਿਖ ਇਤਿਹਾਸ ਨਾਲ ਸੰਬੰਧਤ ਸਾਖੀਆਂ ਆਪਣੇ ਹਾਣੀ ਬਾਲਕਾਂ ਨੂੰ ਸੁਣਾਉਂਦੇ ਰਹਿੰਦੇ । ਜਿਉਂ ਜਿਉਂ ਆਪ ਵਡੇ ਹੁੰਦੇ ਗਏ, ਤਿਉਂ ਤਿਉਂ ਆਪਣੇ ਪਿਤਾ ਜੀ ਨਾਲ ਉਨ੍ਹਾਂ ਦੇ ਕੰਮਕਾਰ ਵਿਚ ਹੱਥ ਵਟਾਉਣ ਲਗ ਪਏ ।

ਸੰਨ 1837 ਦੀ ਗੱਲ ਹੈ ਕਿ ਆਪ ਦੀ ਵਡੀ ਭੈਣ ਬੀਬੀ ਸਾਹਿਬ ਕੌਰ ਤੇ ਭਣਵਈਆ ਸਰਦਾਰ ਕਾਬਲ ਸਿੰਘ ਪਿੰਡ ਆਏ । ਸਰਦਾਰ ਕਾਬਲ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਤੋਪਖਾਨੇ ਵਿਚ ਨੌਕਰ ਸੀ ਅਤੇ ਆਪਣੀ ਯੋਗਤਾ ਦੇ ਅਧਾਰ ਤੇ ਇਕ ਉੱਘਾ ਨਿਸ਼ਾਨਚੀ ਮੰਨਿਆ ਜਾਂਦਾ ਸੀ । ਨੌਜਵਾਨ ਰਾਮ ਸਿੰਘ ਦੇ ਇੱਕੀ ਸਾਲ ਭਰ ਜਵਾਨ ਉਮਰ ਦੇ ਦਗ ਦਗ ਕਰਦੇ ਚੇਹਰੇ ਨੂੰ ਵੇਖ ਕੇ ਕਾਬਲ ਸਿੰਘ ਅੰਦਰ ਨਵੀਂ ਪਰੇਰਨਾ ਨੇ ਜਨਮ ਲਿਆ ਤੇ ਉਸਨੇ ਰਾਮ ਸਿੰਘ ਨੂੰ ਲਾਹੌਰ ਲਿਜਾ ਕੇ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿਚ ਭਰਤੀ ਕਰਵਾ ਦਿਤਾ ।

ਫੌਜੀ ਜੀਵਨ ਵਿਚ ਆਪ ਨੇ ਹੋਰ ਵਿਦਿਆ ਪੜ੍ਹੀ ਤੇ ਨਿਰਭੈਤਾ, ਨਿਸ਼ਾਨਾਬਾਜ਼ੀ, ਵਕਤ ਦੀ ਪਾਬੰਦੀ ਆਦਿ ਕਈ ਸ਼ੁਭ ਗੁਣ ਸਿਖੇ । ਸਰਕਾਰੀ ਕੰਮ ਤੋਂ ਵੇਹਲੇ ਹੋ ਕੇ, ਇਨ੍ਹਾਂ ਦੇ ਸਾਥੀ ਗੱਪ ਸ਼ੱਪ ਮਾਰਨ ਅਤੇ ਹੋਰ ਦਿਲ ਪਰਚਾਵਿਆਂ ਵਿਚ ਲਗ ਜਾਂਦੇ, ਪਰੰਤੂ ਆਪ ਗੁਰਦੁਆ-ਰਿਆਂ ਦੇ ਦਰਸ਼ਨ ਕਰਨ, ਨਾਮ ਜਪਣ, ਸ਼ਬਦ ਪੜ੍ਹਨ ਆਦਿ ਵਿਚ ਸਮਾਂ ਬਤੀਤ ਕਰਦੇ ਸਨ । ਆਪ ਦੇ ਨੇਕ ਜੀਵਨ ਦਾ ਪਰਭਾਵ ਹੋਰਨਾਂ ਤੇ ਭੀ ਪਿਆ ਅਤੇ ਧਾਰਮਕ ਬਿਰਤੀਆਂ ਰਖਣ ਵਾਲੇ ਕਈ ਸਜਣ ਆਪਣੇ ਨਾਲ ਬਹਿਣ ਉਠਣ ਲੱਗ ਪਏ । ਇਨ੍ਹਾਂ ਦੀ ਆਪਣੀ ਰਜਮੈਂਟ ਦਾ

ਸੂਬੇਦਾਰ ਮੇਜਰ ਕਾਹਨ ਸਿੰਘ ਤਾਂ ਆਪਦਾ ਬਹੁਤ ਸ਼ਰਧਾਲੂ ਬਣ ਗਿਆ। ਆਪਦੀ ਸ਼ਖਸੀਅਤ ਦਾ ਸਦਕਾ ਸਾਰੀ ਰਜਮੈਂਟ ਦਾ ਨਾਮ ਹੀ 'ਭਗਤਾਂ ਦੀ ਰਜਮੈਂਟ' ਪਰਸਿੱਧ ਹੋ ਗਿਆ।

1841 ਦੀ ਗੱਲ ਹੈ, ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਨੂੰ ਕਿਸੇ ਸਰਕਾਰੀ ਕੰਮ ਲਈ ਲਾਹੌਰ ਤੋਂ ਪਿਸ਼ਾਵਰ ਨੂੰ ਕੂਚ ਕਰਨਾ ਪਿਆ। ਪਿਸ਼ਾਵਰ ਰਹਿੰਦਿਆਂ ਹੋਇਆਂ ਰਾਮ ਸਿੰਘ ਨੇ ਹਜ਼ਰੋ ਵਾਲੇ ਬਾਬਾ ਬਾਲਕ ਸਿੰਘ ਜੀ ਦੀ ਮਾਨਤਾ ਬਾਰੇ ਬਹੁਤ ਕੁਝ ਸੁਣਿਆ ਤੇ ਇਕ ਦਿਨ ਛੁੱਟੀ ਲੈ ਕੇ ਆਪਣੇ ਕੁਝ ਸਾਥੀਆਂ ਸਮੇਤ ਦਰਸ਼ਨ ਕਰਨ ਵਾਸਤੇ ਚਲੇ ਗਏ। ਬਾਬਾ ਬਾਲਕ ਸਿੰਘ ਦੀ ਸ਼ਖਸੀਅਤ ਦਾ ਅਜੇਹਾ ਪ੍ਰਭਾਵ ਪਿਆ ਕਿ ਰਾਮ ਸਿੰਘ ਨੇ ਸਮੇਤ ਸਾਥੀਆਂ ਦੇ ਗੁਰਮੰਤਰ ਲੈ ਲਿਆ ਤੇ ਪੱਕੇ ਚੇਲੇ ਬਣ ਗਏ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ ਤੋਂ ਪਿਛੋਂ ਸਾਰੇ ਸਿਖ ਰਾਜ ਵਿਚ ਖਲਬਲੀ ਜਿਹੀ ਮਚ ਗਈ। ਲਾਹੌਰ ਦਰਬਾਰ ਵਿਚ ਬੁਰਛਾਗਰਦੀ ਫੈਲ ਗਈ। ਮਚੇ ਹੋਏ ਇਸ ਫਤੂਰ ਦਾ ਅਸਰ ਖਾਲਸਾ ਫੌਜ ਤੇ ਵੀ ਪਿਆ ਤੇ ਸਿਆਣੇ ਸਿਆਣੇ ਜਰਨੈਲ, ਨੌਕਰੀ ਕਰਨ ਨਾਲੋਂ ਆਪੋ ਆਪਣੇ ਘਰੀਂ ਜਾ ਬੈਠਣ ਨੂੰ ਹੀ ਚੰਗਾ ਸਮਝਣ ਲੱਗੇ। ਲਾਹੌਰ ਦਰਬਾਰ ਦੇ ਵਡੇ ਵਡੇ ਥੰਮ੍ਹਾਂ ਦੀ ਆਪੋ ਵਿਚਲੀ ਖਿਚੋਤਾਣ ਅਤੇ ਸਾਜ਼ਿਸ਼ਾਂ, ਹਿਠਾੜ ਸਤਲੁਜ ਦੇ ਸਿਖ ਰਈਸਾਂ ਅਤੇ ਰਾਜਿਆਂ ਮਹਾਰਾਜਿਆਂ ਦਾ ਅੰਗਰੇਜ਼ਾਂ ਵੱਲ ਝੁਕਾਅ ਵੇਖ ਕੇ ਬਾਬਾ ਰਾਮ ਸਿੰਘ ਜੀ ਤਾਂ ਆਪਣੇ ਅਫ਼ਸਰਾਂ ਨੂੰ ਖੁਲ੍ਹਮ ਖੁਲ੍ਹਾ ਕਹਿ ਦਿਆ ਕਰਦੇ ਸਨ ਕਿ ਸਿਖ ਆਗੂਆਂ ਨੇ ਹੁਣ ਮਲੇਛਾਂ ਵਾਲੇ ਕੰਮ ਸ਼ੁਰੂ ਕਰ ਦਿਤੇ ਹਨ। ਹੁਣ ਖਾਲਸਾ ਰਾਜ ਦੀ ਤਬਾਹੀ ਯਕੀਨੀ ਹੈ। ਸਿਖ ਰਾਜ ਦੀ ਅਜੇਹੀ ਅਧੋਗਤੀ ਦੀ ਦਸ਼ਾ ਵੇਖਕੇ ਆਪ ਨੂੰ ਬਹੁਤ ਗੁੱਸਾ ਆਉਂਦਾ ਤੇ ਆਪ ਖੁਲ੍ਹੇ ਤੌਰ ਤੇ ਰਾਜ ਪ੍ਰਬੰਧਕਾਂ ਤੇ ਆਗੂਆਂ ਦੀ ਨੀਤੀ ਉਤੇ ਟੀਕਾ ਟਿਪਣੀ ਕਰਦੇ ਰਹਿੰਦੇ ਸਨ। ਸਿੱਖ ਸਰਦਾਰਾਂ ਦੀ ਨਿਘਰਦੀ ਹਾਲਤ ਤੇ ਆਪ ਨੂੰ ਤਰਸ ਆਉਂਦਾ ਤੇ ਆਪ ਕਈ ਵੇਰ ਉੱਚੀ ਉੱਚੀ ਵੈਣ ਪਾਉਣ ਲੱਗ ਪੈਂਦੇ, ਦੁਹੱਥੜਾਂ ਪਿੱਟਣ ਲੱਗ ਪੈਂਦੇ। ਅਜੇਹਾ ਕਰਦਿਆਂ ਵੇਖ ਕੇ ਕਈ ਵੇਰ ਆਪ ਨੂੰ ਉਚ ਅਧਿਕਾਰੀਆਂ ਵਲੋਂ ਤਾੜਨਾ ਕੀਤੀ ਜਾਂਦੀ, ਸਜ਼ਾ ਦਿੱਤੀ ਜਾਂਦੀ ਪਰ ਆਪ ਰਤਾ ਪਰਵਾਹ ਨਾ ਕਰਦੇ। ਕਈ ਵੇਰ ਮੌਜ ਵਿਚ ਆ ਕੇ ਦੋ ਵਡੇ ਵਡੇ ਪੱਥਰ ਹੇਠ ਉਤੇ ਰਖ ਕੇ ਜ਼ੋਰ ਜ਼ੋਰ ਨਾਲ ਪੀਹਣ ਲੱਗਦੇ। ਜਦ ਇਨ੍ਹਾਂ ਦੇ ਸਾਥੀ ਪੁਛਦੇ ਤਾਂ ਕਹਿੰਦੇ. "ਅਸੀਂ ਮਲੇਛਾਂ ਨੂੰ ਪੀਂਹਦੇ ਹਾਂ, ਮਲੇਛਾਂ ਦੀ ਸਫ਼ਾਈ ਕਰਨੀ ਹੈ, ਜੋ ਸਿੱਖ ਰਾਜ ਦੇ ਖਾਤਮੇ ਦਾ ਕਾਰਨ ਬਣ ਰਹੇ ਹਨ।"

ਅੰਗਰੇਜ਼ਾਂ ਅਤੇ ਸਿਖਾਂ ਦੀ ਪਹਿਲੀ ਲੜਾਈ (ਦਸੰਬਰ 1845) ਸ਼ੁਰੂ ਹੋਣ ਤੋਂ ਕੁਝ ਸਮਾਂ ਪਹਿਲਾਂ ਆਪ ਆਪਣੇ ਨਗਰ ਛੁੱਟੀ ਆਏ ਹੋਏ ਸਨ। ਜੰਗ ਛਿੜਨ ਕਰ ਕੇ ਝੱਟ ਪੱਟ ਆਪ ਨੂੰ ਬੁਲਾਲਿਆ ਗਿਆ। 18 ਦਸੰਬਰ 1845 ਨੂੰ ਮੁਦਕੀ ਦੇ ਰਣਖੇਤਰ ਵਿਚ ਸਿਖਾਂ ਨੂੰ ਹਾਰ ਹੋਈ ਤੇ ਲਾਹੌਰ, ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ। ਆਪ ਮੁੜ ਲਾਹੌਰ ਨਹੀਂ ਗਏ ਤੇ ਮੁਦਕੀ ਤੋਂ ਸਿੱਧੇ ਹੀ ਆਪਣੇ ਪਿੰਡ ਭੈਣੀ ਚਲੇ ਗਏ।

ਘਰ ਵਾਪਸ ਆ ਕੇ ਆਪ ਭਜਨ ਬੰਦਗੀ ਵਿਚ ਜੁਟ ਗਏ। ਚੜ੍ਹਦੇ ਸਾਲ, ਬਲਦਾਂ ਦੀ ਜੋੜੀ ਖਰੀਦ ਲਈ ਤੇ ਸੁਖੂ ਜੱਟ ਨਾਲ ਭਿਆਲੀ ਪਾ ਕੇ ਵਾਹੀ ਸ਼ੁਰੂ ਕਰ ਦਿਤੀ। ਇਸ ਸਮੇਂ ਵਿਚ ਆਪ ਨੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਕਿਸਾਨ ਦੇ ਜੀਵਨ ਦਾ ਆਦਰਸ਼ ਕਾਇਮ

ਕਰ ਕੇ ਵਿਖਾਇਆ । ਆਪ ਅੰਮ੍ਰਿਤ ਵੇਲੇ ਤਾਰਿਆਂ ਦੀ ਛਾਵੇਂ ਉਠ ਕੇ, ਖੇਤਾਂ ਵਿਚ ਆਪਣੇ ਕੰਮ ਤੇ ਜੱਟ ਪੈਂਦੇ ਤੇ ਖਾਉਪੀਏ ਹਟਦੇ । ਮਾਈ ਜੱਸਾਂ ਨੇ ਵੀ ਜਟਕੇ ਕੰਮ ਵਿਰ ਆਪਣੇ ਪਤੀ ਦਾ ਖੂਬ ਹੱਥ ਵਟਾਇਆ । ਉਹ ਘਰ ਦੇ ਸਾਰੇ ਕੰਮ ਲਵੇਰੀਆਂ ਚੋਣੀਆਂ, ਦੁੱਧ ਰਿੜਕਣਾ ਆਦਿ ਚੰਗੀ ਤਰ੍ਹਾਂ ਕਰਦੀ ਤੇ ਵੇਲੇ ਕੁਵੇਲੇ ਮਾਲ ਢਾਂਡੇ ਨੂੰ ਪਾਣੀ ਡਾਹ ਦਿੰਦੀ, ਪੱਠੇ ਪਾ ਦਿੰਦੀ। ਬਾਬਾ ਜੀ ਬਾਹਰ ਅੰਦਰ ਜਾਂਦੇ ਕਿਸੇ ਦੀ ਪੈਲੀ 'ਚੋਂ ਤੀਲਾ ਤਕ ਨਾ ਛੇੜਦੇ ਤੇ ਨਾਹੀ ਘਰ ਦੇ ਕਿਸੇ ਜੀਅ ਨੂੰ ਅਜੇਹਾ ਕਰਨ ਦਿੰਦੇ । ਇਕ ਵੇਰ ਦੀ ਗੱਲ ਹੈ ਕਿ ਬਾਬਾ ਜੀ ਦੇ ਘਰੋਂ ਮਾਈ ਜੱਸਾਂ ਕਿਸੇ ਦੀ ਪੈਲੀ ਵਿਚੋਂ ਸਾਗ ਤੋੜ ਲਿਆਈ । ਜਦ ਆਪ ਨੂੰ ਪਤਾ ਲੱਗਾ ਤਾਂ ਉਸੇ ਵੇਲੇ ਵਾਪਸ ਮੁੜਵਾ ਦਿਤਾ । ਜਦ ਆਪ ਬਾਹਰ ਬਲਦਾਂ ਨੂੰ ਖੇਤਾਂ ਵਿਚ ਲਿਜਾਂਦੇ ਤਾਂ ਉਹਨਾਂ ਨੂੰ ਛਿੱਕੇ ਦੇ ਲੈਂਦੇ ਤਾਂ ਜੋ ਲੰਘਦਿਆਂ ਲੰਘਦਿਆਂ ਕਿਸੇ ਦੀ ਫਸਲ ਨੂੰ ਮੂੰਹ ਨਾ ਮਾਰਨ ।

ਲਗਪਗ ਪੰਜ ਸਾਲ ਖੇਤੀ ਕਰਨ ਤੋਂ ਪਿਛੋਂ ਬਾਬਾ ਜੀ ਨੇ ਪਿੰਡ ਦੇ ਲੋਕਾਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਲੂਣ, ਤੇਲ, ਕੱਪੜਾ, ਗੁੜ ਸ਼ੱਕਰ, ਖੁਰਪਾ, ਕਹੀ, ਦਾਤਰੀ ਆਦਿ ਨਿਤ ਵਰਤੋਂ ਆਉਣ ਵਾਲੀਆਂ ਚੀਜ਼ਾਂ ਦੀ ਦੁਕਾਨ ਪਿੰਡ ਵਿਚ ਖੋਹਲ ਲਈ । ਆਪ ਦਾ ਛੋਟਾ ਭਰਾ, ਭਾਈ ਬੁਧ ਸਿੰਘ ਭਾੜੇ ਤੇ ਗੱਡਾ ਵਾਹੁਣ ਲੱਗ ਪਿਆ । ਪੁਆਧ ਤੋਂ ਗੁੜ ਸ਼ੱਕਰ ਆਦਿ ਜੰਗਲ ਦੇ ਇਲਾਕੇ ਵੱਲ ਲੈ ਜਾਣਾ ਅਤੇ ਉਥੋਂ ਬਾਜਰਾ, ਗਵਾਰਾ, ਛੋਲੇ, ਮੋਠ, ਮੂੰਗੀ ਆਦਿ ਇਧਰ ਲਿਆ ਕੇ ਵੇਚ ਦੇਣੇ । ਇਵੇਂ ਘਰ ਦੇ ਵਿਚ ਖੇਤੀ ਦੇ ਨਾਲ ਨਾਲ ਵਪਾਰ ਵੀ ਚਲਦਾ ਰਿਹਾ । ਕੁਝ ਸਮਾਂ ਆਪ ਆਪਣੇ ਮਾਮੇ ਸਰਦਾਰ ਹਰੀ ਸਿੰਘ ਨਾਲ ਰਲ ਕੇ ਫਿਰੋਜ਼ਪੁਰ, ਮੁਕਤਸਰ, ਡਗਰੂ ਦੇ ਬੰਗਲੇ ਆਦਿ ਥਾਵਾਂ ਉੱਤੇ ਠੇਕੇਦਾਰੀ ਵੀ ਕਰਦੇ ਰਹੇ ਤੇ ਕੰਮ ਖਤਮ ਹੋਣ ਤੋਂ ਪਿਛੋਂ ਮੁੜ ਪਿੰਡ ਆ ਗਏ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਉਪਰੰਤ ਢੇਰ ਚਿਰ ਸਿੱਖਾਂ ਵਿਚ ਨਿਰੋਲ ਗੁਰਮਤ ਪਰਚਾਰ ਦਾ ਘਾਟਾ ਮਹਿਸੂਸ ਕੀਤਾ ਜਾਂਦਾ ਰਿਹਾ ਸੀ । ਸਿੱਖ ਰਾਜਸੀ ਤੌਰ ਤੇ ਅੰਗਰੇਜ਼ਾਂ ਦੇ ਅਧੀਨ ਹੋਣ ਦੇ ਨਾਲ ਨਾਲ ਆਤਮਕ ਤੇ ਮਾਨਸਕ ਤੌਰ ਤੇ ਵੀ ਗੁਲਾਮ ਹੋ ਗਏ ਤੇ ਮੁੜ ਪੁਰਾਤਨ ਹਿੰਦੂ ਰੀਤਾਂ ਵਿਚ ਵਿਸ਼ਵਾਸ ਰੱਖਣ ਲੱਗ ਪਏ ਸਨ । ਕਲਗੀਧਰ ਦਸਮੇਸ਼ ਪਿਤਾ ਦੀ ਚਲਾਈ ਹੋਈ ਅੰਮ੍ਰਿਤ ਦੀ ਰੀਤ ਵਿਸਰ ਗਈ ਸੀ ਤੇ ਮੁੜ ਪੀਰਾਂ ਫਕੀਰਾਂ ਦੇ ਮਜ਼ਾਰਾਂ ਅਤੇ ਕਬਰਾਂ ਉਤੇ ਮੰਨਤਾਂ ਮੰਨਣੀਆਂ ਤੇ ਚੂਰਮੇ ਚੜ੍ਹਨੇ ਸ਼ੁਰੂ ਹੋ ਗਏ ਸਨ । ਮਾਤਾ, ਗੁੱਗਾ ਪੀਰ, ਭੈਰੋਂ, ਮੜੀ, ਮਸਾਣੀ ਆਦਿ ਦੀ ਪੂਜਾ ਨੇ ਸਿੱਖਾਂ ਨੂੰ ਕੁਰਾਹੇ ਪਾ ਦਿਤਾ ਸੀ । ਸਿੱਖਾਂ ਦੀ ਅਜੇਹੀ ਦਸ਼ਾ ਵੇਖ ਕੇ, ਬਾਬਾ ਰਾਮ ਸਿੰਘ ਜੀ ਨੇ ਮੁੜ ਅੰਮ੍ਰਿਤ ਪਰਚਾਰ ਉਤੇ ਜ਼ੋਰ ਦਿਤਾ ਤੇ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਉਤੇ ਚਲਣ ਦੀ ਪਰੇਰਨਾ ਕੀਤੀ ।

ਅਪਰੈਲ 1857, ਵਿਸਾਖੀ ਵਾਲੇ ਇਤਿਹਾਸਕ ਦਿਨ, ਬਾਬਾ ਰਾਮ ਸਿੰਘ ਜੀ ਨੇ ਆਪਣੇ ਸ਼ਰਧਾਲੂਆਂ ਦਾ, ਭੈਣੀ ਸਾਹਿਬ ਵਿਖੇ, ਇਕ ਵੱਡਾ ਇਕੱਠ ਕੀਤਾ ਤੇ ਖਾਲਸੇ ਦੀ ਰਹਿਤ ਮਰਿਆਦਾ ਅਨੁਸਾਰ ਅੰਮ੍ਰਿਤ ਤਿਆਰ ਕਰ ਕੇ ਪੰਜਾਂ ਸਿੰਘਾਂ ਨੂੰ ਛਕਾਇਆ । ਫਿਰ ਹੋਰ ਬਹੁਤ ਸਿਖ ਸੰਗਤਾਂ ਨੇ ਅੰਮ੍ਰਿਤ ਛਕਿਆ । ਸਿੱਖਾਂ ਨੂੰ ਆਪਸ ਵਿਚ ਮਿਲ ਬੈਠਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪਾਠ ਕਰ ਕੇ ਭੋਗ ਪਾਉਣ ਦੀਆਂ ਹਦਾਇਤਾਂ ਕੀਤੀਆਂ । ਢੋਲਕ, ਛੈਣੇ, ਖੜਤਾਲਾਂ ਆਦਿ ਸਾਜ਼ਾਂ ਨਾਲ ਸਾਧਾਰਨ ਜਿਹੀਆਂ ਧਾਰਨਾਂ ਰਾਹੀਂ ਸ਼ਬਦ ਕੀਰਤਨ

ਕਰਨ ਦਾ ਰਿਵਾਜ ਜਾਰੀ ਕੀਤਾ । ਨਿਤ ਨੇਮ ਕਰਨ, ਬਾਣੀ ਨੂੰ ਕੰਠ ਕਰਨ, ਨਾਮ ਜਪਣ ਤੇ ਭਜਨ ਬੰਦਗੀ ਕਰਨ ਤੇ ਜ਼ੋਰ ਦਿਤਾ । ਕੇਸ, ਕੰਘਾ, ਕੱਛ, ਕੜਾ, ਕਿਰਪਾਨ ਪੰਜੇ ਕਕਾਰਾਂ ਦੀ ਰਹਿਤ ਧਾਰਨੀ ਜ਼ਰੂਰੀ ਦੱਸੀ । ਇਸ ਸਮੇਂ ਬਾਬਾ ਜੀ ਦੇ ਪ੍ਰੋਗਰਾਮ ਨੂੰ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਇਉਂ ਲਿਖਿਆ ਹੈ;—

ਹੁੱਕੇ ਛਡਵਾਏ, ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕ ਥਾਏ ਸਿੰਘ ਭਾਗ ਜਿਨੇ ਜਾਗਯੋ ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆਗਯੋ ।

ਪੰਜਾਬ ਅਜੇ ਨਵਾਂ ਨਵਾਂ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਇਆ ਸੀ । ਅੰਗਰੇਜ਼ ਨੇ ਲਾਹੌਰ ਦਰਬਾਰ ਦੀਆਂ ਸਾਰੀਆਂ ਖਾਲਸਾ ਫੌਜਾਂ ਤੋੜ ਦਿਤੀਆਂ ਤੇ ਉਸਦੀ ਥਾਂ ਆਪਣੇ ਪਿੱਠੂ ਪੂਰਬੀਏ, ਮੁਸਲਮਾਨ ਤੇ ਗੋਰੇ ਭਰਤੀ ਕੀਤੇ । ਕੋਈ ਵੀ ਪੰਜਾਬੀ ਕਿਸੇ ਕਿਸਮ ਦਾ ਹਥਿਆਰ ਨਹੀਂ ਸੀ ਰਖ ਸਕਦਾ । ਕਿਰਪਾਨ ਉਤੇ ਪਾਬੰਦੀ ਲੱਗੀ ਹੋਣ ਕਰ ਕੇ ਬਾਬਾ ਰਾਮ ਸਿੰਘ ਨੇ ਆਪਣੇ ਸੇਵਕਾਂ ਨੂੰ ਡਾਂਗਾਂ, ਸੋਟੇ ਤੇ ਸਫਾਜੰਗ ਰਖਣ ਦੀਆਂ ਹਦਾਇਤਾਂ ਕੀਤੀਆਂ । ਗੱਤਕੇ ਬਾਜ਼ੀ, ਹੱਥ ਪਲੱਥਾ ਤੇ ਘੁੜ ਸਵਾਰੀ ਸਿਖਣ ਦੀ ਪਰੇਰਨਾ ਕੀਤੀ । ਪੁਰਸ਼ਾਂ ਦੇ ਨਾਲ ਨਾਲ ਇਸਤਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਇਆ ਤੇ ਅਨੰਦ ਕਾਰਜ ਦੀ ਮਰਿਆਦਾ ਚਲਾਈ ।

ਪੰਜਾਬ ਵਿਚ, ਸ੍ਰੀ ਅਕਾਲ ਤਖਤ ਅੰਮ੍ਰਿਤਸਰ ਅਤੇ ਤਖਤ ਕੇਸਗੜ੍ਹ ਸਾਹਿਬ ਅਨੰਦਪੁਰ ਆਦਿ ਥਾਵਾਂ ਉਤੇ ਅੰਮ੍ਰਿਤ ਪਰਚਾਰ ਹੁੰਦਾ ਸੀ, ਪਰੰਤੂ ਇਨ੍ਹਾਂ ਤਖਤਾ ਦਾ ਪਰਬੰਧ ਪੁਜਾਰੀਆਂ ਦੇ ਹੱਥਾਂ ਵਿਚ ਹੋਣ ਕਰ ਕੇ, ਬਾਬਾ ਜੀ ਸੰਤੁਸ਼ਟ ਨਹੀਂ ਸਨ । ਕੇਵਲ ਤਖਤ ਅਬਚਲ ਨਗਰ ਹਜ਼ੂਰ ਸਾਹਿਬ ਹੀ ਇਕ ਅਜੇਹੀ ਥਾਂ ਰਹਿ ਗਈ ਸੀ ਜੋ ਪੁਜਾਰੀਆਂ ਦੇ ਅਸਰ ਤੋਂ ਬਚੀ ਹੋਈ ਸੀ । ਇਸ ਖਿਆਲ ਨੂੰ ਮੁਖ ਰਖਦਿਆਂ ਹੋਇਆਂ ਬਾਬਾ ਜੀ ਨੇ ਆਪਣੇ ਇਕ ਪ੍ਰੇਮੀ ਸਿਖ ਵਿਦਵਾਨ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਜਾ ਕੇ ਅਸਲੀ ਰਹਿਤ ਮਰਿਆਦਾ ਲਿਖ ਲਿਆਉਣ ਲਈ ਭੇਜਿਆ । ਫਿਰ ਉਨ੍ਹਾਂ ਨੇ ਉਸ ਰਹਿਤ ਮਰਿਆਦਾ ਅਨੁਸਾਰ ਬਾਬਾ ਜਵਾਹਰ ਸਿੰਘ ਜੀ ਪਾਸੋਂ ਆਪ ਅੰਮ੍ਰਿਤ ਛਕਿਆ ਤੇ ਆਪਣੇ ਸਾਰੇ ਪਰਵਾਰ ਨੂੰ ਭੀ ਛਕਾਇਆ ।

ਥੋੜ੍ਹੇ ਹੀ ਦਿਨਾਂ ਵਿਚ ਬਾਬਾ ਰਾਮ ਸਿੰਘ ਜੀ ਦਾ ਡੇਰਾ ਸਾਰੇ ਪੰਜਾਬ ਵਿਚ ਪਰਸਿਧ ਹੋ ਗਿਆ । ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿਚ ਮਾਈ ਭਾਈ ਆਉਂਦੇ ਤੇ ਰਹਿਤ ਰਖਕੇ ਨਾਮਧਾਰੀ ਸਿੰਘ ਸਜਦੇ । ਇਸ ਦੇ ਨਾਲ ਨਾਲ ਬਾਬਾ ਜੀ ਨੇ ਪੰਜਾਬ ਵਿਚ ਗੁਰਸਿਖੀ ਦਾ ਪਰਚਾਰ ਕਰਨ ਦੀ ਸਕੀਮ ਤਿਆਰ ਕੀਤੀ । ਆਪਣੀ ਨਿਗਰਾਨੀ ਹੇਠ ਛੇ ਮੈਂਬਰਾਂ ਦੀ ਇਕ ਪਰਚਾਰ ਕਮੇਟੀ ਸਥਾਪਤ ਕੀਤੀ ਤੇ ਹਰੇਕ ਮੈਂਬਰ ਨੂੰ ਵਖ ਵਖ ਇਲਾਕਿਆਂ ਦੀਆਂ ਪਰਚਾਰ ਸਰਗਰਮੀਆਂ ਦਾ ਇੰਚਾਰਜ ਬਣਾਇਆ । ਗੁਰਮਤ ਪਰਚਾਰ ਦੀ ਛਹਿਬਰ ਲਾਉਣ ਲਈ ਢਾਡੀ, ਕੀਰਤਨੀਏ ਤੇ ਰਾਗੀ ਜਥੇ ਤਿਆਰ ਕੀਤੇ ਅਤੇ ਉਨ੍ਹਾਂ ਨੂੰ ਵਖ ਵਖ ਇਲਾਕਿਆਂ ਵਿਚ ਕੰਮ ਵੰਡ ਦਿਤਾ । ਇਨ੍ਹਾਂ ਪਰਚਾਰਕਾਂ ਦੀ ਆਚਰਨਕ ਉੱਚਤਾ ਨੂੰ ਕਾਇਮ ਰਖਣ ਲਈ ਬਾਬਾ ਜੀ ਨੇ ਹੁਕਮ ਦਿਤਾ ਕਿ ਗੁਰਮਤ ਤੋਂ ਬਿਨਾਂ ਹੋਰ ਕੋਈ ਚੀਜ਼ ਨਾ ਗਾਉਣੀ ਤੇ ਨਾ ਪੜ੍ਹਨੀ । ਇਕ ਵੇਰ ਦੀ ਗੱਲ ਹੈ ਕਿ ਬਾਬਾ ਜੀ ਅਨੰਦਪੁਰ ਦੇ ਦੌਰੇ ਜਾਂਦੇ ਹੋਏ ਰੋਪੜ ਤੋਂ ਲੰਘ ਰਹੇ ਸਨ । ਭਾਈ ਦਿੱਤੂ

ਤੇ ਭਾਈ ਕਿਰਪਾਲ ਸਿੰਘ ਰਾਗੀ ਵੀ ਸੰਗ ਦੇ ਨਾਲ ਜਾ ਰਹੇ ਸਨ। ਤੁਰਦਿਆਂ ਤੁਰਦਿਆਂ ਮੌਜ ਵਿਚ ਆ ਕੇ ਉਨ੍ਹਾਂ ਨੇ 'ਦੂਰ ਰਾਂਝਣ ਦਾ ਡੇਰਾ' ਹੇਕ ਲਾਉਣੀ ਸ਼ੁਰੂ ਕਰ ਦਿਤੀ। ਜਦ ਇਹ ਆਵਾਜ਼ ਬਾਬਾ ਜੀ ਦੇ ਕੰਨੀਂ ਪਈ ਤਾਂ ਉਨ੍ਹਾਂ ਦੇ ਦੋਹਾਂ ਨੂੰ ਵਰਜਿਆ ਤੇ ਸਖਤ ਤਾੜਨਾ ਕੀਤੀ।

ਗੁਰਮਤ ਦਾ ਪਰਚਾਰ ਕਰਨ ਅਤੇ ਨਾਮਧਾਰੀ ਸਿੰਘਾਂ ਨੂੰ ਜਥੇਬੰਦ ਕਰਨ ਲਈ ਬਾਬਾ ਜੀ ਨੇ ਆਪ ਵੀ ਪਰਚਾਰ ਦੌਰੇ ਅਰੰਭ ਕਰ ਦਿਤੇ। ਅੰਮ੍ਰਿਤ ਪਰਚਾਰ ਲਈ ਪੰਜ ਪਿਆਰੇ ਤੇ ਕੀਰਤਨ ਕਰਨ ਲਈ ਰਾਗੀ ਜਥਾ ਹਮੇਸ਼ਾਂ ਆਪ ਦੇ ਨਾਲ ਰਹਿੰਦੇ ਸਨ। ਜਿਥੇ ਆਪ ਪੜਾਅ ਕਰਦੇ, ਦੋਵੇਂ ਵੇਲੇ ਦੀਵਾਨ ਸਜਦੇ। ਗੁਰਬਾਣੀ ਦਾ ਕੀਰਤਨ ਹੁੰਦਾ ਤੇ ਅੰਮ੍ਰਿਤ ਦੀ ਛਹਿਬਰ ਲਗਦੀ। ਜਸਪਾਲੋਂ, ਖੰਨਾ, ਅੰਬਾਲਾ, ਸਹਾਰਨਪੁਰ ਹੁੰਦੇ ਹੋਏ ਆਪ ਵਿਸਾਖੀ ਉਤੇ ਹਰਦੁਆਰ ਪੁੱਜੇ। ਇਨ੍ਹਾਂ ਦਿਨਾਂ ਵਿਚ ਹਜ਼ਰੋ ਦੀ ਸੰਗਤ ਵੀ ਇਥੇ ਆਈ ਹੋਈ ਸੀ। ਬਾਬਾ ਜੀ ਦੇ ਦਿਲ ਅੰਦਰ ਪ੍ਰੇਮ ਜਾਗਿਆ ਤੇ ਉਨ੍ਹਾਂ ਨੇ ਹਜ਼ਰੋ ਦੀ ਸੰਗਤ ਨੂੰ ਆਪਣੇ ਡੇਰੇ ਪ੍ਰਸ਼ਾਦ ਛਕਣ ਦਾ ਨਿਉਤਾ ਦਿਤਾ। ਆਪ ਆਪਣੇ-ਹੱਥੀਂ ਸੇਵਾ ਕਰਦੇ ਰਹੇ ਤੇ ਸੰਗਤ ਦੇ ਜੂਠੇ ਭਾਂਡੇ ਵੀ ਆਪ ਹੀ ਮਾਂਜੇ।

ਹਰਦੁਆਰ ਤੋਂ ਵਾਪਸ ਆ ਕੇ ਬਾਬਾ ਰਾਮ ਸਿੰਘ ਜੀ ਨੇ ਆਪਣੇ ਵਹੀਰ ਦਾ ਮੂੰਹ ਮਾਲਵੇ ਤੇ ਦੁਆਬੇ ਵਲ ਕੀਤਾ। ਸਮਰਾਲੇ ਦੇ ਨੇੜੇ ਪਿੰਡ ਉਟਾਲ੍ਹੇ ਜਾ ਡੇਰਾ ਕੀਤਾ। ਪਿੰਡ ਦੇ ਬ੍ਰਾਹਮਣਾਂ ਨੇ ਜਦ ਸੁਣਿਆ ਕਿ ਨਾਮਧਾਰੀ ਜਥਾ ਆ ਰਿਹਾ ਹੈ ਤਾਂ ਉਨ੍ਹਾਂ ਨੇ ਪਿੰਡ ਦੇ ਖੂਹਾਂ ਵਿਚ ਤਮਾਕੂ ਪਾ ਦਿਤਾ ਤਾਕਿ ਪਾਣੀ ਦੀ ਤਕਲੀਫ ਦੇ ਕਾਰਨ ਜਥਾ ਇਥੇ ਨਾ ਠਹਿਰੇ ਤੇ ਅਗਾਂਹ ਲੰਘ ਜਾਵੇ। ਬਾਬਾ ਜੀ ਨੇ ਹੁਕਮ ਦਿਤਾ ਕਿ ਅਸਾਂ ਪੜਾਅ ਇਥੇ ਹੀ ਕਰਨਾ ਹੈ। ਪਾਣੀ ਸਮਰਾਲੇ ਤੋਂ ਮੰਗਵਾ ਕੇ ਵਰਤਿਆ ਗਿਆ। ਨਾਮਧਾਰੀ ਸਿੰਘਾਂ ਨੂੰ ਬ੍ਰਾਹਮਣਾਂ ਦੀਆਂ ਕਰਤੂਤਾਂ ਉਤੇ ਗੁੱਸਾ ਤਾਂ ਬਹੁਤ ਆਇਆ ਪਰ ਬਾਬਾ ਜੀ ਦੇ ਕਹਿਣ ਉਤੇ ਸ਼ਾਂਤ ਰਹੇ। ਇਥੋਂ ਆਪ ਸਿਆਹੜ, ਰਾਇਪੁਰ ਆਦਿ ਥਾਵਾਂ ਤੇ ਗਏ ਅਤੇ ਅੰਮ੍ਰਿਤ ਪਰਚਾਰ ਕੀਤਾ। ਭੁਲੜ ਲੋਕਾਂ ਨੂੰ ਮੜ੍ਹੀਆਂ ਮਸਾਣਾਂ ਤੇ ਜਠੇਰਿਆਂ ਦੀ ਪੂਜਾ ਵਲੋਂ ਹੋੜ ਕੇ ਗੁਰਬਾਣੀ ਵਲ ਲਾਇਆ। ਛੋਟੀ ਉਮਰ ਦੀ ਸ਼ਾਦੀ ਤੇ ਕੁੜੀਆਂ ਮਾਰਨੋਂ ਰੋਕਿਆ। ਲੋਕ ਪੁਰਾਤਨ ਰੀਤਾਂ ਛਡਦੇ ਹੋਏ ਸਿਧੀਆਂ ਸਾਦੀਆਂ ਸਰਲ ਰਸਮਾਂ ਅਪਨਾਉਣ ਲੱਗ ਪਏ। ਪੰਡਤਾਂ ਤੇ ਪਰੋਹਤਾਂ ਦੀ ਮਾਨਤਾ ਦਿਨੋ ਦਿਨ ਘਟਣ ਲੱਗ ਪਈ।

ਇਥੋਂ ਹੁੰਦੇ ਹੋਏ ਆਪ ਦੁਆਬੇ ਵਿਚ ਮੁੱਠਡਾ, ਪੁਆਹਦ, ਧੁਲੇਤੇ ਆਦਿ ਨਗਰਾਂ ਵਿਚ ਅੰਮ੍ਰਿਤ ਪਰਚਾਰ ਕਰਦੇ ਰਹੇ, ਮੁਠੱਡੇ ਵਿਚ ਬ੍ਰਾਹਮਣਾਂ ਨੇ ਸਿੰਘਾਂ ਨਾਲ ਥੋੜੀ ਬਹੁਤੀ ਛੇੜਖਾਨੀ ਕੀਤੀ ਪਰੰਤੂ ਨਾਮਧਾਰੀ ਸਿੰਘਾਂ ਦੇ ਸਲੋਤਰਾਂ ਨੇ ਛੇਤੀ ਹੀ ਚੁਪ ਕਰਵਾ ਦਿਤਾ।

ਇਥੋਂ ਹੀ ਮਾਘੀ ਦੇ ਸਮੇਂ ਮੁਕਤਸਰ ਪਹੁੰਚਣ ਦਾ ਪਰੋਗਰਾਮ ਬਣ ਗਿਆ। ਫਿਰ ਪਰਚਾਰ ਕਰਦੇ ਕਰਾਉਂਦੇ ਆਪ ਆਪਣੇ ਜਥੇ ਸਮੇਤ ਫਰੀਦਕੋਟ ਪਹੁੰਚੇ। ਦੀਵਾਨ ਸਜਦੇ ਤੇ ਗੁਰੂ ਦੇ ਲੰਗਰ ਅਤੁਟ ਵਰਤਦੇ ਰਹੇ। ਅਗਲੇ ਦਿਨ ਜਦ ਇਹ ਪਰਚਾਰਕ ਜਥਾ ਅਗਾਂਹ ਤੁਰਿਆ ਤਾਂ ਫਰੀਦਕੋਟ ਦੇ ਰਾਜੇ ਨੇ ਇਕ ਸੂਹੀਆ ਨਾਮਧਾਰੀ ਭੇਸ ਵਿਚ ਵਹੀਰ ਦੇ ਨਾਲ ਰਲਾ ਦਿਤਾ ਤਾਂ ਜੋ ਕੁਝ ਹਾਲਾਤ ਇਕੱਠੇ ਕਰ ਕੇ ਪੰਜਾਬ ਸਰਕਾਰ ਨੂੰ ਭੇਜੇ ਜਾਣ। ਉਸ ਸੂਹੀਏ ਨੂੰ ਚੋਰੀ ਦੀ ਆਦਤ ਸੀ ਤੇ ਉਸ ਨੇ ਅੱਖ ਬਚਾ ਕੇ ਪੈਸੇ ਟਕੇ ਨੂੰ ਹੱਥ ਮਾਰਨਾ ਸ਼ੁਰੂ ਕੀਤਾ। ਫਰੀਦਕੋਟ ਤੋਂ ਅਜੇ ਕੁਝ ਮੀਲ ਹੀ ਅਗਾਂਹ ਗਏ ਸਨ ਕਿ ਉਹ ਬਾਬਾ ਰੂੜ ਸਿੰਘ ਦੇ ਪੱਲਿਉਂ ਪੈਸੇ ਖੋਲ੍ਹਦਾ ਫੜਿਆ ਗਿਆ। ਸਿੰਘਾਂ ਨੇ ਖੂਬ ਚਾਹਟਾ ਛਕਾਇਆ ਤੇ ਵਹੀਰ ਵਿਚੋਂ ਕੱਢ ਦਿਤਾ।

ਮੁਕਤਸਰ ਪੁਜ ਕੇ ਜਥੇ ਨੇ ਪਰਕਰਮਾ ਵਿਚ ਆਸਾ ਦੀ ਵਾਰ ਲਾਈ। ਗੁਰਦੁਆਰਾ ਸਾਹਿਬ ਦੀ ਪਰਕਰਮਾ ਵਿਚ ਮਨਚਲੇ ਗਭਰੂਆਂ ਦੀਆਂ ਕਈ ਢਾਣੀਆਂ ਫਿਰ ਰਹੀਆਂ ਸਨ। ਉਹ ਤੂੰਬੇ ਵਜਾਂਦੇ ਤੇ ਚੰਗੀਆਂ ਮੰਦੀਆਂ ਬੋਲੀਆਂ ਪਾਉਂਦੇ ਹੋਏ ਮੌਜ ਮੇਲਾ ਕਰ ਰਹੇ ਸਨ। ਗੁਰਦੁਆਰੇ ਦੀ ਪਵਿਤਰਤਾ ਦਾ ਖਿਆਲ ਕਰਦਿਆਂ ਹੋਇਆਂ ਨਾਮਧਾਰੀਆਂ ਨੇ ਉਨ੍ਹਾਂ ਨੂੰ ਰੋਕਣਾ ਚਾਹਿਆ। ਹੁੰਦਿਆਂ ਹੁੰਦਿਆਂ ਗੱਲ ਵਧ ਗਈ ਤੇ ਖੂਬ ਡਾਂਗ ਸੋਟਾ ਚਲਿਆ।

ਮਾਘੀ ਦੇ ਇਸ਼ਨਾਨ ਤੋਂ ਪਿਛੋਂ ਬਾਬਾ ਜੀ ਨੇ ਇਕ ਅਜੀਬ ਕੌਤਕ ਰਚਿਆ। ਉਨ੍ਹਾਂ ਨੇ ਆਪਣੇ ਸੇਵਕਾਂ ਨੂੰ ਹੁਕਮ ਦਿਤਾ ਕਿ ਉਹ ਆਪਣੇ ਸੋਟੇ ਲੈ ਕੇ ਟਿੱਬੀ ਸਾਹਿਬ ਵੱਲ ਇਕ ਨਕਲੀ ਧਾਵਾ ਬੋਲਣ ਦਾ ਅਭਿਆਸ ਕਰਨ। ਸੋ, ਇਵੇਂ ਹੀ ਕੀਤਾ ਗਿਆ। ਜਿਨ੍ਹਾਂ ਪਾਸ ਸੋਟੇ ਨਹੀਂ ਸਨ। ਉਨ੍ਹਾਂ ਨੇ ਰੁੱਖਾਂ ਦੀਆਂ ਟਹਿਣੀਆਂ ਹੀ ਭੰਨ ਲਈਆਂ। ਇਸ ਸਮੇਂ ਮੁਕਤਸਰ ਵਿਚ ਜ਼ਿਲਾ ਫਿਰੋਜ਼ਪੁਰ ਦੀ ਪੁਲਸ ਦੇ ਕਈ ਅੰਗਰੇਜ਼ ਅਫਸਰ ਮੇਲੇ ਦਾ ਪਰਬੰਧ ਕਰਨ ਲਈ ਪੁਜੇ ਹੋਏ ਸਨ। ਉਹ ਨਾਮਧਾਰੀਆਂ ਦਾ ਇਹ ਕੌਤਕ ਵੇਖ ਕੇ ਹੈਰਾਨ ਰਹਿ ਗਏ ਤੇ ਅਜੇਹਾ ਕਰਨ ਤੋਂ ਰੋਕਣ ਲੱਗੇ। ਪੁਲਸ ਅਤੇ ਨਾਮਧਾਰੀਆਂ ਵਿਚਕਾਰ ਝਗੜਾ ਖੜਾ ਹੋ ਗਿਆ। ਭਾਵੇਂ ਇਸ ਸਮੇਂ ਨਾਮਧਾਰੀਆਂ ਦੇ ਜੋਸ਼ ਅਗੇ ਪੁਲਸ ਦੀ ਕੋਈ ਪੇਸ਼ ਨਾ ਗਈ ਪਰੰਤੂ ਉਸ ਦਿਨ ਤੋਂ ਬਾਬਾ ਰਾਮ ਸਿੰਘ ਤੇ ਉਨ੍ਹਾਂ ਦਾ ਜਥਾ, ਅੰਗਰੇਜ਼ ਦੀ ਅੱਖ ਵਿਚ ਰੜਕਣ ਲੱਗ ਪਿਆ। ਮੁਕਤਸਰ ਤੋਂ ਆਪ ਜ਼ਗਰਾਉਂ, ਰੂਮੀ, ਗੁਜਰਵਾਲ ਹੁੰਦੇ ਹੋਏ ਵਾਪਸ ਭੈਣੀ ਸਾਹਿਬ ਪੁੱਜ ਗਏ।

ਕੁਝ ਦਿਨ ਅਰਾਮ ਕਰਨ ਤੋਂ ਬਾਅਦ ਬਾਬਾ ਜੀ ਨੇ ਸਿਆਲਕੋਟ ਤੇ ਸ਼ੇਖੂਪੁਰੇ ਦਾ ਦੌਰਾ ਅਰੰਭ ਕੀਤਾ: ਪਸਰੂਰ, ਉਗੋਚੱਕ, ਵਜ਼ੀਰਾਬਾਦ, ਮਾਨਾਂਵਾਲੀ ਆਦਿ ਕੇਂਦਰਾਂ ਤੇ ਦੀਵਾਨ ਲੱਗੇ ਤੇ ਅੰਮ੍ਰਿਤ ਪਰਚਾਰ ਹੋਇਆ। ਹਜ਼ਾਰਾਂ ਦੀ ਗਿਣਤੀ ਵਿਚ ਇਸਤਰੀਆਂ ਤੇ ਪੁਰਸ਼ ਅੰਮ੍ਰਿਤ ਛਕ ਕੇ ਤਿਆਰ ਬਰਤਿਆਰ ਨਾਮਧਾਰੀ ਸਿੰਘ ਸਜੇ। ਮਿਸਟਰ ਮੈਕਨਬ ਡਿਪਟੀ ਕਮਿਸ਼ਨਰ ਸਿਆਲ-ਕੋਟ ਨੇ ਬਾਬਾ ਰਾਮ ਸਿੰਘ ਜੀ ਦੇ ਦੌਰੇ ਅਤੇ ਪਰਚਾਰ ਤੋਂ ਭੈ ਭੀਤ ਹੋ ਕੇ ਪੰਜਾਬ ਸਰਕਾਰ ਨੂੰ ਪੰਜ ਅਪਰੈਲ 1863 ਨੂੰ ਹੇਠ ਲਿਖੀ ਰਿਪੋਰਟ ਭੇਜੀ :—

"ਜ਼ਿਲਾ ਲੁਧਿਆਣੇ ਦਾ ਰਾਮ ਸਿੰਘ ਨਾਮ ਦਾ ਇਕ ਅਧਖੜ ਉਮਰ ਦਾ ਸਿੱਖ, ਆਪਣੇ ਦੋ ਸੌ ਸੇਵਕਾਂ ਸਮੇਤ ਜ਼ਿਲਾ ਸਿਆਲਕੋਟ ਵਿਚ ਫਿਰ ਰਿਹਾ ਹੈ। ਉਹ ਆਪਣੇ ਸੇਵਕਾਂ ਨੂੰ ਬੰਦੂਕ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਾਉਂਦਾ ਹੈ ਤੇ ਕਿਸੇ ਦੀ ਈਨ ਨਹੀਂ ਮੰਨਦਾ। ਉਸਦੇ ਜਥੇ ਵਿਚ ਬਹੁਤ ਸਾਰੀਆਂ ਬੀਬੀਆਂ ਭੀ ਹਨ। ਉਸਦੇ ਸੇਵਕਾਂ ਦੀ ਗਿਣਤੀ ਪੰਜ ਹਜ਼ਾਰ ਹੈ ਤੇ ਉਹ ਜਥੇ ਸਮੇਤ ਵਿਸਾਖੀ ਤੇ ਅੰਮ੍ਰਿਤਸਰ ਪੁੱਜ ਰਿਹਾ ਹੈ।"

ਅਜੇਹੀਆਂ ਰਿਪੋਰਟਾਂ ਪੁਜਣ ਤੇ ਅੰਗਰੇਜ਼ ਸਰਕਾਰ ਵਧੇਰੇ ਚੇਕੰਨੀ ਰਹਿਣ ਲੱਗੀ ਕਿਉਂਕਿ ਉਨ੍ਹਾਂ ਨੂੰ ਅਜੇ 1857 ਦੀ ਫੌਜੀ ਟੱਕਰ ਭੁਲੀ ਨਹੀਂ ਸੀ। ਗਵਰਨਰ ਪੰਜਾਬ ਨੇ ਸਾਰੇ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਅਤੇ ਪੁਲਸ ਅਫ਼ਸਰਾਂ ਨੂੰ ਗੁਪਤ ਹਦਾਇਤਾਂ ਭੇਜ ਦਿਤੀਆਂ ਕਿ ਉਹ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਨਾਮਧਾਰੀ ਸੇਵਕਾਂ ਦੀਆਂ ਸਰਗਰਮੀਆਂ ਨੂੰ ਧਿਆਨ ਨਾਲ ਜਾਚਣ ਤੇ ਸਮੇਂ ਸਮੇਂ ਸਿਰ ਰਿਪੋਰਟਾਂ ਉਪਰ ਭੇਜਦੇ ਰਿਹਾ ਕਰਨ। ਜ਼ਿਲਾ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਨੂੰ ਉਚੇਚੇ ਤੌਰ ਤੇ ਹਦਾਇਤ ਕੀਤੀ ਗਈ। ਇਸ ਦੇ ਨਾਲ ਹੀ ਮੇਜਰ

ਮੈਕਐਂਡਰੀਊ ਡੀ. ਆਈ. ਜੀ. ਪੁਲਸ ਲਾਹੌਰ ਤੇ ਮੇਜਰ ਮਰਸਰ ਡਿਪਟੀ ਕਮਿਸ਼ਨਰ ਅੰਮ੍ਰਿਤ-ਸਰ ਨੂੰ ਹੁਕਮ ਭੇਜਿਆ ਕਿ ਉਹ ਦੋਵੇਂ ਇਕੱਠੇ ਹੋ ਕੇ ਵਿਸਾਖੀ ਦੇ ਮੇਲੇ ਤੇ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸੇਵਕਾਂ ਦੇ ਅਸਲੀ ਮੰਤਵਾਂ ਬਾਰੇ ਪੜਤਾਲ ਕਰ ਕੇ ਰਿਪੋਰਟ ਭੇਜਣ।

ਬਾਬਾ ਜੀ ਆਪਣੇ ਜਥੇ ਸਮੇਤ ਸ੍ਰੀ ਨਨਕਾਣਾ ਸਾਹਿਬ ਤੋਂ ਹੁੰਦੇ ਹੋਏ 11 ਅਪਰੈਲ 1963 ਨੂੰ ਅੰਮ੍ਰਿਤਸਰ ਪੁੱਜੇ। ਸਰਕਾਰੀ ਹੁਕਮ ਅਨੁਸਾਰ ਉਪਰੋਕਤ ਦੋਵੇਂ ਅਫਸਰ ਆਪ ਜੀ ਨੂੰ ਮਿਲਣ ਆਏ ਤੇ ਗੱਲਾਂ ਬਾਤਾਂ ਵਿਚ ਆਪ ਜੀ ਦੇ ਪਰਚਾਰ ਅਤੇ ਅਗੋਂ ਦੇ ਪਰੋਗਰਮ ਦਾ ਪਤਾ ਕੀਤਾ ਤੇ ਹੇਠ ਲਿਖੀ ਰਿਪੋਰਟ ਪੰਜਾਬ ਗਵਰਨਰ ਨੂੰ ਭੇਜੀ ਗਈ :—

"ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸਾਥੀ ਸਭ ਤਕੜੇ ਬਲਵਾਨ ਹਨ। ਹਰੇਕ ਨਮਾਧਾਰੀਆ ਆਪਣੇ ਪਾਸ ਇਕ ਲਾਠੀ ਰਖਦਾ ਹੈ। ਉਹ ਮੇਲੇ ਤੋਂ ਪਿੱਛੋਂ ਆਪਣੇ ਪਿੰਡ ਭੈਣੀ ਜਾਣ ਦਾ ਇਰਾਦਾ ਰਖਦੇ ਹਨ। ਉਨ੍ਹਾਂ ਨੇ ਇਥੇ ਰਹਿ ਕੇ ਕਿਸੇ ਵੀ ਸਰਕਾਰੀ ਹੁਕਮ ਦੀ ਉਲੰਘਣਾ ਨਹੀਂ ਕੀਤੀ। ਸੋ ਅਸਾਂ ਉਨ੍ਹਾਂ ਦੇ ਪਰੋਗਰਾਮ ਵਿਚ ਕਿਸੇ ਕਿਸਮ ਦਾ ਦਖਲ ਦੇਣਾ ਯੋਗ ਨਹੀਂ ਸਮਝਿਆ।"

ਪਿੰਡ ਖੋਟੇ, ਜ਼ਿਲਾ ਫਿਰੋਜ਼ਪੁਰ ਵਿਚ ਭਾਰੀ ਇਕੱਠ ਦਾ ਪਰੋਗਰਮ ਵਿਸਾਖੀ ਦੇ ਸਮੇਂ ਹੀ ਬਣਾ ਲਿਆ ਗਿਆ ਸੀ। ਬਾਬਾ ਜੀ ਆਪਣੇ ਜਥੇ ਸਮੇਤ ਦੋ ਜੂਨ 1863 ਨੂੰ ਖੋਟੇ ਪਹੁੰਚ ਗਏ। ਬਾਬਾ ਸਮੁੰਦ ਸਿੰਘ ਦੀ ਲੜਕੀ ਤੇ ਪੋਤਰੀ ਦੇ ਅਨੰਦ ਕਾਰਜਾਂ ਤੋਂ ਬਿਨਾਂ, ਚਾਰ ਹੋਰ ਬੀਬੀਆਂ ਦੇ ਅਨੰਦ ਕਾਰਜ ਜ਼ਾਤ ਪਾਤ ਦੇ ਬੰਧਨ ਤੋੜ ਕੇ, ਨਵੀਨ ਮਰਿਆਦਾ ਸਨੁਸਾਰ ਕਰਵਾਏ। ਪਿੰਡ ਦੇ ਪਰੋਹਤ ਤੇ ਬ੍ਰਾਹਮਣ ਇਹ ਵੇਖ ਕੇ ਬਹੁਤ ਦੁਖੀ ਹੋਏ। ਉਨ੍ਹਾਂ ਨੇ ਆਪੋ ਆਪਣੇ ਜਜਮਾਨਾਂ ਨੂੰ ਬਥੇਰਾ ਵਰਗਲਾਉਣ ਦਾ ਜਤਨ ਕੀਤਾ, ਪਰ ਸਫਲਤਾ ਨਾ ਹੁੰਦੀ ਵੇਖ ਕੇ ਸਰਕਾਰ ਪਾਸ ਸ਼ਿਕਾਇਤ ਕਰਨ ਦਾ ਆਸਰਾ ਤਕਿਆ। ਉਨ੍ਹਾਂ ਨੇ ਪਿੰਡ ਦੇ ਚੋਕੀਦਾਰ ਨੂੰ ਕੁਝ ਲਾਲਚ ਦੇ ਕੇ ਬਾਘੇ ਪੁਰਾਣੇ ਦੇ ਥਾਣੇ ਜਾ ਰਿਪੋਰਟ ਦਿਤੀ ਕਿ ਬਾਬਾ ਰਾਮ ਸਿੰਘ ਪੰਜ ਸੌ ਨਾਮਧਾਰੀਆਂ ਦੇ ਨਾਲ ਪਿੰਡ ਖੋਟੇ ਵਿਚ ਉਤਰਿਆ ਹੋਇਆ ਹੈ ਤੇ ਸਰਕਾਰ ਦੇ ਵਿਰੁਧ ਪਰਚਾਰ ਕਰਦਾ ਹੈ। ਉਹ ਆਪਣੇ ਸੇਵਕਾਂ ਨੂੰ ਕਹਿੰਦਾ ਹੈ ਕਿ ਛੇਤੀ ਹੀ ਸਾਰੇ ਦੇਸ਼ ਉਤੇ ਨਾਮਧਾਰੀ ਰਾਜ ਸਥਾਪਤ ਹੋਣ ਵਾਲਾ ਹੈ। ਇਸ ਕੰਮ ਲਈ ਸਵਾ ਲੱਖ ਆਦਮੀ ਉਸ ਦੇ ਹੁਕਮ ਦੀ ਉਡੀਕ ਵਿਚ ਹਨ। ਰਿਪੋਰਟ ਪੁਜਦੇ ਸਾਰ ਹੀ ਇਕ ਹਵਾਲਦਾਰ ਆਪਣੀ ਪਾਰਟੀ ਸਮੇਤ ਤਫਤੀਸ਼ ਕਰਨ ਲਈ ਖੋਟੇ ਪੁੱਜ ਗਿਆ। ਪਿੰਡ ਦੇ ਨੰਬਰਦਾਰਾਂ ਨੇ ਕੁਝ ਤਾਂ ਬ੍ਰਾਹਮਣਾਂ ਦੇ ਚੁੱਕੇ ਚੁਕਾਇਆਂ ਤੇ ਕੁਝ ਪੁਲਸ ਦੀਆਂ ਧਮਕੀਆਂ ਤੋਂ ਡਰਦਿਆਂ ਬਿਆਨ ਦੇ ਦਿਤੇ ਕਿ ਨਾਮਧਾਰੀ, ਸਰਕਾਰ ਵਿਰੁਧ ਗੱਲਾਂ ਕਰਦੇ ਹਨ। ਜਦ ਇਹ ਰਿਪੋਰਟ ਪੁਲਸ ਕਪਤਾਨ ਰਾਹੀਂ ਗਵਰਨਰ ਪੰਜਾਬ ਨੂੰ ਪਹੁੰਚੀ ਤਾਂ ਉਸਨੇ ਮਿਸਟਰ ਥਾਮਸ, ਡਿਪਟੀ ਕਮਿਸ਼ਨਰ ਫ਼ਿਰੋਜ਼ਪੁਰ ਨੂੰ ਤੁਰਤ ਖੋਟੇ ਪਹੁੰਚ ਕੇ ਤਫ਼ਤੀਸ਼ ਕਰਨ ਦਾ ਹੁਕਮ ਦਿਤਾ। ਮਿਸਟਰ ਥਾਮਸ ਨੇ ਪੁਛ ਪੜਤਾਲ ਕਰਨ ਤੋਂ ਪਿਛੋਂ ਬਾਬਾ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਥਾਣਿਉਂ ਥਾਣੀਂ ਪੁਲਸ ਨਿਗਰਾਨੀ ਹੇਠ 18 ਜੂਨ ਨੂੰ ਭੈਣੀ ਸਾਹਿਬ ਪੁਚਾ ਦਿਤਾ ਅਤੇ ਐਲਾਨ ਕਰ ਦਿਤਾ ਕਿ ਜ਼ਿਲਾ ਫ਼ਿਰੋਜ਼ਪੁਰ ਵਿਚ ਕੋਈ ਨਾਮਧਾਰੀ ਇਕੱਠ ਸਰਕਾਰ ਦੀ ਆਗਿਆ ਤੋਂ ਬਿਨਾਂ ਨਹੀਂ ਹੋ ਸਕੇਗਾ।

ਪਿੰਡ ਖੋਟੇ ਦੀ ਇਸ ਘਟਨਾ ਤੋਂ ਬਾਅਦ ਪੰਜਾਬ ਸਰਕਾਰ ਵਧੇਰੇ ਚੌਕੰਨੀ ਹੋ ਗਈ। ਸਾਰੇ ਪੰਜਾਬ ਵਿਚ ਖੁਫੀਆ ਪੁਲਸ ਦਾ ਜਾਲ ਵਿਛ ਗਿਆ ਤੇ ਉਸ ਰਾਹੀਂ ਪੁਜੀਆਂ ਝੂਠੀਆਂ ਸੱਚੀਆਂ ਰਿਪੋਰਟਾਂ ਦੇ ਆਧਾਰ ਤੇ ਬਾਬਾ ਜੀ ਉਤੇ ਪਾਬੰਦੀ ਲਾ ਦਿਤੀ ਗਈ ਕਿ ਉਹ ਸਰਕਾਰੀ ਆਗਿਆ ਤੋਂ ਬਿਨਾਂ ਭੈਣੀ ਸਾਹਿਬ ਤੋਂ ਬਾਹਰ ਨਹੀਂ ਜਾ ਸਕਦੇ।

ਬਾਬਾ ਜੀ ਨੂੰ ਭੈਣੀ ਸਾਹਿਬ ਦੀ ਹੱਦ ਅੰਦਰ ਕੈਦ ਕਰਨ ਅਤੇ ਥਾਂ ਥਾਂ ਪਾਬੰਦੀਆਂ ਲਗਣ ਦੇ ਕਾਰਨ ਨਾਮਧਾਰੀਆਂ ਦੇ ਦੀਵਾਨ ਬੰਦ ਹੋ ਗਏ। 1863 ਈਸਵੀ, ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਵਿਖੇ ਕੋਈ ਇਕੱਠ ਨਾ ਹੋ ਸਕਿਆ। ਅੰਮ੍ਰਿਤ ਪਰਚਾਰ ਤੇ ਨਾਮਧਾਰੀ ਪੰਥ ਦੀਆਂ ਹੋਰ ਸਰਗਰਮੀਆਂ ਢਿਲੀਆਂ ਪੈ ਗਈਆਂ। ਬਾਬਾ ਜੀ ਨੇ ਨਾਮਧਾਰੀਆਂ ਨੂੰ ਜਥੇਬੰਦ ਕਰਨ ਦਾ ਨਵਾਂ ਪਰੋਗਰਾਮ ਤਿਆਰ ਕਰ ਲਿਆ। ਉਹ ਚਾਹੁੰਦੇ ਸਨ ਕਿ ਨਾਮਧਾਰੀਆਂ ਦਾ ਅੰਗਰੇਜ਼ੀ ਸਰਕਾਰ ਨਾਲ ਕਿਸੇ ਕਿਸਮ ਦਾ ਸੰਬੰਧ ਨਾ ਰਹੇ, ਸਗੋਂ ਉਹਨਾਂ ਨੂੰ ਇਕ ਵਖਰੀ ਜਥੇਬੰਦੀ ਵਿਚ ਪਰੋ ਦਿਤਾ ਜਾਵੇ ਤੇ ਟਾਕਰੇ ਦੀ ਸਰਕਾਰ ਸਥਾਪਤ ਕਰ ਦਿਤੀ ਜਾਵੇ। ਇਸ ਸਕੀਮ ਨੂੰ ਵਿਚਾਰ-ਦਿਆਂ ਹੋਇਆਂ ਸਾਰੇ ਪੰਜਾਬ ਨੂੰ ਬਾਈ ਭਾਗਾਂ ਵਿਚ ਵੰਡ ਦਿਤਾ ਗਿਆ। ਹਰੇਕ ਭਾਗ ਦਾ ਇੰਚਾਰਜ ਇਕ ਸੂਬਾ ਅਤੇ ਉਸਦੇ ਸਹਾਇਕ ਨਾਇਬ ਸੂਬੇ ਨੀਯਤ ਕਰ ਦਿਤੇ ਗਏ। ਇਸ ਤੋਂ ਛੁਟ ਪੰਜਾਬ ਤੋਂ ਬਾਹਰ ਗਵਾਲੀਅਰ, ਮਧ ਪਰਦੇਸ਼, ਬਨਾਰਸ, ਨਿਪਾਲ, ਕਾਬਲ ਆਦਿ ਵਿਚ ਵੀ ਸੂਬਿਆਂ ਦੇ ਅਧੀਨ ਪਰਚਾਰ ਕੇਂਦਰ ਸਥਾਪਤ ਕੀਤੇ ਗਏ। ਇਹਨਾਂ ਸੂਬਿਆਂ ਦੇ ਅਧੀਨ ਹਰੇਕ ਤਹਿਸੀਲ ਵਿਚ ਦੋ ਦੋ ਜਥੇਦਾਰ ਅਤੇ ਹਰੇਕ ਪਿੰਡ ਵਿਚ ਇਕ ਗਰੰਥੀ ਨੀਯਤ ਕੀਤਾ ਗਿਆ। ਸੂਬਿਆਂ ਦੇ ਪਰਸਪਰ ਸੰਬੰਧ ਗੁਪਤ ਡਾਕ ਰਾਹੀਂ ਕਾਇਮ ਰਹਿੰਦੇ ਸਨ ਤੇ ਹੈੱਡ ਕੁਆਰ-ਟਰ ਤੋਂ ਚਲੀ ਹੋਈ ਹਰੇਕ ਸੂਚਨਾ ਛੇਤੀ ਹੀ ਸਾਰਿਆਂ ਸੂਬਿਆਂ ਪਾਸ ਪੁਜ ਜਾਂਦੀ ਸੀ। ਬਾਬਾ ਜੀ ਦਾ ਹੁਕਮ ਸੀ ਕਿ ਹਰੇਕ ਸੂਬਾ ਆਦਰਸ਼ਕ ਜੀਵਨ ਬਤੀਤ ਕਰ ਕੇ ਨਮੂਨਾ ਪੇਸ਼ ਕਰੇ ਤਾਕਿ ਉਸਦੀ ਕਥਨੀ ਤੇ ਕਰਨੀ ਦਾ ਚੰਗਾ ਪਰਭਾਵ ਪੈ ਸਕੇ। ਹਰੇਕ ਸੂਬੇ ਨੂੰ ਹੁਕਮ ਸੀ ਕਿ ਉਹ ਨਿੱਜੀ ਨਿਤਨੇਮ ਤੋਂ ਬਿਨਾਂ ਸੌ ਪੰਨੇ ਰੋਜ਼ ਗੁਰੂ ਗਰੰਥ ਦਾ ਪਾਠ ਕਰੇ। ਅੰਮ੍ਰਿਤ ਪਰਚਾਰ ਕਰੇ। ਲੋਕਾਂ ਦੇ ਸਮਾਜਕ ਤੇ ਭਾਈਚਾਰਕ ਜੀਵਨ ਨੂੰ ਉਚਾ ਚੁਕਣ ਵਿਚ ਸਹਾਇਤਾ ਦੇਵੇ। ਭੈਣੀ ਸਾਹਿਬ ਤੋਂ ਚਲੇ ਹੋਏ ਹੁਕਮਨਾਮੇ ਜਥੇਦਾਰਾਂ ਤੇ ਗਰੰਥੀਆਂ ਰਾਹੀਂ ਆਮ ਜਨਤਾ ਤਕ ਪਹੁੰਚਾਵੇ। ਨਾਮਧਾਰੀ ਸੰਗਤਾਂ ਨੂੰ ਜਥੇਬੰਦ ਕਰੇ।

ਨਾਮਿਲਵਰਤਣ ਸਿਧਾਂਤ ਦੇ ਅਨੁਸਾਰ ਨਾਮਧਾਰੀਆਂ ਨੇ ਅੰਗਰੇਜ਼ੀ ਕਾਨੂੰਨ ਤੇ ਅੰਗਰੇਜ਼ੀ ਅਦਾਲਤਾਂ ਦਾ ਉੱਕਾ ਬਾਈਕਾਟ ਕਰ ਦਿਤਾ। ਕੂਕਾ ਜਥੇਬੰਦੀ ਦੀ ਸਥਾਪਨਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਪਰਸਪਰ ਝਗੜੇ ਨਜਿੱਠਣ ਲਈ ਪੁਰਾਤਨ ਭਾਰਤੀ ਢੰਗਾਂ ਦੀ ਵਰਤੋਂ ਪਰਚਲਤ ਕੀਤੀ। ਆਪ ਨੇ ਨਾਮਧਾਰੀ ਸੰਗਤ ਸਾਹਮਣੇ ਅਜੇਹਾ ਸਦਾਚਾਰਕ ਜੀਵਨ ਬਤੀਤ ਕਰਨ ਦਾ ਆਦਰਸ਼ ਪੇਸ਼ ਕੀਤਾ ਸੀ ਕਿ ਆਪੋ ਵਿਚਲੇ ਝਗੜੇ ਝੇੜਿਆਂ ਦਾ ਮੌਕਾ ਬਹੁਤ ਘੱਟ ਬਣਦਾ ਸੀ। ਜੇ ਕੋਈ ਭੁੱਲਾ ਚੁੱਕਾ, ਗਲਤੀ ਕਰ ਵੀ ਬੈਠਦਾ ਸੀ ਤਾਂ ਜੋਸ਼ ਮੱਠਾ ਹੋਣ ਤਕ ਉਸਨੂੰ ਆਪੇ ਹੀ ਸੁਮੱਤ ਆ ਜਾਂਦੀ ਸੀ ਤੇ ਉਹ ਆਪਣੇ ਕਸੂਰ ਦੀ ਮਾਫ਼ੀ ਮੰਗ ਲੈਂਦਾ ਸੀ। ਜੇਕਰ ਆਪ ਨਹੀਂ, ਤਾਂ ਘਟੋ ਘਟ ਕਿਸੇ ਹੋਰ ਬਜ਼ੁਰਗ ਦੇ ਕਹਿਣ ਸੁਣਨ ਤੇ ਆਪਣੀ ਭੁਲ ਦਾ ਅਹਿਸਾਸ ਕਰ ਲੈਂਦਾ ਤੇ ਮਾਫ਼ੀ ਮੰਗ ਲੈਂਦਾ ਸੀ। ਲਗਦੀ ਵਾਹ, ਪਿੰਡ ਦਾ ਗਰੰਥੀ ਜਾਂ ਜਥੇਦਾਰ ਝਗੜੇ ਨੂੰ ਪੰਚਾਇਤ

ਦੇ ਸਾਹਮਣੇ ਜਾਣ ਤੋਂ ਪਹਿਲਾਂ ਹੀ ਦੋਹਾਂ ਧਿਰਾਂ ਦੀ ਤਸੱਲੀ ਕਰਵਾ ਕੇ ਝਗੜਾ ਨਜਿੱਠ ਦਿਆ ਕਰਦਾ ਸੀ। ਜੇਕਰ ਕੋਈ ਝਗੜਾ ਵਧ ਜਾਂਦਾ ਤਾਂ ਉਸਨੂੰ ਨਜਿੱਠਣ ਲਈ ਪਿੰਡ ਦੇ ਕੁਝ ਮੁਖੀਏ ਚੁਣ ਕੇ ਪੰਚਾਇਤ ਬਣਾਈ ਹੁੰਦੀ ਸੀ। ਉਸਤੋਂ ਉਪਰ 'ਪਟੜੀ ਫੇਰ ਦੀਆਂ ਪੰਚਾਇਤਾਂ' ਸਨ ਜਿਹਨਾਂ ਦੇ ਮੁਖੀ ਜਥੇਦਾਰ ਹੁੰਦੇ ਸਨ। ਉਸ ਤੋਂ ਉਤੇ 'ਤਪਿਆਂ ਦੀਆਂ ਪੰਚਾਇਤਾਂ' ਹੁੰਦੀਆਂ ਸਨ ਜਿਹਨਾਂ ਦੀ ਅਗਵਾਈ ਆਮ ਤੌਰ ਤੇ ਨਾਇਬ ਸੂਬੇ ਕਰਿਆ ਕਰਦੇ ਸਨ। ਉਸ ਤੋਂ ਉਤੇ ਸੂਬਿਆਂ ਦੀ ਅਦਾਲਤ ਹੁੰਦੀ ਸੀ। ਆਪੋ ਆਪਣੇ ਇਲਾਕੇ ਦਾ ਸੂਬਾ, ਅਦਾਲਤੀ ਹੁੰਦਾ ਸੀ। ਸਾਰੇ ਝਗੜੇ ਸਮੇਂ ਤੇ ਹਾਲਾਤ ਦੇ ਅਨੁਸਾਰ ਵਖੋ ਵਖ ਪੱਧਤ ਦੀਆਂ ਪੰਚਾਇਤਾਂ ਸਾਹਮਣੇ ਰਖੇ ਜਾਂਦੇ ਸਨ। ਜੇਕਰ ਇਕ ਪੰਚਾਇਤ ਦੇ ਫੈਸਲੇ ਤੋਂ ਕਿਸੇ ਧਿਰ ਨੂੰ ਸੰਤੁਸ਼ਟਤਾ ਨਹੀਂ ਸੀ ਹੁੰਦੀ ਤਾਂ ਉਸਨੂੰ ਵਡੀ ਪੰਚਾਇਤ ਸਾਹਮਣੇ ਅਪੀਲ ਕਰਨ ਦਾ ਹੱਕ ਹੁੰਦਾ ਸੀ। ਜੇਕਰ ਕੋਈ ਝਗੜਾ, ਸੂਬਾ ਪੰਚਾਇਤ ਵਿਚ ਵੀ ਸੰਤੋਸ਼ਜਨਕ ਨਹੀਂ ਸੀ ਨਜਿੱਠਿਆ ਜਾਂਦਾ ਤਾਂ ਉਸ ਨੂੰ ਕੇਂਦਰੀ ਪੰਚਾਇਤ ਸ੍ਰੀ ਭੈਣੀ ਸਾਹਿਬ ਸਾਹਮਣੇ, ਪੇਸ਼ ਕੀਤਾ ਜਾਂਦਾ ਸੀ। ਇਸ ਕੇਂਦਰੀ ਪੰਚਾਇਤ ਦੇ ਮੁਖੀ, ਬਾਬਾ ਜੀ ਆਪ ਸਨ ਤੇ ਉਹਨਾਂ ਦਾ ਫੈਸਲਾ ਅੰਤਮ ਤੇ ਅਟੱਲ ਹੁੰਦਾ ਸੀ।

ਦੂਰ ਦੁਰੇਡੇ ਬੈਠੀਆਂ ਸੰਗਤਾਂ ਤਕ ਆਪਣੇ ਸੁਨੇਹੇ ਤੇ ਪਰੋਗਰਾਮ ਗੁਪਤ ਤਰੀਕੇ ਨਾਲ ਪਹੁੰਚਾਉਣ ਲਈ ਬਾਕਾਇਦਾ ਇਕ ਮਹਿਕਮਾ ਖੋਲ੍ਹਿਆ ਗਿਆ ਜਿਸਦਾ ਇੰਚਾਰਜ ਬਾਬਾ ਜੀ ਨੇ ਆਪਣਾ ਸਭ ਤੋਂ ਇਤਬਾਰੀ ਬੰਦਾ, ਸੂਬਾ ਸਾਹਿਬ ਸਿੰਘ ਨੀਯਤ ਕੀਤਾ। ਪਿੰਡ ਪਿੰਡ ਵਿਚ ਹਰਕਾਰੇ ਨੀਯਤ ਕੀਤੇ ਗਏ ਸਨ ਜੋ ਤਨਖਾਹ ਤੋਂ ਬਿਨਾਂ, ਕੇਵਲ ਸੇਵਾ ਭਾਵ ਨਾਲ ਹੀ, ਕੰਮ ਕਰਦੇ ਸਨ। ਬਹੁਤੀਆਂ ਖਬਰਾਂ ਤੇ ਸੁਨੇਹੇ ਜ਼ਬਾਨੀ ਦਿਤੇ ਜਾਂਦੇ ਸਨ ਤੇ ਉਹਨਾਂ ਨੂੰ ਗੁਪਤ ਰਖਣ ਲਈ ਕਈ ਸੰਕੇਤ ਤੇ ਚਿੰਨ੍ਹ ਨੀਯਤ ਕੀਤੇ ਹੁੰਦੇ ਸਨ। ਇਥੋਂ ਤਕ ਕਿ ਕਈ ਵੇਰ ਹਰਕਾ-ਰਿਆਂ ਨੂੰ ਵੀ ਉਹਨਾਂ ਚਿੰਨ੍ਹਾਂ ਦਾ ਪਤਾ ਨਾ ਹੋਣ ਕਰ ਕੇ ਉਹ ਆਪ ਖਬਰ ਨੂੰ ਸਮਝ ਨਹੀਂ ਸਨ ਸਕਦੇ ਪਰੰਤੂ ਸੰਦੇਸ਼ ਅਗਲੇ ਪਾਸੇ ਜਥੇਦਾਰਾਂ ਜਾਂ ਸੂਬਿਆਂ ਨੂੰ ਪੁੱਜ ਜਾਂਦਾ ਸੀ। ਸਾਰਿਆਂ ਸੂਬਿਆਂ ਦਾ ਸਿੱਧੇ ਤੌਰ ਤੇ ਸੰਬੰਧ ਇਸ ਮਹਿਕਮੇ ਰਾਹੀਂ, ਭੈਣੀ ਸਾਹਿਬ ਨਾਲ ਜੁੜਿਆ ਹੋਇਆ ਸੀ। ਜਦ ਸੁਨੇਹਾ ਇਕ ਸੂਬੇ ਕੋਲ ਪੁਜ ਜਾਂਦਾ ਸੀ ਤਾਂ ਉਸਦਾ ਫਰਜ਼ ਦੂਸਰੇ ਜ਼ਿਲੇ ਵਿਚ, ਦੂਸਰੇ ਸੂਬੇ ਨੂੰ ਪਹੁੰਚਾਉਣਾ ਹੋ ਜਾਂਦਾ ਸੀ। ਫਿਰ ਜਥੇਦਾਰਾਂ ਤੇ ਗਰੰਥੀਆਂ ਰਾਹੀਂ ਸੰਦੇਸ਼ ਸੰਗਤ ਤਕ ਪੁਜ ਜਾਂਦਾ ਸੀ। ਥਾਂ ਥਾਂ ਪੜਾਅ ਨੀਯਤ ਕੀਤੇ ਹੁੰਦੇ ਸਨ ਤੇ ਡਿਊਟੀਆਂ ਲਗਾਈਆਂ ਜਾਂਦੀਆਂ ਸਨ। ਇਕ ਹਰਕਾਰਾ ਦੂਜੇ ਪੜਾਅ ਤੇ ਜਾ ਕੇ ਸੰਦੇਸ਼ ਦੇ ਆਉਂਦਾ ਸੀ ਤੇ ਉਥੋਂ ਵਾਲਾ ਹਰਕਾਰਾ ਝੱਟ ਪੱਟ ਹੱਥ ਵਿਚਲਾ ਕੰਮ ਵਿਚੇ ਛਡ ਕੇ ਅਗਾਂਹ ਤੁਰ ਪੈਂਦਾ ਸੀ। ਇਉਂ ਸੰਦੇਸ਼ ਛੇਤੀ ਅਤੇ ਗੁਪਤ ਤਰੀਕੇ ਨਾਲ ਪੁਜ ਜਾਂਦਾ ਸੀ। ਸਰਕਾਰੀ ਕਾਗਜ਼ਾਂ ਵਿਚ ਵੀ ਕੂਕਿਆਂ ਦੇ ਇਸ ਡਾਕ ਪਰਬੰਧ ਦੀ ਪਰਸੰਸਾ ਕੀਤੀ ਗਈ ਹੈ :—

ਕੂਕਿਆਂ ਦਾ ਡਾਕ ਦਾ ਮਹਿਕਮਾ ਪ੍ਰਾਈਵੇਟ ਹੈ ਜਿਸ ਦਾ ਪਰਬੰਧ ਬੜੇ ਯੋਗ ਹੱਥਾਂ ਵਿਚ ਹੈ। ਇਕ ਕੂਕਾ ਡਾਕ ਲੈ ਕੇ ਦੂਜੇ ਪਿੰਡ ਪੁਜਦਾ ਹੈ ਤੇ ਅਗਲੇ ਆਦਮੀ ਦੇ ਹਵਾਲੇ ਕਰ ਆਉਂਦਾ ਹੈ। ਦੂਜਾ ਆਦਮੀ ਹੱਥ ਵਿਚਲਾ ਕੰਮ ਉਥੇ ਹੀ ਛੱਡ ਦਿੰਦਾ ਹੈ, ਜੇਕਰ ਰੋਟੀ ਵੀ ਖਾ ਰਿਹਾ ਹੋਵੇ ਤਾਂ ਦੂਜੀ ਬੁਰਕੀ ਮੂੰਹ ਵਿਚ ਨਹੀਂ ਪਾਵੇਗਾ ਤੇ ਝੱਟ ਪੱਟ ਅਗਲੇ ਪੜਾਅ ਤੇ ਪੁਜ ਕੇ ਡਾਕ ਦੂਜੇ ਆਦਮੀ ਦੇ ਹਵਾਲੇ ਕਰ ਦੇਵੇਗਾ। ਖਾਸ ਡਾਕ ਜ਼ਬਾਨੀ ਹੁੰਦੀ ਹੈ ਜੋ ਲਿਖੀ ਨਹੀਂ ਸੀ

ਜਾਂਦੀ। ਮੇਜਰ ਪਰਕਿਨਜ਼ ਦੇ ਕਹਿਣ ਅਨੁਸਾਰ ਹਰਕਾਰੇ ਸਰਕਾਰੀ ਸੂਹੀਆਂ ਤੋਂ ਡਰਦੇ ਹੋਏ, ਕਈ ਵੇਰ ਜਰਨੈਲੀ ਸੜਕ ਛਡ ਕੇ ਵਲ ਪਾ ਕੇ ਲਾਂਭਿਉਂ ਦੀ ਜਾਂਦੇ ਸਨ ।"

ਬਾਬਾ ਜੀ ਨੇ ਸਿਖ ਰਾਜ ਦੀਆਂ ਢਹਿੰਦੀਆਂ ਕਲਾਂ ਅਤੇ ਅੰਗਰੇਜ਼ ਦੇ ਪੰਜਾਬ ਉਤੇ ਕਬਜ਼ਾ ਕਰਨ ਸਮੇਂ ਅੰਗਰੇਜ਼ਾਂ ਦੀ ਕੂਟਲ ਨੀਤੀ ਨੂੰ ਚੰਗੀ ਤਰ੍ਹਾਂ ਭਾਂਪ ਲਿਆ ਸੀ। ਆਪ ਸਮਝਦੇ ਸਨ ਕਿ ਆਤਮਕ ਸੁਤੰਤਰਤਾ ਤਦ ਕਾਇਮ ਰਹਿ ਸਕਦੀ ਹੈ ਜੇਕਰ ਅੰਗਰੇਜ਼ ਅਥਵਾ ਬਦੇਸ਼ੀ ਸਰਕਾਰ ਨਾਲ ਕਿਸੇ ਕਿਸਮ ਦੀ ਸਾਂਝ ਨਾ ਰਖੀ ਜਾਵੇ। ਅੰਗਰੇਜ਼ੀ ਰਾਜ, ਅੰਗਰੇਜ਼ੀ ਰਹਿਣੀ ਬਹਿਣੀ, ਅੰਗਰੇਜ਼ੀ ਵਿਦਿਆ ਦੇ ਨਾਲ ਪੰਜਾਬੀਆਂ ਉਤੇ ਵੀ ਪੱਛਮੀ ਪਾਣ ਚੜ੍ਹਨ ਲਗ ਗਈ ਸੀ। ਅੰਗਰੇਜ਼, ਪੰਜਾਬ ਦੀ ਪੈਦਾਵਾਰ ਦਾ ਕੱਚਾ ਮਾਲ, ਧੜਾ ਧੜ ਵਲਾਇਤ ਪੁਚਾਈ ਜਾ ਰਹੇ ਸਨ ਤੇ ਉਥੋਂ ਕਪੜਾ ਤਿਆਰ ਕਰਕੇ ਭਾਰਤ ਵਿਚ ਵੇਚ ਕੇ ਖੂਬ ਨਫ਼ਾ ਕਮਾ ਰਹੇ ਸਨ। ਥੋਹੜੇ ਸਾਲਾਂ ਵਿਚ ਹੀ ਭਾਰਤ ਦੀ ਕਪੜੇ ਦੀ ਦਸਤਕਾਰੀ ਨਸ਼ਟ ਹੋ ਗਈ ਸੀ। ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਸਮੇਂ, ਢਾਕੇ ਦੀ ਮਲਮਲ ਸੰਸਾਰ ਪਰਸਿਧ ਚੀਜ਼ ਬਣ ਚੁਕੀ ਸੀ। ਹਰ ਸਾਲ ਲੱਖਾਂ ਰੁਪਏ ਦਾ ਮਾਲ, ਇੰਗਲੈਂਡ ਤੇ ਹੋਰਨਾਂ ਯੂਰਪੀ ਦੇਸਾਂ ਵਿਚ ਜਾ ਕੇ ਵਿਕਦਾ ਸੀ। ਹੁਣ ਸਾਰਾ ਕਪੜਾ ਬਾਹਰੋਂ ਬਣ ਕੇ ਆਉਣ ਲਗ ਪਿਆ ਸੀ। ਇਉਂ ਹਰ ਸਾਲ ਪੰਜਾਬੀਆਂ ਦੀ ਕਮਾਈ ਇੰਗਲੈਂਡ ਨੂੰ ਮਾਲਾ ਮਾਲ ਕਰੀ ਜਾ ਰਹੀ ਸੀ। ਅਜੇਹੇ ਅਧੋਗਤੀ ਦੇ ਸਮੇਂ ਬਾਬਾ ਰਾਮ ਸਿੰਘ ਜੀ ਪਹਿਲੇ ਪੰਜਾਬੀ ਸਨ ਜਿਨ੍ਹਾਂ ਨੇ ਅੰਗਰੇਜ਼ ਦੀ ਇਸ ਚਾਲ ਨੂੰ ਤਾੜਿਆ। ਨਾ ਕੇਵਲ ਤਾੜਿਆ ਸਗੋਂ ਇਸਦੀ ਵਿਰੋਧਤਾ ਕਰਦਿਆਂ ਹੋਇਆਂ ਪੰਜਾਬੀਆਂ ਨੂੰ ਖਬਰਦਾਰ ਕੀਤਾ। ਮੋਟਾ ਤੇ ਠੁਲ੍ਹਾ ਪਹਿਨ ਕੇ ਗੁਜ਼ਾਰਾ ਕਰਨ ਦੀ ਜਾਚ ਸਿਖਾਈ, ਹੱਥੀਂ ਕੱਤੇ ਹੋਏ ਖੱਦਰ ਦੇ ਪਹਿਰਾਵੇ ਦੀ ਪਰਸੰਸਾ ਕੀਤੀ। ਸਰਦੀਆਂ ਦੀ ਰੁੱਤੇ ਅੰਗਰੇਜ਼ੀ ਗਰਮ ਕਪੜੇ ਖਰੀਦ ਕੇ ਪਾਉਣ ਨਾਲੋਂ ਆਪਣੀਆਂ ਭੇਡਾਂ ਬਕਰੀਆਂ ਦੀ ਉੱਨ ਕਤ ਕੇ, ਗਰਮ ਕਪੜੇ ਬਣਾ ਕੇ ਪਾਉਣ ਦੀ ਵਿਉਂਤ ਦੱਸੀ। ਥਾਂ ਥਾਂ ਘਰੇਲੂ ਦਸਤਕਾਰੀ, ਖੱਡੀਆਂ ਤੇ ਚਰਖੇ ਨੂੰ ਉੱਨਤ ਕੀਤਾ।

ਕਪੜੇ ਦੇ ਨਾਲ ਨਾਲ ਮਣਾਂ ਮੂੰਹੀਂ ਅਨਾਜ ਇੰਗਲੈਂਡ ਨੂੰ ਜਾਣ ਲਗ ਪਿਆ ਸੀ ਤੇ ਪੰਜਾਬੀਆਂ ਦੀ ਆਰਥਕ ਪੱਧਰ ਦਿਨੋਂ ਦਿਨ ਹੇਠਾਂ ਨੂੰ ਆਉਣ ਲੱਗ ਪਈ ਸੀ। ਲੋਕ ਪੈਸੇ ਦੇ ਲਾਲਚ ਨੂੰ, ਮਜਬੂਰੀ ਦੀ ਹਾਲਤ ਵਿਚ ਅਨਾਜ ਵੇਚਣ ਲੱਗ ਪਏ ਸਨ ਤੇ ਥਾਂ ਥਾਂ ਕਾਲ ਪੈਣ ਦੇ ਤੌਖਲੇ ਭਾਸ ਰਹੇ ਸਨ। ਪੱਛਮੀ ਢੰਗ ਦੀ ਖਾਧ ਖੁਰਾਕ ਅਮੀਰਾਂ ਵਿਚ ਪਰਚਲਤ ਹੋ ਚੁਕੀ ਸੀ ਤੇ ਮੱਧ ਸ਼ਰੇਣੀ ਵੀ ਵੇਖੋ ਵੇਖੀ ਇਸ ਵਿਚ ਗ੍ਰਸੀ ਜਾ ਰਹੀ ਸੀ। ਦੁੱਧ ਤੇ ਘਿਉ ਦੀ ਥਾਂ ਚਾਹ ਤੇ ਹੋਰ ਨਸ਼ੇ ਲੈ ਰਹੇ ਸਨ। ਪੰਜਾਬੀਆਂ ਦੀ ਮੰਨੀ ਪਰਮੰਨੀ ਸਰੀਰਕ ਸ਼ਕਤੀ ਅਲੋਪ ਹੋ ਰਹੀ ਸੀ। ਬਾਬਾ ਜੀ ਨੇ ਸਾਰੇ ਪੰਜਾਬੀਆਂ ਨੂੰ ਦੇਸੀ ਚੀਜ਼ਾਂ ਵਰਤਣ ਦੀ ਅਪੀਲ ਕੀਤੀ। ਅੱਜ ਕਲ੍ਹ ਵੀ ਦੇਸੀ ਚੀਜ਼ਾਂ ਦੀ ਜਿੰਨੀ ਵਰਤੋਂ ਨਾਮਧਾਰੀ ਘਰਾਣਿਆਂ ਵਿਚ ਮਿਲਦੀ ਹੈ ਹੋਰ ਕਿਸੇ ਵਿਚ ਨਹੀਂ। ਮਸ਼ੀਨਾਂ ਦੀ ਖੰਡ ਨਾਲੋਂ ਗੁੜ, ਸ਼ੱਕਰ ਜਾਂ ਦੇਸੀ ਖੰਡ ਚੰਗੀ ਸਮਝੀ ਜਾਂਦੀ ਹੈ, ਉਸ ਸਮੇਂ ਦੇ ਪਰਚਲਤ ਲੋਕ ਗੀਤਾਂ ਵਿਚੋਂ ਵੀ ਇਹ ਝਲਕ ਵੇਖੀ ਜਾ ਸਕਦੀ ਹੈ, ਜਿਵੇਂ :—

ਅਤਲਸਾਂ ਪਾੜ ਦਿਤੀਆਂ, ਨਹੀਂ ਖੱਦਰ ਬਿਨਾਂ ਹੱਥ ਲੈਣਾ
ਅਤੇ
ਨਹੀਂ ਖੰਡ ਦਾ ਸ਼ਰਬਤ ਪੀਣਾ, ਸੌਂਹ ਖਾਧੀ ਖਾਲਸੇ ਨੇ

ਇਉਂ ਰਹਿਣੀ ਬਹਿਣੀ ਦੀ ਸਾਦਗੀ ਦੇ ਨਾਲ ਉੱਚਾ ਸਦਾਚਾਰਕ ਜੀਵਨ ਦੇ ਕੇ ਬਾਬਾ ਜੀ ਨੇ 'ਸਾਦਾ ਜੀਵਨ ਤੇ ਉੱਚ ਸੋਚਣੀ' ਦੇ ਸਿਧਾਂਤ ਨੂੰ ਅਮਲੀ ਰੂਪ ਦਿਤਾ ਅਤੇ ਨਾਲ ਹੀ ਪੰਜਾਬੀ ਹਿਰਦਿਆਂ ਵਿਚ ਸੁਤੰਤਰਤਾ ਲਈ ਤੜਪ ਪੈਦਾ ਕੀਤੀ। ਆਪ ਭਲੀ ਪਰਕਾਰ ਸਮਝਦੇ ਸਨ ਕਿ ਜਿੰਨਾ ਚਿਰ ਪੰਜਾਬੀਆਂ ਦੀ ਆਤਾਮਾ ਬਦੇਸ਼ੀ ਭਾਰ ਹੇਠ ਦਬੀ ਹੋਈ ਹੈ, ਉੱਨਾ ਚਿਰ ਕਿਸੇ ਪਰਕਾਰ ਦੀ ਉੱਨਤੀ ਸੰਭਵ ਨਹੀਂ। ਹਥਿਆਰਬੰਦੀ ਹੋਣ ਨਾਲ ਪੰਜਾਬੀਆਂ ਦੀ ਸੂਰਬੀਰਤਾ ਤੇ ਜੁਸ਼ੀਲਾਪਣ ਮੱਧਮ ਪੈ ਰਿਹਾ ਸੀ। ਕਈ ਲੋਕ ਅੰਗਰੇਜ਼ ਨੀਤੀ ਦੇ ਨਾਲ ਨਾਲ ਤੁਰਨ ਵਿਚ ਹੀ ਆਪਣੀ ਭਲਾਈ ਸਮਝਣ ਲੱਗ ਪਏ ਸਨ। ਬਾਬਾ ਰਾਮ ਸਿੰਘ ਨੇ ਪੰਜਾਬੀਆਂ ਨੂੰ ਮੁੜ ਅੰਗਰੇਜ਼ ਦੇ ਵਿਰੁਧ ਜਥੇਬੰਦ ਕਰਨਾ ਸ਼ੁਰੂ ਕੀਤਾ। ਬਦੇਸ਼ੀ ਸਰਕਾਰ ਦੀਆਂ ਸਖਤੀਆਂ, ਮੁਖਬਰੀਆਂ ਤੇ ਨਜ਼ਰ-ਬੰਦੀ ਦੇ ਕਾਨੂੰਨ ਪੈਰ ਪੈਰ ਤੇ ਵਿਘਨ ਪਾਉਂਦੇ ਸਨ। ਅਜੇਹੇ ਹਾਲਾਤ ਵਿਚ ਇਕ ਦਮ ਨਿੱਤਰ ਕੇ ਕੰਮ ਕਰਨਾ ਅਸੰਭਵ ਸੀ। ਜਿਥੋਂ ਤਕ ਹੋ ਸਕਦਾ ਗੁਪਤ ਢੰਗ ਨਾਲ ਸ਼ਸਤਰ ਵੀ ਇਕੱਠੇ ਕੀਤੇ ਜਾਂਦੇ, ਸਿੰਘਾਂ ਨੂੰ ਕਵਾਇਦ ਵੀ ਸਿਖਾਈ ਜਾਂਦੀ। ਘੁੜ-ਸਵਾਰੀ, ਗਤਕੇ ਬਾਜ਼ੀ, ਪਲੱਥੇ ਬਾਜ਼ੀ ਆਮ ਪਰਚਲਤ ਕੀਤੀ। ਇਕ ਇਕ ਸਿੰਘ ਦੇ ਦਿਲ ਵਿਚ ਆਜ਼ਾਦੀ ਦੀ ਤੜਪ ਭਰ ਦਿਤੀ ਤੇ ਇਹ ਦਸਿਆ ਕਿ ਨਾਮਧਾਰੀ ਪੰਥ ਦਾ ਨਿਸ਼ਾਨਾ ਬਿੱਲਿਆਂ (ਅੰਗਰੇਜ਼ਾਂ) ਨੂੰ ਭਾਰਤ ਵਿਚੋਂ ਕਢਣ ਦਾ ਹੈ। ਸਰਕਾਰੀ ਅਦਾਲਤਾਂ, ਸਰਕਾਰੀ ਨੌਕਰੀਆਂ, ਇਜ਼ਤਪਦਾਂ, ਸਕੂਲਾਂ, ਗੱਡੀਆਂ, ਡਾਕਖਾਨਿਆਂ ਸਭ ਦਾ ਬਾਈਕਾਟ ਕਰ ਦਿਤਾ ਗਿਆ। ਆਪਣੇ ਸੇਵਕਾਂ ਨੇ ਨਾਮਿਲ-ਵਰਤਣ ਦੇ ਪਰੋਗਰਮ ਨੂੰ ਇਥੋਂ ਤਕ ਵਧ ਚੜ੍ਹ ਕੇ ਅਪਨਾਇਆ ਕਿ ਉਹ ਨਹਿਰਾਂ ਦੇ ਪਾਣੀ ਨਾਲ ਮੂੰਹ ਹੱਥ ਧੋਣਾ, ਸਰਕਾਰੀ ਥਾਂ ਵਿਚ ਲਗੇ ਰੁੱਖਾਂ ਨਾਲੋਂ ਦਾਤਨ ਤੋੜਨੀ ਤੇ ਉਨ੍ਹਾਂ ਦੀ ਛਾਵੇਂ ਬੈਠਣਾ, ਪਾਪ ਸਮਝਦੇ ਸਨ। ਨਾਮਿਲਵਰਤਣ ਦੇ ਇਨ੍ਹਾਂ ਨੇਮਾਂ ਨੇ ਨਾਮਧਾਰੀਆਂ ਦੇ ਹਿਰਦਿਆਂ ਵਿਚ ਬਦੇਸ਼ੀ ਰਾਜ ਵਿਰੁਧ ਘਿਰਣਾ ਕੁਟ ਕੁਟ ਕੇ ਭਰ ਦਿਤੀ ਤੇ ਅੰਗਰੇਜ਼ ਅਨੇਕ ਜਤਨ ਕਰਨ ਦੇ ਬਾਵਜੂਦ ਵੀ ਉਹਨਾਂ ਨੂੰ ਆਪਣੇ ਨਾ ਬਣਾ ਸਕਿਆ। ਸਰਕਾਰੀ ਕਾਂਗਜ਼ਾਂ ਵਿਚ ਕੂਕਿਆਂ ਬਾਰੇ ਥਾਂ ਥਾਂ ਲਿਖਿਆ ਹੈ ਕਿ ਇਕ ਕੂਕੇ ਲਈ, ਅੰਗਰੇਜ਼ ਸਰਕਾਰ ਦਾ ਸੁਭਚਿੰਤਕ ਹੋਣਾ ਅਸੰਭਵ ਹੈ। ਇਸ ਨਾਮਿਲਵਰਤਣ ਅਤੇ ਸੁਦੇਸ਼ੀ ਲਹਿਰ ਦੇ ਪਰੋਗਰਾਮ ਨੇ ਪੰਜਾਬ ਵਿਚ ਨਵੇਂ ਸਿਰੇ ਸੁਤੰਤਰਤਾ ਦੀ ਲਹਿਰ ਤੋਰ ਦਿਤੀ। ਘਰ ਘਰ, ਬਾਬਾ ਜੀ ਦੇ ਨਾਮ ਲੇਵਾ ਐਸੇ 'ਸੰਤ ਸਿਪਾਹੀ' ਪੈਦਾ ਹੋ ਗਏ, ਜੋ ਬਾਣੀ ਪੜ੍ਹਨ, ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ ਦੇ ਨਾਲ ਨਾਲ ਲੋੜ ਪੈਣ ਤੇ ਸੁਤੰਤਰਤਾ ਸੰਗਰਾਮ ਵਿਚ ਹਰ ਪਰਕਾਰ ਦੀ ਕੁਰਬਾਨੀ ਕਰਨ ਲਈ ਤਿਆਰ ਹੋ ਰਹੇ ਸਨ।

ਬਾਬਾ ਰਾਮ ਸਿੰਘ ਜੀ ਅੰਗਰੇਜ਼ੀ ਸਰਕਾਰ ਦੇ ਸਖਤ ਵਿਰੋਧੀ ਸਨ ਤੇ ਸਮਾਂ ਆਉਣ ਤੇ ਆਪਣੇ ਨਾਮਧਾਰੀ ਸੇਵਕਾਂ ਨੂੰ ਉਸ ਦੇ ਵਿਰੁਧ ਜਥੇਬੰਦ ਕਰ ਕੇ ਆਪਣੀ ਕੌਮ ਅਤੇ ਦੇਸ਼ ਨੂੰ ਬਦੇਸ਼ੀ ਹਕੂਮਤ ਤੋਂ ਆਜ਼ਾਦ ਕਰਾਉਣਾ ਚਾਹੁੰਦੇ ਸਨ। ਉਨ੍ਹਾਂ ਦੇ ਇਹ ਵਿਚਾਰ ਲਾਗੇ ਬੰਨੇ ਦੇ ਗੁਆਂਢੀ ਦੇਸ਼ਾਂ ਵਿਚ ਵੀ ਪਹੁੰਚਦੇ ਰਹਿੰਦੇ ਸਨ ਤੇ ਅੰਗਰੇਜ਼ਾਂ ਨਾਲ ਵਿਰੋਧਤਾ ਰਖਣ

ਵਾਲੀਆਂ ਤਾਕਤਾਂ ਆਪਣੇ ਆਪ ਨੂੰ ਬਾਬਾ ਜੀ ਦੀਆਂ ਵਡੀਆਂ ਹਮਾਇਤੀ ਜਿਤਾਉਂਦੀਆਂ ਸਨ। ਬਾਬਾ ਜੀ ਵੀ ਗੁਪਤ ਢੰਗ ਦੁਆਰਾ ਉਨ੍ਹਾਂ ਨਾਲ ਤਾਲ ਮੇਲ ਕਾਇਮ ਰਖਦੇ ਸਨ ਤਾਂ ਜੋ ਸਮਾਂ ਆਉਣ ਤੇ ਉਨ੍ਹਾਂ ਦਾ ਸਮਰਥਨ ਪਰਾਪਤ ਹੋ ਸਕੇ। ਉਨ੍ਹਾਂ ਨੇ ਬਿਸ਼ਨ ਸਿੰਘ ਨਾਂ ਦਾ ਆਪਣਾ ਨਮਾਇੰਦਾ ਜੋ ਅਰਬੀ, ਫਾਰਸੀ ਤੇ ਪਸ਼ਤੋ ਦਾ ਵਿਦਵਾਨ ਸੀ, ਅਮੀਰ ਕਾਬਲ ਪਾਸ ਸਫੀਰ ਬਣਾ ਕੇ ਭੇਜਿਆ ਜੋ ਕਾਬਲ ਵਿਚ ਰਹਿੰਦਾ ਹੋਇਆ ਬਾਬਾ ਜੀ ਦੇ ਸੰਬੰਧਾਂ ਨੂੰ ਅਮੀਰ ਕਾਬਲ ਅਤੇ ਰੂਸ ਨਾਲ ਕਾਇਮ ਰਖਦਾ ਸੀ। ਕੁਝ ਸਾਲ ਇਥੇ ਰਹਿਣ ਤੋਂ ਬਾਅਦ ਉਹ ਇਸੇ ਰਸਤੇ ਰੂਸ ਵੀ ਪੁੱਜਾ। ਇਹਨਾਂ ਹੀ ਦਿਨਾਂ ਵਿਚ ਕਾਬਲ ਦੇ ਸ਼ਾਹੀ ਘਰਾਣੇ ਨਾਲ ਸੰਬੰਧ ਰਖਣ ਵਾਲੇ ਦੋ ਸ਼ਹਿਜ਼ਾਦੇ ਬਾਬਾ ਜੀ ਪਾਸ ਭੈਣੀ ਸਾਹਿਬ ਪਹੁੰਚੇ। ਪੰਜਾਬ ਸਰਕਾਰ ਦੀ ਗੁਪਤ ਪੁਲਸ ਪੂਰਾ ਤਾਣ ਲਾ ਕੇ ਵੀ ਇਹ ਪਤਾ ਨਹੀਂ ਲਾ ਸਕੀ ਕਿ ਇਹ ਕਾਬਲ ਮਿਸ਼ਨ ਕਿਸ ਮਨੋਰਥ ਲਈ ਭੈਣੀ ਸਾਹਿਬ ਆਇਆ ਸੀ। ਇਸ ਘਟਨਾ ਸੰਬੰਧੀ ਕਪਤਾਨ ਬੇਲੀ ਡੀ. ਆਈ. ਜੀ. ਪੁਲਸ ਨੇ 1867 ਵਿਚ ਰਿਪੋਰਟ ਸਰਕਾਰ ਨੂੰ ਭੇਜੀ ਉਸ ਵਿਚ ਲਿਖਦਾ ਹੈ :—

"ਉਹਨਾਂ (ਕਾਬਲ ਦੇ ਸ਼ਹਿਜ਼ਾਦਿਆਂ) ਦੇ ਇਸ ਸਫਰ ਸੰਬੰਧੀ ਠੀਕ ਉਦੇਸ਼ ਦਾ ਪਤਾ ਨਹੀਂ ਲੱਗ ਸਕਿਆ ਪਰੰਤੂ ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਇਕ ਪੌਂਡੂ ਤਰਖਾਣ ਦੀ ਸ਼ੁਹਰਤ ਕਿਥੋਂ ਤਕ ਪੁੱਜ ਚੁਕੀ ਹੈ।"

ਬਾਬਾ ਜੀ ਦਾ 'ਸੌ ਸਾਖੀ' ਉਤੇ ਬੜਾ ਪੱਕਾ ਵਿਸ਼ਵਾਸ ਸੀ ਤੇ ਉਸ ਦੇ ਆਧਾਰ ਤੇ ਉਹ ਆਪਣੇ ਸੇਵਕਾਂ ਨੂੰ ਕਿਹਾ ਕਰਦੇ ਸਨ ਕਿ ਛੇਤੀ ਹੀ ਰੂਸ, ਪੰਜਾਬ ਵਿਚ ਆਉਣ ਵਾਲਾ ਹੈ। ਉਹ ਆ ਕੇ ਇਹਨਾਂ ਫਰੰਗੀਆਂ ਦਾ ਨਾਸ ਕਰੇਗਾ। ਆਪ ਅਕਾਲ ਬੁੰਗੇ ਵਿਚ ਭਜਨ ਕਰਦੇ ਕਰਦੇ ਕਈ ਵੇਰ ਲੋਰ ਵਿਚ ਆ ਕੇ ਉਠ ਖੜੋ ਹੁੰਦੇ ਸਨ ਤੇ ਮਸਤੀ ਵਿਚ ਆ ਕੇ ਰੂਸ ਵਲ ਮੂੰਹ ਕਰ ਕੇ ਕਈ ਪਰਕਾਰ ਦੇ ਇਸ਼ਾਰੇ ਕਰਨ ਲਗ ਪੈਂਦੇ ਸਨ। ਦੇਸ਼ ਨਿਕਾਲੇ ਦੇ ਸਮੇਂ ਵੀ ਆਪਦਾ ਇਹੋ ਹੀ ਵਿਸ਼ਵਾਸ ਦ੍ਰਿੜ ਰਿਹਾ ਸੀ ਤੇ ਆਪ ਰੂਸ ਸੰਬੰਧੀ ਰਾਜਸੀ ਹਾਲਾਤ ਤੋਂ ਜਾਣੂ ਰਹਿਣ ਲਈ ਬੜੀ ਦਿਲਚਸਪੀ ਰਖਦੇ ਸਨ। ਅੰਮ੍ਰਿਤਸਰ ਦੇ ਬਹੁਤ ਸਾਰੇ ਅਰੋੜੇ ਖਤਰੀਆਂ ਦੇ ਵਪਾਰਕ ਸੰਬੰਧ ਰੂਸ ਨਾਲ ਸਨ ਤੇ ਉਨ੍ਹਾਂ ਦਾ ਆਉਣ ਜਾਣ ਬਣਿਆ ਰਹਿੰਦਾ ਸੀ। ਆਇਨਬਰਗ (ਰੂਸ) ਵਿਚ ਕਈ ਪੰਜਾਬੀ ਰਹਿ ਰਹੇ ਸਨ। ਜ਼ਾਰ ਰੂਸ ਨੇ ਆਪ ਜੀ ਦੇ ਭੇਜੇ ਹੋਏ ਸਫੀਰ ਰਾਹੀਂ ਸੱਤ ਕੀਮਤੀ ਚੋਗੇ ਤੇ ਇਕ ਚਾਂਦਨੀ ਮਿਤਰਤਾਈ ਤੁਹਫੇ ਵਜੋਂ ਭੇਜੀ ਸੀ। ਬਾਬਾ ਜੀ ਦੇ ਦੇਸ਼ ਨਿਕਾਲੇ ਸਮੇਂ ਜਦ ਪੁਲਸ ਕਪਤਾਨ ਬਾਰ ਬਟਨ, ਭੈਣੀ ਸਾਹਿਬ ਡੇਰੇ ਦੀ ਤਲਾਸ਼ੀ ਲੈਣ ਆਇਆ ਤਾਂ ਬਾਬਾ ਹਰੀ ਸਿੰਘ ਨੇ ਖਤਰਾ ਅਨੁਭਵ ਕਰਦਿਆਂ ਹੋਇਆਂ ਸੱਤੇ ਚੋਗੇ ਲੋਹ ਹੇਠਾਂ ਡਾਹ ਕੇ ਫੂਕ ਦਿਤੇ ਸਨ। ਰੰਗੂਨ ਜੇਲ੍ਹ ਵਿਚੋਂ ਵੀ ਬਾਬਾ ਜੀ ਦੀ ਗੁਪਤ ਢੰਗ ਨਾਲ ਚਿੱਠੀ ਚਪੱਠੀ ਰੂਸ ਨਾਲ ਜਾਰੀ ਰਹਿੰਦੀ ਸੀ ਜਿਸ ਬਾਰੇ ਅੰਗਰੇਜ਼ੀ ਸਰਕਾਰ ਨੂੰ ਪੂਰਾ ਪੂਰਾ ਸ਼ੱਕ ਸੀ। 1878 ਵਿਚ ਗੁਰਬਚਨ ਸਿੰਘ ਨਾਂ ਦਾ ਇਕ ਕੂਕਾ ਰੂਸ ਜਾਂਦਾ ਹੋਇਆ ਫੜਿਆ ਵੀ ਗਿਆ ਸੀ। ਅੰਗਰੇਜ਼ਾਂ ਵਲੋਂ ਉਸ ਨੂੰ ਬੜੀਆਂ ਸਖਤ ਸਜ਼ਾਵਾਂ ਦਿਤੀਆਂ ਗਈਆਂ ਪਰੰਤੂ ਸਰਕਾਰ ਉਸ ਪਾਸੋਂ ਕਿਸੇ ਕਿਸਮ ਦਾ ਭੇਤ ਲੈਣ ਵਿਚ ਸਫਲ ਨਾ ਹੋ ਸਕੀ।

ਨਿਪਾਲ ਸੁਤੰਤਰ ਰਾਜ ਸੀ ਤੇ ਇਥੋਂ ਦੇ ਰਾਜ ਪਾਠ ਦੀ ਸਾਰੀ ਤਾਕਤ ਇਥੋਂ ਦੇ ਮੁਖ ਮੰਤਰੀ ਰਾਣਾ ਜੰਗ ਬਹਾਦਰ ਦੇ ਹੱਥਾਂ ਵਿਚ ਸੀ। ਜੰਗ ਬਹਾਦਰ ਡੂੰਘਾ ਸਿਆਸਤਦਾਨ ਸੀ ਤੇ ਅੰਗਰੇਜ਼ਾਂ ਦੀਆਂ ਚਾਲਾਂ ਨੂੰ ਭਲੀ ਪਰਕਾਰ ਸਮਝਦਾ ਸੀ। ਉਹ ਆਪਣੇ ਮਾਮੇ, ਜਰਨੈਲ ਮਾਤਾਬਰ ਸਿੰਘ ਥਾਪਾ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਲਾਹੌਰ ਰਹਿ ਚੁਕਾ ਸੀ ਤੇ ਪੰਜਾਬ ਦੇ ਰਾਜਸੀ ਹਾਲਾਤ ਨਾਲ ਵਿਸ਼ੇਸ਼ ਦਿਲਚਸਪੀ ਰਖਦਾ ਸੀ । ਲਾਹੌਰ ਦਰਬਾਰ ਨਾਲ ਉਸਦੇ ਨਿੱਜੀ ਸੰਬੰਧ ਰਹੇ ਸਨ ਤੇ ਇਹੋ ਕਾਰਨ ਸੀ ਕਿ ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲੇ 'ਚੋਂ ਭੇਸ ਬਦਲ ਕੇ ਸਿੱਧੀ ਜੰਗ ਬਹਾਦਰ ਪਾਸ ਨਿਪਾਲ ਪੁੱਜੀ ਸੀ ਤੇ ਰਾਣਾ ਨੇ ਉਸ ਨੂੰ ਇਕ ਵੱਖਰਾ ਮਹੱਲ ਦੇ ਕੇ ਰਿਆਸਤ ਵਲੋਂ ਚੋਖੀ ਰਕਮ ਉਸਦੇ ਗੁਜ਼ਾਰੇ ਲਈ ਵੀ ਲਾ ਦਿਤੀ ਸੀ।

ਰਾਣਾ ਜੰਗ ਬਹਾਦਰ ਉਪਰੋਂ ਉਪਰੋਂ ਅੰਗਰੇਜ਼ਾਂ ਨਾਲ ਬਣਾ ਕੇ ਰਖਦਾ ਸੀ ਪਰੰਤੂ ਵਿਚੋਂ ਉਨ੍ਹਾਂ ਦਾ ਕਟੜ ਵੈਰੀ ਸੀ। ਸੰਨ 1857 ਵਿਚ ਅੰਗਰੇਜ਼ਾਂ ਦੇ ਵਿਰੁਧ ਰਾਜਸੀ ਅੰਦੋਲਨ ਵਿਚ ਭਾਗ ਲੈਣ ਵਾਲੇ ਕਈ ਆਗੂ ਨਾਨਾ ਸਾਹਿਬ, ਤਾਂਤੀਆ ਟੋਪੀ, ਨਵਾਬ ਅਬਦੁਲ ਮਜੀਦ ਖਾਂ ਲਖਨਊ ਵਾਲਾ, ਹਵਾਲਦਾਰ ਨੰਦ ਰਾਮ, ਕੰਵਰ ਸਿੰਘ ਆਦਿ ਹਾਰ ਖਾਣ ਤੋਂ ਪਿਛੋਂ ਨਿਪਾਲ ਵਿਚ ਜਾ ਟਿਕੇ ਸਨ। ਇਸੇ ਤਰ੍ਹਾਂ ਪੰਜਾਬ ਵਿਚ ਨਾਮਧਾਰੀਆਂ ਉਤੇ ਵਧੇਰੇ ਸਖਤੀਆਂ ਹੋਣ ਨਾਲ ਕਈ ਨਾਮਧਾਰੀਏ ਨਿਪਾਲ ਵਿਚ ਜਾ ਕੇ ਦਿਨ ਕਟਦੇ ਸਨ। ਅੰਗਰੇਜ਼ਾਂ ਨੇ ਕਈ ਵੇਰ ਜੰਗ ਬਹਾਦਰ ਨੂੰ ਚਿਤਾਵਨੀ ਕਰਾਈ ਕਿ ਉਨ੍ਹਾਂ ਦੇ ਵੈਰੀ ਭਗੌੜਿਆਂ ਨੂੰ ਉਨ੍ਹਾਂ ਦੇ ਹਵਾਲੇ ਕੀਤਾ ਜਾਵੇ ਪਰੰਤੂ ਇਹ ਜ਼ਰਾ ਭਰ ਵੀ ਪਰਵਾਹ ਨਹੀਂ ਸੀ ਕਰਦਾ।

ਇਨ੍ਹਾਂ ਹੀ ਦਿਨਾਂ ਵਿਚ ਪੰਜਾਬ ਵਿਚੋਂ ਨਿਕਲ ਕੇ ਕਈ ਕੂਕੇ ਸਰਦਾਰ ਮੋਤੀ ਸਿੰਘ ਐਡਜੂਟੈਂਟ ਜੋ ਸਰਦਾਰ ਹਰੀ ਸਿੰਘ ਨਲੂਏ ਦਾ ਪੁਤਰ ਸੀ, ਦੇ ਰਸੂਖ ਨਾਲ ਨਿਪਾਲ ਫੌਜ ਵਿਚ ਭਰਤੀ ਹੋ ਗਏ ਸਨ ਤੇ ਇਉਂ ਇਹਨਾਂ ਦੀ ਆਵਾਜਾਈ ਪੰਜਾਬ ਨਾਲ ਬਣੀ ਰਹਿੰਦੀ ਸੀ। ਪਿੰਡ ਗਰੰਥ ਗੜ੍ਹ (ਜ਼ਿਲਾ ਅੰਮ੍ਰਿਤਸਰ) ਦਾ ਨਾਮਧਾਰੀਆ ਕਿਸ਼ਨ ਸਿੰਘ ਬਾਗਬਾਨੀ ਦੇ ਕੰਮ ਵਿਚ ਚੰਗਾ ਸਿਆਣਾ ਸੀ ਤੇ ਉਹ ਪੰਜਾਬ ਵਿਚ ਨਾਮਧਾਰੀਆਂ ਉਤੇ ਸਖਤੀ ਦੇ ਸਮੇਂ ਨਿਪਾਲ ਦਰਬਾਰ ਵਿਚ ਜਾ ਨੌਕਰ ਹੋਇਆ ਸੀ । ਇਨ੍ਹਾਂ ਕੂਕਿਆ ਰਾਹੀਂ ਰਾਣਾ ਜੰਗ ਬਹਾਦਰ ਨੂੰ ਬਾਬਾ ਰਾਮ ਸਿੰਘ ਬਾਰੇ ਹਰ ਪਰਕਾਰ ਦੀਆਂ ਖਬਰਾਂ ਪੁਜਦੀਆਂ ਰਹਿੰਦੀਆਂ ਸਨ । ਇਹ ਨਿੱਜੀ ਤੌਰ ਤੇ ਨਾਮਧਾਰੀਆਂ ਦੀਆਂ ਅੰਗਰੇਜ਼ ਵਿਰੁਧ ਸਰਗਰਮੀਆਂ ਵਿਚ ਵਿਸ਼ੇਸ਼ ਦਿਲਚਸਪੀ ਲੈਂਦਾ ਸੀ। ਉਹ ਬਾਬਾ ਜੀ ਦੇ ਕੌਮੀ ਵਿਚਾਰਾਂ ਨੂੰ ਸੁਣ ਕੇ ਬੜਾ ਪਰਸੰਨ ਹੁੰਦਾ ਸੀ ਤੇ ਉਨ੍ਹਾਂ ਨਾਲ ਮਿਤਰਤਾ ਗੰਢਣੀ ਚਾਹੁੰਦਾ ਸੀ। ਅਜੇਹੇ ਹਾਲਾਤ ਵਿਚ ਜ਼ਾਹਿਰਾ ਤੌਰ ਤੇ ਬਾਬਾ ਜੀ ਨਾਲ ਸੰਬੰਧ ਕਾਇਮ ਕਰਨਾ ਜਾਂ ਉਨ੍ਹਾਂ ਨੂੰ ਮਿਲਣਾ ਅੰਗਰੇਜ਼ਾਂ ਨਾਲ ਵਿਗਾੜਨ ਵਾਲੀ ਗੱਲ ਸੀ ਤੇ ਰਾਣਾ ਅਜੇਹਾ ਕਰਨ ਤੋਂ ਸੰਕੋਚ ਕਰਦਾ ਸੀ। ਉਸ ਨੇ ਮਿਤਰਾਚਾਰੀ ਵਜੋਂ ਕਿਸ਼ਨ ਸਿੰਘ ਰਾਹੀਂ, ਦੋ ਮੱਝਾਂ ਤੇ ਇਕ ਜੋੜਾ ਖੱਚਰਾਂ ਦਾ ਭੇਜਣ ਲਈ ਬਾਬਾ ਜੀ ਨੂੰ ਅਖਵਾ ਭੇਜਿਆ। ਸੁਨੇਹਾ ਮਿਲਦਿਆਂ ਹੀ ਬਾਬਾ ਜੀ ਨੇ ਸੂਬਾ ਕਾਹਨ ਸਿੰਘ ਤੇ ਸੂਬਾ ਸਾਹਿਬ ਸਿੰਘ ਰਾਹੀਂ ਮੱਝਾਂ ਤੇ ਖੱਚਰਾਂ ਨਿਪਾਲ ਭੇਜ ਦਿਤੀਆਂ। ਇਹ ਗੱਲ ਅਪਰੈਲ 1870 ਦੀ ਹੈ।

ਨਿਪਾਲ ਪੁੱਜ ਕੇ ਟਿੱਕਾ ਬਬਰ ਜੰਗ ਦੀ ਰਾਹੀਂ ਇਹ ਮਿਸ਼ਨ, ਰਾਣਾ ਜੰਗ ਬਹਾਦਰ ਨੂੰ ਮਿਲਿਆ। ਰਾਣਾ ਨੇ ਬਾਬਾ ਜੀ ਦਾ ਧੰਨਵਾਦ ਕਰਦਿਆਂ ਹੋਇਆਂ ਦੋਹਾਂ ਸੂਬਿਆਂ ਨੂੰ ਜੀਉ

ਆਇਆਂ ਕਿਹਾ ਤੇ ਵਾਪਸੀ ਤੇ ਪੰਜ ਸੌ ਰੁਪਿਆ ਨਕਦ, ਇਕ ਤਿਬਤੀ ਘੋੜਾ, 40 ਗਜ਼ ਬਨਾਤ, 108 ਕਸਤੂਰੀ ਨਾਫ਼ਿਆਂ ਦੀ ਮਾਲਾ, ਇਕ ਮੁਰਾਸਲਾ ਤੇ ਦੋ ਖੋਖਰੀਆਂ ਤੁਹਫੇ ਵਜੋਂ ਭੇਜੀਆਂ। ਘੋੜਾ ਤਾਂ ਭੈਣੀ ਸਾਹਿਬ ਪੁਜ ਕੇ ਗਰਮੀ ਦੇ ਕਾਰਨ ਕੁਝ ਦਿਨਾਂ ਬਾਅਦ ਹੀ ਮਰ ਗਿਆ। ਬਾਕੀ ਚੀਜ਼ਾਂ ਜਨਵਰੀ 1872 ਵਿਚ ਡੇਰੇ ਦੀ ਤਲਾਸ਼ੀ ਸਮੇਂ ਖੁਰਦ ਬੁਰਦ ਹੋ ਗਈਆਂ ਜਾਂ ਪੁਲਸ ਦੇ ਕਬਜ਼ੇ ਵਿਚ ਆ ਗਈਆਂ।

ਅੰਗਰੇਜ਼ਾਂ ਨੂੰ ਜਦ ਇਸ ਮਿਸ਼ਨ ਦੀ ਖਬਰ ਮਿਲੀ ਤਾਂ ਉਹਨਾਂ ਨੇ ਆਪਣੇ ਕਈ ਸੂਹੀਏ ਨਿਪਾਲ ਵਿਚ ਨਾਮਧਾਰੀ ਮਿਸ਼ਨ ਦੇ ਮਨੋਰਥ ਦਾ ਪਤਾ ਕਢਣ ਲਈ ਭੇਜੇ। ਨਿਪਾਲ ਵਿਚ ਰਹਿਣ ਵਾਲੇ ਅੰਗਰੇਜ਼ ਰੈਜ਼ੀਡੈਂਟ ਨੂੰ ਵੀ ਗੁਪਤ ਹਦਾਇਤਾਂ ਭੇਜੀਆਂ ਗਈਆਂ ਕਿ ਉਹ ਰਾਣਾ ਜੰਗ ਬਹਾਦਰ ਪਾਸੋਂ ਇਸ ਮਿਸ਼ਨ ਸੰਬੰਧੀ ਗੱਲਾਂ ਗੱਲਾਂ ਵਿਚ ਹੀ ਕੋਈ ਸੋਅ ਕੱਢੇ। ਇਤਨੇ ਜਤਨ ਕੀਤੇ ਜਾਣ ਤੇ ਵੀ ਪੰਜਾਬ ਸਰਕਾਰ ਨੂੰ ਕੇਵਲ ਇੰਨਾ ਕੁ ਹੀ ਪਤਾ ਲੱਗ ਸਕਿਆ ਕਿ ਰਾਣਾ ਜੰਗ ਬਹਾਦਰ ਨੂੰ ਪੰਜਾਬ ਦੇ ਬਦਲਦੇ ਹਾਲਾਤ ਦੀ ਪੂਰੀ ਪੂਰੀ ਸੂਝ ਹੈ ਤੇ ਉਹ ਨਾਮ-ਧਾਰੀਆਂ ਦੀਆਂ ਅੰਗਰੇਜ਼ ਵਿਰੁੱਧ ਸਰਗਰਮੀਆਂ ਤੋਂ ਚੰਗੀ ਤਰ੍ਹਾਂ ਜਾਣੂ ਹੈ।

ਇਥੇ ਹੀ ਗੱਲ ਖ਼ਤਮ ਨਾ ਹੋਈ। ਨਵੰਬਰ 1871 ਵਿਚ ਅੰਗਰੇਜ਼ਾਂ ਨੇ ਕਾਸ਼ੀਪੁਰ ਦੇ ਰਾਜਾ ਸ਼ਿਵਰਾਜ ਸਿੰਘ ਨੂੰ ਵਿਸ਼ਵਾਸ਼ ਪਾਤਰ ਬਣਾ ਕੇ ਨਿਪਾਲ ਵਿਚ ਕੂਕਾ ਮਿਸ਼ਨ ਬਾਰੇ ਪੁਛ ਪੜਤਾਲ ਕਰਨ ਵਾਸਤੇ ਭੇਜਿਆ। ਉਸ ਨੇ ਵੀ ਆ ਕੇ ਇਹੋ ਹੀ ਰਿਪੋਰਟ ਦਿਤੀ ਕਿ ਰਾਣਾ ਜੰਗ ਬਹਾਦਰ ਨੂੰ ਪੰਜਾਬ ਵਿਚ ਨਾਮਧਾਰੀਆਂ ਦੀਆਂ ਸਰਗਰਮੀਆਂ (ਬੁੱਚੜਾਂ ਦੇ ਕਤਲ ਆਦਿ) ਦਾ ਪੂਰਾ ਪੂਰਾ ਪਤਾ ਹੈ ਤੇ ਪੰਜਾਬ ਦੇ ਰਾਜਸੀ ਹਾਲਾਤ ਬਾਰੇ ਬੜੀ ਦਿਲਚਸਪੀ ਰਖਦਾ ਹੈ। ਇਤਨੇ ਜਤਨ ਕਰਨ ਨਾਲ ਵੀ ਅੰਗਰੇਜ਼ਾਂ ਨੂੰ ਨਾਮਧਾਰੀ ਮਿਸ਼ਨ ਬਾਰੇ ਕੋਈ ਠੋਸ ਸਬੂਤ ਨਾ ਮਿਲ ਸਕੇ

ਇਸ ਤੋਂ ਬਿਨਾਂ ਬਾਬਾ ਜੀ ਨੇ ਕਸ਼ਮੀਰ, ਭੂਟਾਨ, ਹੈਦਰਾਬਾਦ, ਲਖਨਊ, ਗਵਾਲੀਅਰ, ਬਨਾਰਸ ਆਦਿ ਥਾਵਾਂ ਤੇ ਰਹਿਣ ਵਾਲੇ ਸਿੱਖਾਂ ਨਾਲ ਵੀ ਗੱਠ ਜੋੜ ਕੀਤਾ ਹੋਇਆ ਸੀ ਤੇ ਪੰਜਾਬ ਦੇ ਰਾਜਸੀ ਹਾਲਾਤ ਬਾਰੇ ਖਬਰਾਂ ਗੁਪਤ ਜਸੂਸਾਂ ਰਾਹੀਂ ਪੁਜਦੀਆਂ ਰਹਿੰਦੀਆਂ ਸਨ। ਪੰਜਾਬੋਂ ਬਾਹਰ ਰਹਿਣ ਵਾਲੇ ਸਿੱਖਾਂ ਨੂੰ ਅੰਗਰੇਜ਼ਾਂ ਵਿਰੁਧ ਜਥੇਬੰਦ ਕਰਨ, ਅੰਗਰੇਜ਼ ਵਿਰੋਧੀ ਗੁਆਂਢੀ ਤਾਕਤਾਂ ਨਾਲ ਮਿੱਤਰਤਾ ਗੰਢਣ ਤੇ ਸਮਾਂ ਆਉਣ ਤੇ ਅੰਗਰੇਜ਼ ਵਿਰੁਧ ਵਰਤਣ ਲਈ ਆਪ ਨੇ ਇਕ ਵਖਰਾ ਵਿਭਾਗ ਖੋਲ੍ਹਿਆ ਹੋਇਆ ਸੀ। ਇਸਦੀਆਂ ਸਭ ਕਾਰਵਾਈਆਂ ਗੁਪਤ ਰਖੀਆਂ ਜਾਂਦੀਆਂ ਸਨ। ਸੂਬਾ ਲੱਖਾ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਇਸ ਵਿਭਾਗ ਦਾ ਕੰਮ ਸੌਂਪਿਆ ਹੋਇਆ ਸੀ। 1857 ਦੇ ਸੁਤੰਤਰਤਾ ਸੰਗਰਾਮ ਨਾਲ ਸੰਬੰਧਤ ਆਗੂਆਂ ਨਾਲ ਬਾਬਾ ਜੀ ਦਾ ਗੁਪਤ ਮੇਲ ਜੋਲ ਕਾਇਮ ਸੀ ਤੇ ਉਹਨਾਂ ਦੀਆਂ ਸਰਗਰਮੀਆਂ ਵਿਚ ਪੂਰੀ ਪੂਰੀ ਦਿਲਚਸਪੀ ਲੈਂਦੇ ਸਨ।

ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅੰਗਰੇਜ਼ਾਂ ਨਾਲ ਕੀਤੇ ਗਏ ਸੰਧੀਨਾਮੇ ਨਾਲੋਂ ਵਧੇਰੇ ਅੰਗਰੇਜ਼ੀ ਦਖਲ ਨੂੰ ਬੁਰਾ ਮਨਾਉਂਦਾ ਸੀ ਅਤੇ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਰਖਣਾ ਚਾਹੁੰਦਾ ਸੀ। ਅੰਗਰੇਜ਼ ਅੰਤਰਾਸ਼ਟਰੀ ਹਾਲਾਤ ਨੂੰ ਵੇਖਦੇ ਹੋਏ ਕਸ਼ਮੀਰ ਨੂੰ ਆਪਣੇ ਹੱਥਾਂ ਵਿਚ ਰਖਣਾ ਚਾਹੁੰਦੇ ਸਨ। ਅੰਗਰੇਜ਼ਾਂ ਨੇ ਆਪਣੇ ਰੈਜ਼ੀਡੈਂਟ ਰਾਹੀਂ ਰਿਆਸਤ ਦੇ ਵਡੇ ਵਜ਼ੀਰ ਦੀਵਾਨ ਕਿਰਪਾ ਰਾਮ ਨੂੰ ਆਪਣੇ ਪੱਖ ਵਿਚ ਕੀਤਾ ਹੋਇਆ ਸੀ ਤੇ ਉਹ ਮਹਾਰਾਜੇ

ਦੀ ਕੋਈ ਪੇਸ਼ ਨਹੀਂ ਸੀ ਜਾਣ ਦਿੰਦਾ। ਦੂਸਰੇ ਪਾਸੇ ਮਹਾਰਾਜਾ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ, ਮਹਾਰਾਜਾ ਰਣਬੀਰ ਸਿੰਘ ਦੇ ਨਿੱਜੀ ਸਲਾਹਕਾਰ ਸਨ। ਉਹਨਾਂ ਨੇ ਮਹਾਰਾਜਾ ਦੀ ਸਹਾਇਤਾ ਨਾਲ ਇਕ ਵਿਦਿਆਲਾ ਖੋਲ੍ਹਿਆ ਹੋਇਆ ਸੀ। ਵੇਦਾਂਤੀ ਜੀ ਸੁਤੰਤਰ ਖਿਆਲਾਂ ਦੇ ਸਨ ਤੇ ਅੰਗਰੇਜ਼ ਨੀਤੀ ਤੇ ਕਰੜੀ ਟੀਕਾ ਟਿਪਣੀ ਕਰਨ ਵਾਲੇ ਸਨ। ਕੌਮੀ ਵਿਚਾਰ ਤੇ ਦੇਸ਼ ਭਗਤੀ ਦੇ ਜਜ਼ਬਿਆਂ ਨੂੰ ਪਿਆਰਨ ਵਾਲੇ ਵੇਦਾਂਤੀ ਜੀ, ਬਾਬਾ ਰਾਮ ਸਿੰਘ ਦੀ ਸ਼ਖਸੀਅਤ ਦਾ ਬੜਾ ਸਤਕਾਰ ਕਰਦੇ ਸਨ। ਵੇਦਾਂਤੀ ਜੀ ਦੀਆਂ ਸੁਭ ਇਛਾਵਾਂ ਦਾ ਸਦਕਾ 1869 ਦੀਆਂ ਗਰਮੀਆਂ ਵਿਚ ਤੀਹ ਪੈਂਤੀ ਕੂਕੇ, ਸਰਦਾਰ ਹੀਰਾ ਸਿੰਘ ਸਢੌਰਾ ਦੀ ਅਗਵਾਈ ਹੇਠ ਜੰਮੂ ਪਹੁੰਚ ਕੇ ਮਹਾਰਾਜਾ ਰਣਬੀਰ ਸਿੰਘ ਨੂੰ ਮਿਲੇ ਤੇ ਡੋਗਰਾ ਫੌਜ ਵਿਚ ਭਰਤੀ ਹੋਣ ਦੀ ਇੱਛਾ ਪਰਗਟ ਕੀਤੀ। ਮਹਾਰਾਜਾ ਨੇ ਸ਼ਹਿਰੋਂ ਬਾਹਰ ਇਨ੍ਹਾਂ ਦੀ ਰਿਹਾਇਸ਼ ਦਾ ਪਰਬੰਧ ਕਰ ਦਿਤਾ ਤੇ ਕਿਹਾ ਕਿ ਡੋਗਰਾ ਫੌਜ ਵਿਚ ਭਰਤੀ ਹੋ ਕੇ ਤੁਹਾਨੂੰ ਆਪਣੀ ਸੁੱਚ ਸੋਧ ਰਖਣ ਲਈ ਔਕੜਾਂ ਪੇਸ਼ ਆਉਣਗੀਆਂ। ਹਾਂ, ਜੇਕਰ ਤੁਸੀਂ ਇਕ ਪਲਟਨ ਦੀ ਨਫ਼ਰੀ ਕਰ ਲਉ ਤਾਂ ਕੂਕਿਆਂ ਦੀ ਇਕ ਵਖਰੀ ਪਲਟਨ ਬਣਾ ਦਿਤੀ ਜਾਵੇਗੀ। ਭਰਤੀ ਖੁਲ੍ਹੀ ਸੁਣ ਕੇ ਬਹੁਤ ਸਾਰੇ ਕੂਕੇ ਜੰਮੂ ਪਹੁੰਚਣ ਲਗ ਪਏ ਤੇ ਮਹਾਰਾਜਾ ਨੇ ਸਰਦਾਰ ਹੀਰਾ ਸਿੰਘ ਦੀ ਕਮਾਨ ਹੇਠ ਇਕ ਵਖਰੀ 'ਕੂਕਾ ਰਜਮੈਂਟ' ਖੜੀ ਕਰ ਦਿਤੀ। ਭਰਤੀ ਹੋਣ ਸਮੇਂ ਹਰੇਕ ਕੂਕੇ ਨੂੰ ਆਪਣੇ ਆਚਰਨ ਤੇ ਚੰਗੀ ਰਹਿਤ ਬਾਰੇ ਬਾਬਾ ਰਾਮ ਸਿੰਘ ਜੀ ਪਾਸੋਂ ਇਕ ਸਰਟੀਫਿਕੇਟ ਲਿਆਉਣਾ ਪੈਂਦਾ ਸੀ।

ਕੂਕਾ ਸਿਪਾਹੀ ਦੀ ਤਨਖਾਹ ਦਸ ਚਿਲਕੀ (ਰੁਪਏ) ਮਹੀਨਾ ਸੀ ਤੇ ਕਸ਼ਮੀਰ ਫੌਜ ਵਿਚ ਬਾਕੀ ਸਿਪਾਹੀਆਂ ਦੀ ਤਨਖਾਹ ਨੌਂ ਚਿਲਕੀ ਹੋਇਆ ਕਰਦੀ ਸੀ। ਤਨਖਾਹ ਦਾ ਕੁਝ ਹਿੱਸਾ ਆਣੇ ਦੀ ਸ਼ਕਲ ਵਿਚ ਤੇ ਬਾਕੀ ਨਕਦ ਮਿਲਦਾ ਸੀ। ਕੁਝ ਸਮੇਂ ਬਾਅਦ ਕੂਕਾ ਰਜਮੈਂਟ ਦਾ ਹੈਡ ਕੁਆਰਟਰ ਜੰਮੂ ਤੋਂ ਸ੍ਰੀ ਨਗਰ ਬਦਲ ਦਿਤਾ ਗਿਆ। ਇਸ ਸਮੇਂ ਇਹਨਾਂ ਦੀ ਸੰਖਿਆ ਢਾਈ ਸੌ ਤਕ ਪੁਜ ਚੁਕੀ ਸੀ ਤੇ ਦੋ ਸਿਪਾਹੀ ਮੁਸਲਮਾਨਾਂ ਤੋਂ ਕੂਕੇ ਬਣੇ ਹੋਏ ਸਨ। ਆਮ ਤੌਰ ਤੇ ਕੂਕਾ ਸਿਪਾਹੀਆਂ ਦੀਆਂ ਡਿਊਟੀਆਂ ਸਰਹੱਦੀ ਚੌਕੀਆਂ ਤੇ ਲਾਈਆਂ ਜਾਂਦੀਆਂ ਸਨ। ਪੰਜਾਬ ਸਰਕਾਰ ਇਹ ਕਦੇ ਵੀ ਬਰਦਾਸ਼ਤ ਨਹੀਂ ਸੀ ਕਰ ਸਕਦੀ ਕਿ ਕੂਕੇ, ਗੁਆਂਢੀ ਰਿਆਸਤਾਂ ਵਿਚ ਜਾ ਕੇ ਫੌਜੀ ਸਿਖਲਾਈ ਲੈਣ ਤੇ ਕਿਸੇ ਦਿਨ ਨੂੰ ਉਹਨਾਂ ਲਈ ਆਫਤ ਬਣ ਜਾਣ। ਕਸ਼ਮੀਰ ਵਿਚ ਨਾਮਧਾਰੀਆਂ ਦੀਆਂ ਸਰਗਰਮੀਆਂ ਦਾ ਪਤਾ ਕਰਨ ਲਈ ਪੰਜਾਬ ਸਰਕਾਰ ਨੇ ਕਈ ਸੂਹੀਏ ਛੱਡੇ। ਸੂਹੀਆਂ ਦੀਆਂ ਰਿਪੋਰਟਾਂ ਤੋਂ ਚਿੰਤਾਤੁਰ ਹੋ ਕੇ ਅੰਗਰੇਜ਼ਾਂ ਨੇ ਆਪਣੇ ਰੈਜ਼ੀਡੈਂਟ ਰਾਹੀਂ ਮਹਾਰਾਜੇ ਉਤੇ ਜ਼ੋਰ ਪਾ ਕੇ 1871 ਵਿਚ 'ਕੂਕਾ ਰਜਮੈਂਟ' ਤੁੜਵਾ ਦਿਤੀ ਤੇ ਸਾਰੇ ਨਾਮਧਾਰੀਏ ਘਰੋ ਘਰ ਆ ਗਏ।

ਨਾਮਧਾਰੀਆਂ ਦੀਆਂ ਅਜੇਹੀਆਂ ਸਰਗਰਮੀਆਂ ਨੂੰ ਅੰਗਰੇਜ਼ ਸਰਕਾਰ ਕਿਨ੍ਹਾਂ ਅੱਖਾਂ ਨਾਲ ਵੇਖਦੀ ਸੀ, ਇਸ ਦਾ ਪਤਾ ਇੰਸਪੈਕਟਰ ਜਨਰਲ ਪੁਲਸ, ਪੰਜਾਬ ਦੀ 30 ਜਨਵਰੀ 1871 ਦੀ ਲਿਖੀ ਹੋਈ ਰਿਪੋਰਟ ਤੋਂ ਲਗ ਸਕਦਾ ਹੈ। ਉਹ ਲਿਖਦਾ ਹੈ :—

"ਕੂਕਿਆਂ ਦੇ ਪਿਛਲੇ ਸਾਲ ਦੇ ਰਾਜਸੀ ਪਰੋਗਰਾਮ ਵਿਚ ਇਹ ਚੀਜ਼ ਪਰਤੱਖ ਦਿਸਦੀ ਹੈ ਕਿ ਉਨ੍ਹਾਂ ਨੇ ਹਿੰਦੁਸਤਾਨੀ ਰਿਆਸਤਾਂ ਦੀਆਂ ਫੌਜਾਂ ਵਿਚ ਭਰਤੀ ਹੋਣਾ ਸ਼ੁਰੂ ਕਰ ਦਿਤਾ ਹੈ।"

ਫਿਰ ਅੱਗੇ ਜਾ ਕੇ ਲਿਖਦਾ ਹੈ :—

"ਇਸ ਭਰਤੀ ਬਾਰੇ ਸਾਨੂੰ ਕਾਫ਼ੀ ਚੇਤੰਨੇ ਹੋ ਕੇ ਰਹਿਣਾ ਚਾਹੀਦਾ ਹੈ। ਅਮਨ ਰਵ੍ਹੇ ਜਾਂ ਲੜਾਈ, ਇਕ ਧਾਰਮਕ ਨੇਤਾ ਨੂੰ ਦਿਤਾ ਗਿਆ ਇਹ ਮੌਕਾ ਕਿਸੇ ਸਮੇਂ ਵੀ, ਕਿਸੇ ਸਰਕਾਰ ਨੂੰ ਵੀ ਲਾਭਦਾਇਕ ਨਹੀਂ ਹੋ ਸਕਦਾ। ਭਰਤੀ ਹੋਏ ਚੇਲਿਆਂ ਨੂੰ ਉਹਨਾਂ ਦਾ ਧਾਰਮਕ ਆਗੂ ਜਦ ਚਾਹੇ ਰਾਜਸੀ ਪਰੋਗਰਾਮ ਲਈ ਵਰਤ ਸਕਦਾ ਹੈ।"

ਕੂਕਿਆਂ ਦੀਆਂ ਇਨ੍ਹਾਂ ਸਰਗਰਮੀਆਂ ਅਤੇ ਬਾਬਾ ਜੀ ਦਾ ਭਾਰਤ ਵਿਚਲੇ ਅਤੇ ਭਾਰਤ ਤੋਂ ਬਾਹਰਲੇ ਅੰਗਰੇਜ਼ ਵਿਰੋਧੀ ਅੰਸ਼ ਨਾਲ ਗੁਪਤ ਢੰਗ ਨਾਲ ਤਾਲ ਮੇਲ ਰਖਣਾ ਇਸ ਗੱਲ ਦਾ ਸੂਚਕ ਹੈ ਕਿ ਉਹ ਅੰਗਰੇਜ਼ਾਂ ਨੂੰ ਕਢਣ ਲਈ ਅਮਲੀ ਤੌਰ ਤੇ ਇਕ ਵਿਸ਼ੇਸ਼ ਪਰੋਗਰਾਮ ਤਿਆਰ ਕਰ ਰਹੇ ਸਨ ਜੋ ਠੀਕ ਸਮਾਂ ਆਉਣ ਤੇ ਵਰਤੋਂ ਵਿਚ ਲਿਆਂਦਾ ਜਾ ਸਕਦਾ ਸੀ।

ਬਾਬਾ ਜੀ ਦਾ ਨਜ਼ਰਬੰਦੀ ਦਾ ਸਮਾਂ ਪੂਰਨ ਅਮਨ ਚੈਨ ਨਾਲ ਬਤੀਤ ਹੋਇਆ। ਇਸ ਦੌਰਾਨ, ਬਾਬਾ ਜੀ ਆਪਣੇ ਸੇਵਕਾਂ ਸਮੇਤ ਸਰਕਾਰੀ ਆਗਿਆ ਪ੍ਰਾਪਤ ਕਰ ਕੇ ਅਨੰਦਪੁਰ ਦਾ ਹੋਲਾ ਅਤੇ ਅੰਮ੍ਰਿਤਸਰ ਦੀ ਦੀਵਾਲੀ ਵੇਖ ਆਏ ਸਨ ਅਤੇ ਕਈ ਸਮਾਗਮ ਭੈਣੀ ਸਾਹਿਬ ਵੀ ਰਚੇ ਗਏ ਸਨ। ਕਿਤੇ ਵੀ ਨਾਮਧਾਰੀਆਂ ਵਲੋਂ ਕੋਈ ਅਜੇਹੀ ਹਰਕਤ ਨਾ ਹੋਈ ਜਿਸ ਉਤੇ ਸਰਕਾਰ ਨੂੰ ਇਤਰਾਜ਼ ਹੋ ਸਕਦਾ ਸੀ। ਵਧੇਰੇ ਡਰ ਵਾਲੀ ਗੱਲ ਨਾ ਜਾਣਦਿਆਂ ਹੋਇਆ ਸਰਕਾਰ ਨੇ ਬਾਬਾ ਜੀ ਉਤੋਂ ਪਾਬੰਦੀ ਹਟਾ ਲਈ ਤੇ ਹੁਣ ਉਨ੍ਹਾਂ ਨੇ ਫਿਰ ਪਰਚਾਰ ਦੌਰੇ ਸ਼ੁਰੂ ਕਰ ਦਿਤੇ। ਥਾਂ ਥਾਂ ਤੋਂ ਨਾਮਧਾਰੀ ਸੰਗਤਾਂ ਦੇ ਸੱਦੇ ਆਉਣ ਲਗ ਪਏ। ਸਰਕਾਰ ਹੁਣ ਉਨ੍ਹਾਂ ਦੇ ਪਰੋਗਰਾਮ ਦੀ ਬਹੁਤੀ ਪੈਰਵੀ ਨਹੀਂ ਸੀ ਕਰਦੀ। ਹਾਂ, ਜਿਥੇ ਕਿਤੇ ਨਾਮਧਾਰੀਆਂ ਦਾ ਇਕੱਠ ਹੋਣਾ ਹੁੰਦਾ, ਦੋ ਚਾਰ ਸਰਕਾਰੀ ਸੂਹੀਏ ਖਬਰਦਾਰੀ ਵਾਸਤੇ ਪੁਜ ਜਾਂਦੇ। ਮਾਰਚ 1869 ਦੀ ਗੱਲ ਹੈ ਕਿ ਬਾਬਾ ਜੀ ਆਪਣੇ ਜਥੇ ਸਮੇਤ ਮੁਕਤਸਰ ਤੋਂ ਖਰਾਜਵਾਲਾ ਨੂੰ ਜਾ ਰਹੇ ਸਨ। ਇਲਾਕੇ ਦਾ ਡਿਪਟੀ ਇੰਸਪੈਕਟਰ ਪੁਲਸ ਦੀਵਾਨ ਬਖਸ਼ ਆਪਣੇ ਨਾਲ ਕੁਝ ਸਿਪਾਹੀ ਲੈ ਕੇ ਵਹੀਰ ਦੀ ਪੈਰਵੀ ਕਰਨ ਲਗ ਪਿਆ। ਕਿਸੇ ਕਾਰਨ ਰਾਹ ਵਿਚ ਕੂਕਿਆਂ ਦਾ ਪੁਲਸ ਨਾਲ ਬੋਲ ਬੁਲਾਰਾ ਹੋ ਪਿਆ ਤੇ ਡਾਂਗ ਸੋਟਾ ਵੀ ਖੜਕਿਆ। ਜਦ ਇਹ ਖਬਰ ਜ਼ਿਲਾ ਅਧਿਕਾਰੀਆਂ ਪਾਸ ਪੁੱਜੀ ਤਾਂ ਪਰਬੰਧ ਕਾਇਮ ਰਖਣ ਲਈ ਹੋਰ ਪੁਲਸ ਭੇਜ ਦਿਤੀ ਗਈ। ਕੁਝ ਕੂਕੇ ਗਰਿਫਤਾਰ ਕੀਤੇ ਗਏ ਤੇ ਉਨ੍ਹਾਂ ਨੂੰ ਲੰਮੀ ਕੈਦ ਦੀਆਂ ਸਜ਼ਾਵਾਂ ਦਿਤੀਆਂ ਗਈਆਂ।

ਹੁਣ ਤੀਕ ਅੰਗਰੇਜ਼ਾਂ ਦੇ ਪੈਰ ਪੰਜਾਬ ਵਿਚ ਚੰਗੀ ਤਰ੍ਹਾਂ ਜੰਮ ਚੁਕੇ ਸਨ ਤੇ ਉਨ੍ਹਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨੂੰ ਸਫਲਤਾ ਪੂਰਬਕ ਅਪਨਾਉਂਦਿਆਂ ਹੋਇਆਂ ਹਿੰਦੂਆਂ ਤੇ ਮੁਸਲਮਾਨਾਂ ਵਿਚ ਮਜ਼ਬੀ ਪਾੜ ਪਾਉਣਾ ਸ਼ੁਰੂ ਕਰ ਦਿਤਾ। ਸਰਕਾਰ ਦੀ ਸ਼ਹਿ ਨਾਲ ਗਊ ਹਤਿਆ ਫਿਰ ਸ਼ੁਰੂ ਹੋ ਗਈ। ਪੰਜਾਬ ਦੇ ਵਡੇ ਵਡੇ ਸ਼ਹਿਰਾਂ ਵਿਚ ਬੁਚੜਖਾਨੇ ਖੁਲ੍ਹ ਗਏ ਤੇ ਗਊ ਮਾਸ ਖੁਲ੍ਹੇ ਰੂਪ ਵਿਚ ਵਿਕਣ ਲਗ ਪਿਆ। ਮੁਸਲਮਾਨਾਂ ਨੇ ਅੰਮ੍ਰਿਤਸਰ ਵਿਚ ਤਜਾਰਤੀ ਫਰਮਾਂ ਖੋਲ੍ਹ ਲਈਆਂ। ਗਊ ਦਾ ਚੰਮ ਵਲਾਇਤ ਜਾਣ ਲੱਗ ਪਿਆ। ਹਿੰਦੂ ਸਿਖਾਂ ਵਲੋਂ ਇਸਦੀ ਵਿਰੋਧਤਾ ਕੀਤੀ ਗਈ, ਕਈ ਵੇਰ ਫਸਾਦ ਹੁੰਦੇ ਹੁੰਦੇ ਮਸਾਂ ਬਚੇ।

ਨਾਮਧਾਰੀਏ, ਗਊ ਦੇ ਮਾਮਲੇ ਵਿਚ ਜ਼ਰਾ ਵਧੇਰੇ ਹੀ ਕੱਟੜ ਹਨ। ਗੁਰੂ ਦੀ ਨਗਰੀ ਵਿਚ

ਖੁਲ੍ਹੇ ਤੌਰ ਤੇ ਹੋ ਰਹੀ ਗਊ ਹੱਤਿਆ ਉਨ੍ਹਾਂ ਨੂੰ ਬੜੀ ਰੜਕਦੀ ਸੀ। ਜਦ ਕਦੀ ਵੀ ਕੋਈ ਨਾਮਧਾਰੀ ਟੋਲਾ ਹਰਮੰਦਿਰ ਸਾਹਿਬ ਦੇ ਦਰਸ਼ਨਾਂ ਲਈ ਆਉਂਦਾ, ਬੁੱਚੜਾਂ ਉਤੇ ਦੰਦ ਪੀਂਹਦਾ ਤੇ ਕਚੀਚੀਆਂ ਵਟਦਾ ਤੁਰ ਜਾਂਦਾ।

ਇਕ ਦਿਨ ਨਾਮਧਾਰੀ ਸਿੰਘਾਂ ਦੀ ਇਕ ਢਾਣੀ, ਸ਼ਹਿਰ ਵਿਚ ਦੀ ਲੰਘ ਰਹੀ ਸੀ ਕਿ ਕੁਝ ਬੁੱਚੜਾਂ ਨੂੰ ਗਾਈਆਂ ਲਈ ਜਾਂਦੇ ਵੇਖਿਆ। ਉਨ੍ਹਾਂ ਨੇ ਉਸੇ ਵੇਲੇ ਮਤਾ ਪਕਾਇਆ ਕਿ ਰਾਤ ਨੂੰ ਬੁੱਚੜਾਂ ਉਤੇ ਹਮਲਾ ਕਰ ਕੇ 'ਗਰੀਬ ਗਊ' ਦੀ ਰਖਿਆ ਕੀਤੀ ਜਾਵੇ। ਮੌਕਾ ਪਾ ਕੇ ਰਾਤ ਨੂੰ ਦਸਾਂ ਸਿੰਘਾਂ ਦਾ ਟੋਲਾ ਬੁਚੜ ਖਾਨੇ ਉਤੇ ਟੁੱਟ ਪਿਆ। ਬੱਧੀਆਂ ਹੋਈਆਂ ਗਊਆਂ ਛੱਡ ਦਿਤੀਆਂ। ਇਸ ਹੱਲੇ ਸਮੇਂ ਚਾਰ ਬੁਚੜ ਥਾਂ ਹੀ ਮਾਰੇ ਗਏ ਤੇ ਤਿੰਨ ਜ਼ਖਮੀ ਹੋਏ। ਢੇਰ ਚਿਰ ਤਕ ਕਾਤਲਾਂ ਦਾ ਪਤਾ ਨਾ ਲੱਗ ਸਕਿਆ। ਪੁਲਸ ਨਿਹੱਕਿਆਂ ਨੂੰ ਫੜ ਕੇ ਜ਼ੁਲਮ ਕਰਦੀ ਰਹੀ। ਜਦ ਬਾਬਾ ਰਾਮ ਸਿੰਘ ਜੀ ਨੂੰ ਸਾਰੇ ਹਾਲਾਤ ਦਾ ਪਤਾ ਲੱਗਾ ਤਾਂ ਉਹਨਾਂ ਦਾ ਹੁਕਮ ਮੰਨਦੇ ਹੋਏ ਕਾਤਲ ਆਪ ਕਚਹਿਰੀ ਵਿਚ ਪੇਸ਼ ਹੋ ਗਏ ਤੇ ਜੁਰਮ ਦਾ ਇਕਬਾਲ ਕਰ ਕੇ ਫਾਂਸੀ ਲੱਗ ਗਏ।

ਅੰਮ੍ਰਿਤਸਰ ਦੀ ਘਟਨਾ ਤੋਂ ਪਿਛੋਂ ਰਾਇਕੋਟ ਅਤੇ ਮਲੇਰਕੋਟਲੇ ਵੀ ਬੁਚੜਾਂ ਦੇ ਕਤਲ ਹੋਏ। ਦੋਹੀਂ ਥਾਈਂ ਪੁਲਸ ਨੇ ਦੋਸ਼ੀ ਗਰਿਫਤਾਰ ਕਰ ਲਏ। ਮਲੇਰਕੋਟਲੇ ਦੇ ਬੁਚੜਾਂ ਨੂੰ ਮਾਰਨ ਲਈ ਹਥਿਆਰਾਂ ਦਾ ਪਰਬੰਧ ਕਰਨ ਵਾਸਤੇ ਇਕ ਰਾਤ ਪਹਿਲਾਂ ਮਲੋਦ ਉਤੇ ਹੱਲਾ ਬੋਲ ਕੇ ਸਰਦਾਰ ਬਦਨ ਸਿੰਘ ਪਾਸੋਂ ਬੰਦੂਕਾਂ ਖੋਹੀਆਂ ਸਨ। ਜੋਸ਼ ਵਿਚ ਆਏ ਹੋਏ ਕੂਕਿਆਂ ਦੀਆਂ ਇਹਨਾਂ ਘਟਨਾਵਾਂ ਨੇ ਸਰਕਾਰ ਨੂੰ ਚਿੰਤਾਤੁਰ ਕਰ ਦਿਤਾ। ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਆਪ ਮੌਕੇ ਉਤੇ ਪੁੱਜਾ ਤੇ ਦੋਸ਼ੀਆਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਜਾਰੀ ਕੀਤਾ।

17 ਜਨਵਰੀ 1872 ਨੂੰ ਮਲੇਰਕੋਟਲੇ ਦੇ ਖੁਲ੍ਹੇ ਮੈਦਾਨ ਵਿਚ ਮਹਾਰਾਜਾ ਪਟਿਆਲਾ ਪਾਸੋਂ ਨੌਂ ਤੋਪਾਂ ਮੰਗਵਾ ਕੇ ਬੀੜੀਆਂ ਗਈਆਂ। ਪੰਜਾਹ ਕੂਕੇ ਅੱਜ ਸਾਰੇ ਲੋਕਾਂ ਦੇ ਸਾਹਮਣੇ ਇਸ ਮੈਦਾਨ ਵਿਚ ਤੋਪਾ ਨਾਲ ਉਡਾਏ ਜਾਣੇ ਸਨ ਤੇ ਬਾਕੀ ਸੋਲਾਂ ਅਗਲੇ ਦਿਨ ਮਲੋਦ ਵਿਚ। ਮਿਸਟਰ ਕਾਵਨ ਦੇ ਹੁਕਮ ਅਨੁਸਾਰ ਨੌਂ ਤੋਪਾਂ ਵਿਚੋਂ ਸੱਤ ਇਸ ਕੰਮ ਲਈ ਬੀੜ ਦਿਤੀਆਂ ਗਈਆਂ ਅਤੇ ਦੋ ਆਮ ਹਿਫਾਜ਼ਤ ਲਈ ਰਖ ਲਈਆਂ ਗਈਆਂ। ਹੁਕਮ ਦਿਤਾ ਗਿਆ ਕਿ ਸੱਤ ਕੂਕਿਆਂ ਨੂੰ ਤੋਪਾਂ ਨਾਲ ਬੰਨ੍ਹ ਦਿਤਾ ਜਾਵੇ। ਸਿੰਘਾਂ ਨੇ ਨਾਂਹ ਕਰ ਦਿਤੀ ਅਤੇ ਕਿਹਾ ਕਿ ਸਾਨੂੰ ਬੰਨ੍ਹਣ ਦੀ ਲੋੜ ਨਹੀਂ, ਅਸੀਂ ਆਪ ਹੀ ਤੋਪਾਂ ਦੇ ਸਾਹਮਣੇ ਖੜੇ ਹੋ ਜਾਵਾਂਗੇ, ਤੁਸੀਂ ਗੋਲੇ ਦਾਗਣ ਲਈ ਹੁਕਮ ਦਿਉ। ਫਿਰ ਮਿਸਟਰ ਕਾਵਨ ਨੇ ਕਿਹਾ ਕਿ ਤੋਪਾਂ ਦੇ ਸਾਹਮਣੇ ਪਿੱਠਾਂ ਕਰ ਕੇ ਖੜੇ ਹੋ ਜਾਉ। ਕੂਕਿਆਂ ਨੇ ਇਹ ਗੱਲ ਵੀ ਨਾ ਮੰਨੀ ਅਤੇ ਕਿਹਾ ਕਿ ਪਿੱਠ ਦੇਣੀ ਸੂਰਬੀਰਾਂ ਦਾ ਕੰਮ ਨਹੀਂ। ਅਸੀਂ ਤਾਂ ਛਾਤੀਆਂ ਡਾਹ ਕੇ ਸ਼ਹੀਦੀਆਂ ਦੇਵਾਂਗੇ। ਸੋ ਉਵੇਂ ਹੀ ਕੀਤਾ ਗਿਆ।

ਕੂਕਿਆਂ ਨੂੰ ਤੋਪਾਂ ਅਗੇ ਉਡਾਇਆ ਜਾ ਰਿਹਾ ਸੀ। ਕਾਵਨ ਤੇ ਉਸਦੇ ਸਾਥੀ ਖੁਸ਼ ਹੋ ਰਹੇ ਸਨ। ਇਹ ਵੇਖ ਕੇ ਬਿਸ਼ਨ ਸਿੰਘ ਨਾਂ ਦਾ ਪੰਦਰਾਂ ਕੁ ਸਾਲ ਦਾ ਗਭਰੂ ਮੁੰਡਾ, ਜੋ ਜਥੇ ਵਿਚ ਹੀ ਸੀ, ਜੋਸ਼ ਵਿਚ ਆ ਗਿਆ ਤੇ ਗਾਰਦ ਵਾਲਿਆਂ ਦੀ ਅੱਖ ਬਚਾ ਕੇ ਮਿਸਟਰ ਕਾਵਨ ਦੀ ਦਾਹੜੀ

ਨੂੰ ਜਾ ਹੱਥ ਪਾਇਆ। ਉਸ ਦੀ ਇੱਨੀ ਦਲੇਰੀ ਵੇਖ ਕੇ ਗਾਰਦ ਵਿਚੋਂ ਹੀ ਇਕ ਸਿਪਾਹੀ ਨੇ ਤਲਵਾਰ ਨਾਲ ਉਸਦਾ ਸਿਰ ਉਸੇ ਵੇਲੇ ਲਾਹ ਦਿਤਾ।

ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਦੀ ਬੁਚੜ ਵੱਢ ਵਿਚ ਭਾਵੇਂ ਬਾਬਾ ਜੀ ਦਾ ਕੋਈ ਹੱਥ ਨਹੀਂ ਸੀ ਪਰੰਤੂ ਫਿਰ ਵੀ ਸਰਕਾਰ ਸ਼ੱਕ ਕਰਦੀ ਸੀ ਕਿ ਇਹ ਬੁਚੜ-ਵੱਢ ਪਹਿਲਾਂ ਗਿਣੇ ਮਿਥੇ ਪਰੋਗਰਾਮ ਅਨੁਸਾਰ ਹੀ ਹੋਈ ਹੈ। ਸਰਕਾਰ ਦਾ ਇਹ ਸ਼ੱਕ ਹੋਰ ਵੀ ਪੱਕਾ ਹੋ ਜਾਂਦਾ ਸੀ ਜਦ ਮਲੇਰ ਕੋਟਲੇ ਦੇ ਬੁਚੜਾਂ ਨੂੰ ਮਾਰਨ ਵਾਲਾ ਜਥਾ ਇਕ ਦਿਨ ਪਹਿਲਾਂ ਭਾਈ ਹੀਰਾ ਸਿੰਘ ਦੀ ਜਥੇਦਾਰੀ ਹੇਠ ਭੈਣੀ ਸਾਹਿਬ ਤੋਂ ਚਲਿਆ ਸੀ ਤੇ ਰਾਤੋ ਰਾਤ ਜਾ ਮਲੋਦ ਉਤੇ ਧਾਵਾ ਕੀਤਾ ਸੀ। ਭਾਵੇਂ ਇਸ ਸੰਬੰਧੀ ਬਾਬਾ ਜੀ ਆਪਣੀ ਸਫ਼ਾਈ ਪਹਿਲਾਂ ਹੀ ਪੇਸ਼ ਕਰ ਚੁਕੇ ਸਨ ਪਰੰਤੂ ਫਿਰ ਵੀ ਸਰਕਾਰ ਇਸ ਵੇਰ ਸਖਤ ਕਦਮ ਚੁਕਣਾ ਚਾਹੁੰਦੀ ਸੀ। ਕੂਕਿਆਂ ਦੇ ਹਥਿਆਰਬੰਦ ਹਮਲੇ ਸਰਕਾਰ ਨੂੰ ਚਿੰਤਾਤੁਰ ਕਰਦੇ ਸਨ ਤੇ ਉਸਦਾ ਖਿਆਲ ਸੀ ਕਿ ਜੇਕਰ ਭੈਣੀ ਸਾਹਿਬ ਕੂਕਿਆਂ ਦਾ ਡੇਰਾ ਇਸੇ ਤਰ੍ਹਾਂ ਕਾਇਮ ਰਿਹਾ ਤਾਂ ਅਗੋਂ ਹੋਰ ਵੀ ਅਜਿਹੀਆਂ ਘਟਨਾਵਾਂ ਵਾਪਰਨਗੀਆਂ। ਸੋ ਡਿਪਟੀ ਕਮਿਸ਼ਨਰ ਨੇ ਬਾਬਾ ਜੀ ਨੂੰ ਇਨ੍ਹਾਂ ਘਟਨਾਵਾਂ ਦਾ ਜ਼ਿਮੇਵਾਰ ਠਹਿਰਾਇਆ ਤੇ 16 ਜਨਵਰੀ ਨੂੰ ਮਲੋਦ ਬੁਲਾ ਲਿਆ। ਸਾਰੇ ਦਿਨ ਦੀ ਪੁਛ ਪੜਤਾਲ ਤੋਂ ਪਿਛੋਂ ਉਹਨਾਂ ਨੂੰ ਵਾਪਸ ਚਲੇ ਜਾਣ ਦੀ ਆਗਿਆ ਦੇ ਦਿਤੀ। ਮਲੋਦ ਤੋਂ ਵਿਹਲੇ ਹੋ ਕੇ ਆਪ ਉਸੇ ਸ਼ਾਮ ਪਿੰਡ ਸਿਆਹੜ ਵਿਚ ਭਾਈ ਬੇਲਾ ਸਿੰਘ ਨਾਮਧਾਰੀ ਦੇ ਘਰ ਆ ਟਿਕੇ ਸਨ। ਅਗਲੇ ਦਿਨ ਸ਼ਾਮ ਤਕ ਆਪ ਇਥੇ ਹੀ ਠਹਿਰੇ ਰਹੇ। ਮਲੇਰਕੋਟਲੇ ਵਿਚ ਤੋਪਾਂ ਚਲਣ ਦੀ ਆਵਾਜ਼ ਆਪ ਦੇ ਕੰਨੀਂ ਪਈ। ਆਪ ਝਟ ਸਮਝ ਗਏ ਕਿ ਸਿੰਘਾਂ ਨਾਲ ਭਾਣਾ ਵਰਤ ਰਿਹਾ ਹੈ। ਆਪ ਉਸੇ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਸਵੱਈਆ 'ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਪੜ੍ਹਨ ਲਗ ਪਏ ਤੇ ਘੋੜੀਆਂ ਉਤੇ ਕਾਠੀਆਂ ਪਾ ਕੇ ਭੈਣੀ ਸਾਹਿਬ ਵੱਲ ਚਾਲੇ ਪਾ ਦਿਤੇ। 17 ਜਨਵਰੀ ਸ਼ਾਮ ਨੂੰ ਹਨੇਰੇ ਹੋਏ ਆਪ ਅਜੇ ਆਪਣੇ ਡੇਰੇ ਪੁੱਜੇ ਹੀ ਸਨ ਕਿ ਉਸੇ ਵੇਲੇ ਡਿਪਟੀ ਇੰਸਪੈਕਟਰ ਸ਼ਾਹ ਵਲੀ ਖਾਂ ਨੇ ਕਮਿਸ਼ਨਰ ਵਲੋਂ ਤੁਰਤ ਲੁਧਿਆਨੇ ਹਾਜ਼ਰ ਹੋਣ ਦਾ ਹੁਕਮ ਸੁਣਾ ਦਿਤਾ। ਬਾਬਾ ਜੀ ਪਹਿਲਾਂ ਹੀ ਇਸ ਉਡੀਕ ਵਿਚ ਸਨ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਅੰਮ੍ਰਿਤਸਰ, ਰਾਇਕੋਟ, ਮਲੋਦ ਤੇ ਮਲੇਰਕੋਟਲੇ ਦੀਆਂ ਘਟਨਾਵਾਂ ਸੰਬੰਧੀ ਅੰਗਰੇਜ਼ ਸਰਕਾਰ ਨੇ ਜਿਥੇ ਇੰਨੇ ਸਿੰਘਾਂ ਨੂੰ ਫਾਹੇ ਲਾਇਆ ਤੇ ਤੋਪਾਂ ਨਾਲ ਉਡਾਇਆ ਹੈ, ਉਥੇ ਉਹਨਾਂ ਨੂੰ ਕਦੀ ਵੀ ਅਣਪੁਛਿਆ ਨਹੀਂ ਰਹਿਣ ਦੇਵੇਗੀ। ਹੁਕਮ ਸੀ ਕਿ ਤੁਰਤ ਲੁਧਿਆਨੇ ਪੁਜਿਆ ਜਾਵੇ ਤੇ ਡੇਰੇ ਤੋਂ ਬਾਹਰ ਪੁਲਸ ਉਡੀਕ ਰਹੀ ਸੀ। ਬਾਬਾ ਜੀ ਨੇ ਆਪਣੇ ਸੇਵਕਾਂ ਨੂੰ ਕਹਿ ਕੇ ਗੱਡਾ ਤਿਆਰ ਕਰਵਾਇਆ, ਕਿਉਂਕਿ ਆਪ ਸਮਝਦੇ ਸਨ ਕਿ ਘੋੜੀਆਂ, ਕਲ੍ਹ ਅਤੇ ਅੱਜ ਦੇ ਲਗਾਤਾਰ ਸਫ਼ਰ ਕਾਰਨ ਥੱਕੀਆਂ ਹੋਈਆਂ ਹੋਣਗੀਆਂ। ਆਪਣੀ ਥਾਂ ਆਪਣੇ ਛੋਟੇ ਭਰਾ ਬੁਧ ਸਿੰਘ (ਜਿਸ ਨੂੰ ਆਪ ਹਰੀ ਸਿੰਘ ਕਹਿ ਕੇ ਬੁਲਾਇਆ ਕਰਦੇ ਸਨ ਤੇ ਬਾਅਦ ਵਿਚ ਉਹਨਾਂ ਦਾ ਨਾਂ ਹਰੀ ਸਿੰਘ ਕਰ ਕੇ ਹੀ ਪਰਸਿਧ ਹੋਇਆ) ਨੂੰ ਸੌਂਪ, ਲੋੜੀਂਦੀਆਂ ਹਿਦਾਇਤਾਂ ਕਰ, ਕੰਬਲ ਦੀ ਬੁੱਕਲ ਮਾਰ ਗੱਡੇ ਵਿਚ ਜਾ ਬੈਠੇ। ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਤੇ ਆਪ ਦਾ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਇਸ ਸਮੇਂ ਆਪ ਦੇ ਨਾਲ ਸਨ। ਭਾਈ ਗੁਰਦਿਤ ਸਿੰਘ ਗਾਡੀ-ਵਾਨ ਨੇ ਗੱਡਾ ਤੋਰਿਆ। ਰੀਝਾਂ ਨਾਲ ਪਾਲੇ ਹੋਏ ਬਲਦਾਂ ਨੇ ਮਲਕੜੇ ਪੈਰ ਚੁਕਣੇ ਤੇ ਰਖਣੇ ਸ਼ੁਰੂ

ਕੀਤੇ । ਬਹੁਤ ਸਾਰੀ ਸੰਗਤ ਤੇ ਨਿੱਜੀ ਸੰਬੰਧੀ, ਪਿੰਡੋਂ ਬਾਹਰ ਤਕ ਆਪ ਨੂੰ ਤੋਰਨ ਆਏ । ਡਿਪਟੀ ਇੰਸਪੈਕਟਰ ਆਪਣੀ ਗਾਰਦ ਸਮੇਤ ਗੱਡੇ ਦੇ ਪਿਛੇ ਪਿਛੇ ਜਾ ਰਿਹਾ ਸੀ ।

ਦੂਜੇ ਦਿਨ ਅੰਮ੍ਰਿਤ ਵੇਲੇ ਗੱਡਾ ਲੁਧਿਆਣੇ ਪੁਜ ਗਿਆ । ਮਿਸਟਰ ਫੋਰਸਾਈਥ ਕਮਿਸ਼ਨਰ ਅੰਬਾਲਾ ਡਵੀਜਨ ਉਹਨਾਂ ਦੀ ਉਡੀਕ ਕਰ ਰਿਹਾ ਸੀ । ਗੱਡੇ ਨੂੰ ਵਾਪਸ ਭੈਣੀ ਸਾਹਿਬ ਭੇਜ ਦਿਤਾ ਗਿਆ । ਫੋਰਸਾਈਥ ਨੇ ਲਗ ਪਗ ਦੋ ਘੰਟੇ ਬਾਬਾ ਜੀ ਨਾਲ ਗੱਲਾਂ ਬਾਤਾਂ ਕੀਤੀਆਂ । ਕਈ ਪਰਕਾਰ ਦੇ ਸੁਆਲ ਕੀਤੇ, ਬਿਆਨ ਲਏ ਤੇ ਦੇਸ਼ ਨਿਕਾਲੇ ਦਾ ਹੁਕਮ ਸੁਣਾ ਕੇ ਸੂਬਿਆਂ ਸਮੇਤ ਇਕ ਸਪੈਸ਼ਲ ਗੱਡੀ ਵਿਚ ਬਿਠਾ ਕੇ ਪੁਲਸ ਪਹਿਰੇ ਹੇਠ ਅਲਾਹਬਾਦ ਨੂੰ ਤੋਰ ਦਿਤਾ । ਅਗਲੇ ਦਿਨ ਦਸ ਕੁ ਹੋਰ ਮੁਖੀ ਸੂਬੇ ਗ੍ਰਿਫਤਾਰ ਕਰ ਕੇ ਅਲਾਹਬਾਦ ਨੂੰ ਤੋਰ ਦਿਤੇ ।

ਮਿਸਟਰ ਫੋਰਸਾਈਥ ਚਾਹੁੰਦਾ ਸੀ ਕਿ ਨਾਮਧਾਰੀ ਲਹਿਰ ਨੂੰ ਦਬਾਉਣ ਲਈ ਕੁਝ ਆਗੂਆਂ ਨੂੰ ਦੇਸ਼ ਨਿਕਾਲਾ ਦੇ ਦਿਤਾਜਾਵੇ ਜਾਂ ਜੇਲ੍ਹਾਂ ਵਿਚ ਡੱਕ ਦਿਤਾ ਜਾਵੇ ਤੇ ਡੇਰਾ ਭੈਣੀ ਸਾਹਿਬ ਨੂੰ ਸਰਕਾਰੀ ਕਬਜ਼ੇ ਵਿਚ ਲੈ ਲਿਆ ਜਾਵੇ ਤਾਂ ਕਿ ਮੁੜ ਕੂਕਿਆਂ ਦਾ ਇੱਕਠ ਨਾ ਹੋ ਸਕੇ । ਡੇਰੇ ਦੀ ਤਲਾਸ਼ੀ ਲੈ ਕੇ ਹਥਿਆਰ ਆਦਿ ਕਬਜ਼ੇ ਵਿਚ ਕਰ ਲਏ ਜਾਣ ਤੇ ਸ਼ਾਇਦ ਕੁਝ ਅਜਿਹੇ ਕਾਗਜ਼-ਪੱਤਰ ਵੀ ਮਿਲ ਜਾਣ ਜਿਸ ਤੋਂ ਇਸ ਲਹਿਰ ਦੇ ਪਰੋਗਰਾਮ ਅਤੇ ਕਈ ਗੁੱਝੇ ਭੇਤਾਂ ਦਾ ਪਤਾ ਲੱਗ ਸਕੇ । ਇਸ ਕੰਮ ਨੂੰ ਪੂਰਿਆਂ ਕਰਨ ਲਈ ਉਸ ਨੇ ਕਰਨਲ ਬੇਲੀ ਨੂੰ ਕੁਝ ਫੌਜ ਤੇ ਪੁਲਸ ਦੇ ਸਿਪਾਹੀ ਦੇ ਕੇ ਭੈਣੀ ਸਾਹਿਬ ਵਲ ਤੋਰ ਦਿਤਾ ।

ਕਰਨਲ ਬੇਲੀ, 18 ਜਨਵਰੀ ਦੀ ਸਵੇਰ ਨੂੰ ਹੀ ਭੈਣੀ ਸਾਹਿਬ ਪੁਜ ਗਿਆ । ਇਸ ਸਮੇਂ ਡੇਰੇ ਵਿਚ ਡੇਢ ਕੁ ਸੌ ਇਸਤਰੀ ਪੁਰਸ਼ ਸਨ ਜਿਹਨਾਂ ਵਿਚੋਂ ਬਹੁਤੀ ਗਿਣਤੀ ਉਹਨਾਂ ਦੀ ਸੀ ਜੋ ਆਪਣੇ ਘਰ ਘਾਟ ਤਿਆਗ ਕੇ ਬਾਬਾ ਜੀ ਦੀ ਸੇਵਾ ਵਿਚ ਹੀ ਆ ਟਿਕੇ ਸਨ । ਕੁਝ ਇਸਤਰੀਆਂ ਵੀ ਸਨ ਜਿਨ੍ਹਾਂ ਦਾ ਕੋਈ ਸੰਬੰਧੀ ਜਾਂ ਰਿਸ਼ਤੇਦਾਰ ਨਾ ਹੋਣ ਦੇ ਕਾਰਨ ਇਥੇ ਰਹਿੰਦੀਆਂ, ਚਰਖਾ ਕਤਦੀਆਂ ਤੇ ਲੰਗਰ ਦੀ ਸੇਵਾ ਕਰਿਆ ਕਰਦੀਆਂ ਸਨ । ਕਰਨਲ ਬੇਲੀ ਨੇ ਇਨ੍ਹਾਂ ਸਾਰਿਆਂ ਨੂੰ ਡੇਰੇ ਵਿਚੋਂ ਬਾਹਰ ਕਢਵਾ ਦਿਤਾ ਤੇ ਕੁਝ ਸਿਪਾਹੀ ਨਾਲ ਦੇ ਕੇ ਪੈਦਲ ਲੁਧਿਆਣੇ ਨੂੰ ਤੋਰ ਦਿਤਾ । ਭੁੱਖੇ ਤਿਹਾਏ ਬਚਿਆਂ ਅਤੇ ਇਸਤਰੀਆਂ ਲਈ ਬਾਰਾਂ ਕੋਹਾਂ ਦੀ ਵਾਟ ਕੋਈ ਛੋਟਾ ਜਿਹਾ ਕਸ਼ਟ ਨਹੀਂ ਸੀ । ਲੁਧਿਆਣੇ ਪੁਚਾ ਕੇ ਇਨ੍ਹਾਂ ਨੂੰ ਸਖਤ ਤਾੜਨਾ ਕੀਤੀ ਗਈ ਤੇ ਆਪੋ ਆਪਣੇ ਘਰੀਂ ਚਲੇ ਜਾਣ ਦਾ ਹੁਕਮ ਦਿਤਾ ਗਿਆ । ਵਿਚਾਰੇ, ਮੁਸੀਬਤਾਂ ਦੇ ਮਾਰੇ, ਜਿਧਰ ਕਿਸੇ ਦਾ ਮੂੰਹ ਹੋਇਆ, ਨਿਕਲ ਤੁਰੇ ।

18 ਤੇ 19 ਜਨਵਰੀ ਨੂੰ ਸਾਰਾ ਦਿਨ ਡੇਰੇ ਦੀ ਤਲਾਸ਼ੀ ਹੁੰਦੀ ਰਹੀ । 36 ਟਕੂਏ, 5 ਗੰਡਾਸੇ, ਕੁਝ ਨਕਦੀ ਤੇ ਗਹਿਣੇ ਆਦਿ ਸਾਮਾਨ ਜ਼ਬਤ ਕਰ ਕੇ ਲੁਧਿਆਣੇ ਭੇਜ ਦਿਤਾ ਗਿਆ । ਕੁਝ ਕਾਗਜ਼ ਪੱਤਰ ਵੀ ਮਿਲੇ ਜੋ ਖਾਸ ਜ਼ਰੂਰੀ ਨਹੀਂ ਸਨ । ਡਿਪਟੀ ਇੰਸਪੈਕਟਰ ਅਮਰਾਉ ਅਲੀ ਦੀ ਨਿਗਰਾਨੀ ਹੇਠ 20 ਸਿਪਾਹੀਆਂ ਦੀ ਗਾਰਦ ਡੇਰੇ ਦੀ ਡਿਉਢੀ ਵਿਚ ਬਿਠਾ ਦਿਤੀ ਗਈ । ਕਿਸੇ ਕੂਕੇ ਨੂੰ ਬਾਹਰੋਂ ਡੇਰੇ ਦੇ ਅੰਦਰ ਆਉਣ ਦੀ ਆਗਿਆ ਨਹੀਂ ਸੀ । ਕਈ ਸ਼ਰਧਾਲੂ ਦੂਰੋਂ ਦੂਰੋਂ ਯਾਤਰਾ ਲਈ ਆਉਂਦੇ, ਪਰੰਤੂ ਨਿਰਾਸ ਮੁੜ ਜਾਂਦੇ ।

ਡੇਰੇ ਦੀ ਤਲਾਸ਼ੀ ਵੇਲੇ ਆਲੇ ਦੁਆਲੇ ਦੇ ਪਿੰਡਾਂ ਦੇ ਚੌਧਰੀ ਕਰਨਲ ਬੇਲੀ ਦੇ ਨਾਲ ਸਨ । ਉਨ੍ਹਾਂ ਨੇ ਕਰਨਲ ਬੇਲੀ ਨੂੰ ਦਸਿਆ ਕਿ ਆਮ ਲੋਕਾਂ ਦਾ ਖਿਆਲ ਹੈ ਕਿ ਡੇਰੇ ਵਿਚ ਦੋ

ਲੱਖ ਰੁਪਿਆ ਦੱਬਿਆ ਹੋਇਆ ਹੈ ਅਤੇ ਹੋ ਸਕਦਾ ਹੈ ਕਿ ਕੁਝ ਹਥਿਆਰ ਵੀ ਦਬੇ ਹੋਏ ਹੋਣ। ਕਰਨਲ ਬੇਲੀ ਨੇ ਇਸ ਗਿੱਲੇ ਪੀਹਣ ਨੂੰ ਆਪ ਹੱਥ ਪਾਉਣਾ ਮੁਨਾਸਬ ਨਾ ਸਮਝਿਆ ਤੇ ਇਸ ਸੰਬੰਧੀ ਵੇਰਵੇ ਨਾਲ ਰਿਪੋਰਟ ਸੱਕਤਰ ਪੰਜਾਬ ਸਰਕਾਰ ਨੂੰ ਲਿਖ ਭੇਜੀ। ਦੋ ਤਿੰਨ ਦਿਨ ਪਿਛੋਂ ਪੰਜਾਬ ਸਰਕਾਰ ਵਲੋਂ ਡਿਪਟੀ ਕਮਿਸ਼ਨਰ ਲੁਧਿਆਨਾ ਨੂੰ ਤਾਰ ਆ ਗਈ ਕਿ ਡੇਰੇ ਵਿਚ ਦੱਬੇ ਹੋਏ ਖਜ਼ਾਨੇ ਤੇ ਹਥਿਆਰਾਂ ਨੂੰ ਲੱਭਿਆ ਜਾਵੇ। ਇਕ ਉਚੇਚੀ ਪੁਲਸ ਪਾਰਟੀ ਇਸ ਕੰਮ ਲਈ ਭੇਜੀ ਗਈ। ਸਾਰੀਆਂ ਥਾਵਾਂ ਬੜੀਆਂ ਡੂੰਘੀਆਂ ਟਥ ਕੇ ਪੁਟਾਈਆਂ ਗਈਆਂ ਪਰ ਮਿਲਿਆ ਕੁਝ ਵੀ ਨਾ।

ਭਾਵੇਂ ਬਾਬਾ ਰਾਮ ਸਿੰਘ ਅਤੇ ਹੋਰ ਬਹੁਤ ਸਾਰੇ ਮੁਖੀ ਸੂਬੇ ਜਲਾਵਤਨ ਕਰ ਦਿਤੇ ਗਏ ਸਨ ਪਰੰਤੂ ਫਿਰ ਵੀ ਪੰਜਾਬ ਸਰਕਾਰ ਨੂੰ ਧੁੜਕੂ ਲੱਗਾ ਰਹਿੰਦਾ ਸੀ ਕਿ ਕੂਕੇ ਰੋਸ ਵਜੋਂ ਇਕੱਠੇ ਹੋ ਕੇ, ਜੋਸ਼ ਵਿਚ ਆਏ ਹੋਏ ਕੋਈ ਰਾਜ ਰੋਲਾ ਨਾ ਪਾ ਦੇਣ। ਅਜਿਹਾ ਡਰ ਅਨੁਭਵ ਕਰਦਿਆਂ ਹੋਇਆਂ ਪੰਜਾਬ ਸਰਕਾਰ ਨੇ ਹੇਠ ਲਿਖੇ ਨਵੇਂ ਹੁਕਮ ਜਾਰੀ ਕੀਤੇ :—

1. ਭੈਣੀ ਸਾਹਿਬ ਵਾਲੇ ਡੇਰੇ ਤੇ ਪੱਕੇ ਤੌਰ ਤੇ ਪੁਲਸ ਚੌਕੀ ਬਿਠਾ ਦਿਤੀ ਜਾਵੇ ਤਾਕਿ ਕੂਕਿਆਂ ਨੂੰ ਉਥੇ ਇਕੱਤਰ ਹੋਣ ਦਾ ਮੌਕਾ ਨਾ ਮਿਲੇ।

2. ਸ਼ੱਕੀ ਆਦਮੀਆਂ ਉਤੇ ਕਰੜੀ ਨਿਗਰਾਨੀ ਰਖੀ ਜਾਵੇ ਤੇ ਉਨ੍ਹਾਂ ਦੀਆਂ ਜ਼ਮਾਨਤਾਂ ਲਈਆਂ ਜਾਣ।

3. ਨਾਮਧਾਰੀਆਂ ਦਾ ਪਰਚਾਰ ਤੇ ਦੀਵਾਨ ਬੰਦ ਕੀਤੇ ਜਾਣ। ਕਿਤੇ ਵੀ ਦਸ ਕੂਕਿਆਂ ਤੋਂ ਵਧ ਇਕੱਠੇ ਨਾ ਹੋਣ ਦਿਤੇ ਜਾਣ।

4. ਕੂਕਿਆਂ ਦੇ ਇਕੱਠੇ ਹੋਣ ਦੇ ਗੁਪਤ ਟਿਕਾਣਿਆਂ ਦਾ ਪਤਾ ਕੀਤਾ ਜਾਵੇ ਤੇ ਉਥੇ ਗਸ਼ਤੀ ਪੁਲਸ ਰਾਹੀਂ ਛਾਪੇ ਮਾਰੇ ਜਾਣ। ਇਸ ਤੋਂ ਬਿਨਾਂ ਸਾਰੇ ਪੰਜਾਬ ਵਿਚ ਥਾਂ ਥਾਂ ਕੂਕਿਆਂ ਦੇ ਵਡੇ ਵਡੇ ਕੇਂਦਰਾਂ ਤੇ ਨਿਗਰਾਨੀ ਰਖੀ ਜਾਵੇ।

5. ਜਦ ਤਕ ਕੂਕਿਆਂ ਦੀਆਂ ਖਤਰਨਾਕ ਕਾਰਵਾਈਆਂ ਬੰਦ ਨਹੀਂ ਹੋ ਜਾਂਦੀਆਂ ਉਸ ਸਮੇਂ ਤਕ ਲੁਧਿਆਨੇ ਫੌਜੀ ਦਸਤੇ ਰਖੇ ਜਾਣ।

6. ਨਾਜ਼ਮ ਮਲੇਰਕੋਟਲਾ, ਸ਼ਹਿਰ ਦੀ ਰਾਖੀ ਲਈ ਸੌ ਹਥਿਆਰ ਬੰਦ ਆਦਮੀ ਹਰ ਸਮੇਂ ਤਿਆਰ ਰਖੇ। ਹੋ ਸਕਦਾ ਹੈ ਕਿ ਕੂਕੇ ਕਿਸੇ ਸਮੇਂ ਵੀ ਇਕੱਠੇ ਹੋ ਕੇ, ਜੋਸ਼ ਵਿਚ ਆ ਕੇ ਬਦਲਾ ਲੈਣ ਲਈ ਮਲੇਰਕੋਟਲੇ ਉਤੇ ਧਾਵਾ ਬੋਲ ਦੇਣ।

7. ਹਰੇਕ ਜ਼ਿਲੇ ਦੇ ਡਿਪਟੀ ਕਮਿਸ਼ਨਰ ਅਤੇ ਪੁਲਸ ਕਪਤਾਨ, ਸਮੇਂ ਸਮੇਂ ਸਿਰ ਆਪੋ ਆਪਣੇ ਇਲਾਕੇ ਵਿਚ ਕੂਕਿਆਂ ਦੀਆਂ ਸਰਗਰਮੀਆਂ ਬਾਰੇ ਰਿਪੋਰਟਾਂ ਸਿਧਾ, ਸਕੱਤਰ ਪੰਜਾਬ ਸਰਕਾਰ ਨੂੰ ਭੇਜਦੇ ਰਿਹਾ ਕਰਨ।

ਉਪਰੋਕਤ ਹੁਕਮ ਦੀਆਂ ਨਕਲਾਂ ਸੰਬੰਧਤ ਅਧਿਕਾਰੀਆਂ ਨੂੰ ਭੇਜ ਦਿਤੀਆਂ ਗਈਆਂ। ਰਿਆਸਤ ਪਟਿਆਲਾ ਅਤੇ ਹੋਰਨਾਂ ਰਿਆਸਤਾਂ ਵਿਚ ਵੀ ਰਾਜਿਆਂ ਵਲੋਂ ਅਜਿਹੇ ਹੁਕਮ ਜਾਰੀ ਹੋ ਗਏ। ਸਰਕਾਰੀ ਮਸ਼ੀਨਰੀ ਦੇ ਇੰਨਾਂ ਜ਼ਿਆਦਾ ਚੌਕੰਨੇ ਹੋਣ ਨਾਲ, ਕਈ ਪਰਕਾਰ ਦੀਆਂ ਗਲਤ ਅਫ਼ਵਾਹਾਂ ਫੈਲਣ ਲਗ ਪਈਆਂ। ਕੋਈ ਨਾ ਕੋਈ ਅਫ਼ਵਾਹ ਫੈਲ ਜਾਂਦੀ ਕਿ ਅੱਜ ਫਲਾਣੀ ਥਾਂ ਤੇ ਕੂਕੇ ਇੱਕਠੇ ਹੋ ਕੇ, ਫਲਾਣੇ ਪਾਸੇ ਨੂੰ ਜਾ ਰਹੇ ਸਨ। ਝੱਟ ਪੱਟ ਸਾਰੇ ਤਾਰਾਂ

ਖੜਕ ਜਾਂਦੀਆਂ, ਗੱਡੀਆਂ ਦੀ ਤਲਾਸ਼ੀ ਸ਼ੁਰੂ ਹੋ ਜਾਂਦੀ, ਦਰਿਆਵਾਂ ਦੇ ਪੱਤਣਾਂ ਅਤੇ ਚੁਰੱਸਤਿਆਂ ਉਤੇ ਪੁਲਸ ਦੇ ਪਹਿਰੇ ਲੱਗ ਜਾਂਦੇ। ਅਜਿਹੀਆਂ ਅਫਵਾਹਾਂ ਦੇ ਕਾਰਨ ਜਲੰਧਰ, ਹੁਸ਼ਿਆਰਪੁਰ ਤੇ ਅੰਮ੍ਰਿਤਸਰ ਦੇ ਕਈ ਪਿੰਡਾਂ ਦੀ ਨਿਗਰਾਨੀ ਹੋਣ ਲੱਗ ਪਈ।

ਬਾਬਾ ਰਾਮ ਸਿੰਘ ਜੀ ਦੂਰ ਬੈਠੇ ਹੋਏ, ਚਿੱਠੀਆਂ ਰਾਹੀਂ ਬਾਬਾ ਹਰੀ ਸਿੰਘ ਜੀ ਤੇ ਹੋਰ ਸੇਵਕਾਂ ਨੂੰ ਅਖਵਾ ਭੇਜਦੇ ਸਨ ਕਿ ਉਨ੍ਹਾਂ ਦੇ ਨਮਿੱਤ ਅਖੰਡ ਪਾਠ ਤੇ ਸਾਧਾਰਨ ਪਾਠ ਕਰਵਾਏ ਜਾਣ। ਸ਼ੁਰੂ ਸ਼ੁਰੂ ਵਿਚ ਭੈਣੀ ਸਾਹਿਬ ਡੇਰੇ ਵਿਚ ਇੰਨੀ ਸਖਤੀ ਸੀ ਕਿ ਦੂਰੋਂ ਦੂਰੋਂ ਚਲ ਕੇ ਆਉਣ ਵਾਲੇ ਕੂਕਿਆਂ ਨੂੰ ਦਰਸ਼ਨ ਕਰਨ ਲਈ ਕਈ ਕਈ ਦਿਨ ਠਹਿਰਨਾ ਪੈਂਦਾ ਸੀ, ਜਾਂ ਉਂਜ ਹੀ ਨਿਰਾਸ਼ ਵਾਪਸ ਮੁੜਨਾ ਪੈਂਦਾ ਸੀ। ਅਜਿਹੇ ਹਾਲਾਤ ਵਿਚ ਬਾਬਾ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ, ਗੁਪਤ ਤੌਰ ਤੇ ਪਾਠ ਕਰਵਾਏ ਜਾਂਦੇ ਸਨ। ਜਦ ਕਦੀ ਅਜਿਹੇ ਮੌਕੇ ਦੀ ਸੂਹ ਸਰਕਾਰੀ ਕਰਮਚਾਰੀਆਂ ਦੇ ਕੰਨੀਂ ਪੈਂਦੀ ਤਾਂ ਸੰਬੰਧਤ ਪਾਰਟੀਆਂ ਤੇ ਪਰਬੰਧਕਾਂ ਨੂੰ ਸਜ਼ਾਵਾਂ ਦਿਤੀਆਂ ਜਾਂਦੀਆ ਜੋ ਆਮ ਤੌਰ ਤੇ ਹੇਠ ਲਿਖੇ ਅਨੁਸਾਰ ਹੋਇਆ ਕਰਦੀਆਂ ਸਨ :—

| | |
|---|---|
| ਪਾਠ ਕਰਾਉਣ ਵਾਲਾ | ਪੰਜ ਸਾਲ ਕੈਦ |
| ਪਾਠੀ ਸਿੰਘ | ਦੋ ਸਾਲ ਕੈਦ |
| ਧੂਪੀਏ ਸਿੰਘ | ਛੇ ਮਹੀਨੇ ਕੈਦ |
| ਲਾਂਗਰੀ ਸਿੰਘ | ਦੋ ਮਹੀਨੇ ਕੈਦ |

ਅਜੇਹੇ ਸਖਤੀ ਦੇ ਸਮੇਂ ਵੀ, ਬਾਬਾ ਜੀ ਦਾ ਹੁਕਮ ਮੰਨਦਿਆਂ ਹੋਇਆਂ ਉਨ੍ਹਾਂ ਦੇ ਸ਼ਰਧਾਵਾਨ ਸਿਦਕੀ ਸਿੱਖਾਂ ਵਲੋਂ ਜ਼ਮੀਨ ਵਿਚ ਭੋਰੇ ਪੁੱਟ ਕੇ ਅਤੇ ਹੋਰ ਕਈ ਪਰਕਾਰ ਦੇ ਜਾਸੂਸੀ ਢੰਗ ਵਰਤੋਂ ਵਿਚ ਲਿਆ ਕੇ ਇਸ ਕੰਮ ਨੂੰ ਪੂਰਾ ਕੀਤਾ ਜਾਂਦਾ ਰਿਹਾ ਹੈ।

ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਅਲਾਹਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਸਨ। ਪੰਜਾਬ ਸਰਕਾਰ ਇਨ੍ਹਾਂ ਕੈਦੀਆਂ ਉਤੇ ਖੁਲ੍ਹੇ ਤੌਰ ਤੇ ਮੁਕਦਮਾ ਚਲਾਉਣ ਤੋਂ ਝਿਜਕਦੀ ਸੀ। ਉਸ ਨੂੰ ਪੰਜਾਬ ਵਿਚ ਲੋਕ-ਰਾਇ ਦੀ ਬੜੀ ਚਿੰਤਾ ਸੀ ਤਾਂ ਜੋ ਕਿਸੇ ਪਰਕਾਰ ਦਾ ਝਗੜਾ ਜਾਂ ਬਗਾਵਤ ਨਾ ਉਠ ਖੜੀ ਹੋਵੇ। ਇਸ ਖਿਆਲ ਨੂੰ ਮੁਖ ਰਖਦਿਆਂ ਹੋਇਆਂ ਪੰਜਾਬ ਸਰਕਾਰ ਨੇ ਆਪਣੇ ਅਸਰ ਰਸੂਖ ਰਖਣ ਵਾਲੇ ਕਰਮਚਾਰੀਆਂ ਦੀ ਰਾਹੀਂ, ਵੱਡੇ ਵੱਡੇ ਸਰਦਾਰਾਂ ਤੇ ਜਾਗੀਰਦਾਰਾਂ ਪਾਸੋਂ ਸਰਕਾਰੀ ਕਾਰਵਾਈ ਦੀ ਪਰੋੜਤਾ ਕਰਵਾਈ। ਥਾਂ ਥਾਂ ਝੋਲੀਚੁਕ ਸਰਦਾਰਾਂ ਦੇ ਇਕੱਠ ਕਰ ਕੇ ਬਾਬਾ ਜੀ ਤੇ ਉਨ੍ਹਾਂ ਦੇ ਸ਼ਰਧਾਲੂਆਂ ਬਾਰੇ ਵਿਰੋਧਮਈ ਮਤੇ ਪਾਸ ਕਰ ਕੇ ਸਰਕਾਰ ਨੂੰ ਭੇਜੇ ਗਏ।

ਇਸ ਤੋਂ ਛੁੱਟ ਵੱਡੇ ਵੱਡੇ ਅਖਾੜਿਆਂ ਤੇ ਡੇਰਿਆਂ ਦੇ ਮਹੰਤਾਂ ਅਤੇ ਗੁਰਦੁਆਰਿਆਂ ਦੇ ਪੁਜਾਰੀਆਂ ਨੇ, ਸਰਕਾਰ ਦੀ ਨੀਤੀ ਨੂੰ ਰੱਜ ਕੇ ਸਲਾਹਿਆ ਅਤੇ ਕਿਹਾ ਕਿ ਕਿਸੇ ਸੂਰਤ ਵਿਚ ਵੀ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੀ ਰਿਹਾਈ ਨਹੀਂ ਕੀਤੀ ਜਾਣੀ ਚਾਹੀਦੀ। ਇਸ ਸਮੇਂ ਕੇਵਲ ਮਹੰਤ ਅਖਾੜਾ ਬ੍ਰਹਮ ਬੂਟਾ, ਮਹੰਤ ਡੇਰਾ ਧਿਆਨਪੁਰ (ਬਟਾਲੇ ਦੇ ਨੇੜੇ) ਅਤੇ ਸੰਤ ਨਰੈਣ ਸਿੰਘ ਸੇਖਣ ਵਾਲਿਆਂ ਨੇ ਆਪਣੇ ਵਿਚਾਰ ਪਰਗਟ ਕਰਦਿਆਂ ਹੋਇਆਂ ਕਿਹਾ ਕਿ ਬਾਬਾ ਜੀ ਇਕ ਮਹਾਂ ਪੁਰਸ਼ ਹਨ, ਜੇ ਕਰ ਉਨ੍ਹਾਂ ਨੂੰ ਛੱਡ ਦਿਤਾ ਜਾਵੇ ਤਾਂ ਉਹ ਪੰਜਾਬ ਵਿਚ

ਆ ਕੇ ਕੋਈ ਨੇਕੀ ਦਾ ਕੰਮ ਹੀ ਕਰਨਗੇ । ਪਰੰਤੂ ਉਨ੍ਹਾਂ ਦੀ ਆਵਾਜ਼ ਆਟੇ ਵਿਚ ਲੂਣ ਬਰਾਬਰ ਸੀ ।

ਬਾਬਾ ਜੀ ਦੇ ਅਲਾਹਬਾਦ ਨਜ਼ਰਬੰਦੀ ਦੇ ਸਮੇਂ ਵੀ, ਪੰਜਾਬ ਸਰਕਾਰ ਨੂੰ ਡਰ ਮਹਿਸੂਸ ਹੋ ਰਿਹਾ ਸੀ ਕਿ ਇਥੋਂ ਹੀ ਆਪਣੇ ਸ਼ਰਧਾਲੂ ਕੂਕਿਆਂ ਨੂੰ ਗੁਪਤ ਸੁਨੇਹਾ ਭੇਜ ਕੇ, ਸਾਰੇ ਪੰਜਾਬ ਵਿਚ ਰਾਜ ਰੌਲਾ ਨਾ ਪਵਾ ਦੇਣ । ਉਂਜ ਵੀ ਸਰਕਾਰ ਬਾਬਾ ਜੀ ਅਤੇ ਬਾਕੀ ਸੂਬਿਆਂ ਨੂੰ ਇਕ ਥਾਂ ਨਹੀਂ ਸੀ ਰਖਣਾ ਚਾਹੁੰਦੀ । ਸੋ ਉਨ੍ਹਾਂ ਨੂੰ ਦੋ ਤਿੰਨ ਮਹੀਨੇ ਅਲਾਹਬਾਦ ਰੱਖ ਕੇ ਨਿੱਜੀ ਸੇਵਕ ਨਾਨੂੰ ਸਿੰਘ ਸਮੇਤ ਰੰਗੂਨ ਅਤੇ ਬਾਕੀ ਸੂਬਿਆਂ ਨੂੰ ਵੱਖ ਵੱਖ ਜੇਲ੍ਹਾਂ ਵਿਚ ਭੇਜ ਦਿਤਾ ਗਿਆ । ਪੰਜ ਮਹੀਨੇ ਤਕ ਸੈਂਟਰਲ ਜੇਲ੍ਹ ਰੰਗੂਨ ਦੇ ਇਕ ਚੁਬਾਰੇ ਵਿਚ ਟਿਕੇ । ਇਸ ਤੋਂ ਪਿਛੋਂ ਆਪ ਨੂੰ ਛਾਉਣੀ ਵਿਖੇ ਡਾਕਖਾਨੇ ਵਾਲੇ ਬੰਗਲੇ ਵਿਚ ਰਖਿਆ ਗਿਆ । ਮੁੜ ਆਪ ਨੂੰ ਸਤੰਬਰ 1880 ਵਿਚ ਮਰਗੋਈ ਪੁਚਾ ਦਿਤਾ ਗਿਆ ।

ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਮਿਲਣ ਤੋਂ ਬਾਅਦ ਤਿੰਨ ਸਾਲ ਤਕ ਉਨ੍ਹਾਂ ਬਾਬਤ ਕੋਈ ਉੱਘ ਸੁੱਘ ਨਾ ਨਿਕਲ ਸਕੀ । ਫਿਰ ਦਰਬਾਰਾ ਸਿੰਘ ਕੂਕੇ ਨੇ ਪੁਲਸ ਕਪਤਾਨ ਬਾਰਬਟਨ ਦੀ ਮੇਮ ਪਾਸੋਂ ਕਿਸੇ ਢੰਗ ਨਾਲ ਸੂਹ ਕੱਢੀ ਤੇ ਆਪ ਜਾ ਕੇ ਬਾਬਾ ਜੀ ਪਾਸੋਂ ਪਹਿਲਾ ਹੁਕਮਨਾਮਾ ਲਿਆਇਆ । ਉਸ ਤੋਂ ਉਪਰੰਤ ਕਈ ਸ਼ਰਧਾਲੂ ਰਸਤੇ ਦੀਆਂ ਕਈ ਪਰਕਾਰ ਦੀਆਂ ਔਕੜਾਂ ਝਲਦੇ ਤੇ ਪੁਲਸ ਦੀਆਂ ਨਜ਼ਰਾਂ ਤੋਂ ਬਚਦੇ ਹੋਏ, ਸਖਤ ਪਹਿਰੇ ਦੇ ਹੁੰਦਿਆਂ ਹੋਇਆਂ ਵੀ, ਆਪ ਜੀ ਦੇ ਦਰਸ਼ਨ ਕਰਨ ਜਾਂਦੇ ਤੇ ਹੁਕਮਨਾਮੇ ਲਿਆ ਕੇ ਸੰਗਤਾਂ ਤਕ ਪਹੁੰਚਾਉਂਦੇ ਰਹੇ । ਦੇਸ਼ ਨਿਕਾਲੇ ਦੇ ਸਮੇਂ ਵਿਚ ਲਗਪਗ ਸੌ ਸ਼ਰਧਾਲੂ ਗੁਪਤ ਰੂਪ ਵਿਚ ਸਮੇਂ ਸਮੇਂ ਸਿਰ ਆਪ ਜੀ ਦੇ ਦਰਸ਼ਨ ਕਰਨ ਗਏ, ਜਿਨ੍ਹਾਂ ਵਿਚੋਂ ਮਾਈ ਪਰਤਾਪ ਕੌਰ, ਮਾਈ ਚੰਦ ਕੌਰ ਤੇ ਮਾਈ ਜੁਆਲਾ ਦੇਈ ਨਾਂ ਦੀਆਂ ਤਿੰਨ ਇਸਤਰੀਆਂ ਵੀ ਸਨ । ਬਾਬਾ ਜੀ ਨੇ ਇਨ੍ਹਾਂ ਸੇਵਕਾਂ ਦੇ ਹੱਥੀਂ ਕਈ ਚਿੱਠੀਆਂ ਤੇ ਹੁਕਮਨਾਮੇ ਭੇਜੇ, ਜਿਨ੍ਹਾਂ ਵਿਚੋਂ ਕਈ ਰਾਹ ਵਿਚ ਫੜੇ ਵੀ ਜਾਂਦੇ ਸਨ ਜਿਸ ਦਾ ਫਲ ਰੂਪ ਲਿਆਉਣ ਵਾਲੇ ਨੂੰ ਕਈ ਤਸੀਹੇ ਝਲਣੇ ਪੈਂਦੇ ਸਨ । ਬਾਬਾ ਜੀ ਨੂੰ ਵੀ ਪੁਛ ਗਿੱਛ ਕੀਤੀ ਜਾਂਦੀ ਸੀ ਤੇ ਪਹਿਰੇ ਤਕੜੇ ਕਰਨ ਦੀਆਂ ਹਦਾਇਤਾਂ ਜਾਰੀ ਹੋ ਜਾਂਦੀਆਂ ਸਨ ।

ਇਸ ਪਰਕਾਰ ਦਿਨ ਬਤੀਤ ਕਰਦਿਆਂ ਹੋਇਆਂ, ਸਰਕਾਰੀ ਐਲਾਨ ਅਨੁਸਾਰ ਆਪ ਲੱਗ ਪਗ 70 ਸਾਲਾਂ ਦੀ ਆਯੂ ਭੋਗ ਕੇ 29 ਦਸੰਬਰ 1885 ਨੂੰ ਮਰਗੋਈ ਜੇਲ੍ਹ ਵਿਚ ਪਰਲੋਕ ਸਿਧਾਰ ਗਏ ਅਤੇ 30 ਦਸੰਬਰ 1925 ਨੂੰ ਸਵੇਰੇ ਨੌਂ ਵਜੇ ਤਨਾਸਰਮ ਵਿਖੇ ਆਪਦਾ ਅੰਤਮ ਸਸਕਾਰ ਕਰ ਦਿਤਾ ਗਿਆ ।

# ਬਾਬਾ ਗੁਰਦਿਤ ਸਿੰਘ

ਭਾਰਤ ਦੇ ਅਣਖੀਲੇ ਸਪੂਤ ਤੇ ਪਰਸਿਧ ਦੇਸ਼ ਭਗਤ ਬਾਬਾ ਗੁਰਦਿਤ ਸਿੰਘ ਦੀ ਦਾ ਜਨਮ ਮਾਝੇ ਦੇ ਕੇਂਦਰ ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਛੋਟੇ ਜਿਹੇ ਨਗਰ ਸਰਹਾਲੀ ਵਿਚ, ਸੰਨ 1859 ਵਿਚ ਸਰਦਾਰ ਹੁਕਮ ਸਿੰਘ ਦੇ ਘਰ ਹੋਇਆ। ਉਨ੍ਹਾਂ ਦਾ ਬਚਪਨ ਪੰਜਾਬ ਦੇ ਆਮ ਪੇਂਡੂ ਬੱਚਿਆਂ ਵਾਂਗ ਆਪਣੇ ਆਂਢ ਗੁਆਂਢ ਹਮ-ਉਮਰ ਸਾਥੀਆਂ ਨਾਲ ਖੇਡਣ ਵਿਚ ਬਤੀਤ ਹੋਇਆ।ਜਦ ਆਪ ਛੇ ਸਾਲ ਦੇ ਹੋਏ ਤਾਂ ਆਪ ਨੂੰ ਪਿੰਡ ਦੀ ਧਰਮਸ਼ਾਲਾ ਵਿਚ ਧਰਮਸਾਲੀਏ ਪਾਸ ਪੜ੍ਹਨੇ ਪਾ ਦਿਤਾ। ਸਕੂਲ ਤਾਂ ਉਨ੍ਹਾਂ ਦਿਨਾਂ ਵਿਚ ਹੁੰਦੇ ਹੀ ਨਹੀਂ ਸਨ। ਧਰਮਸਾਲਾ ਵਿਚ ਰਹਿਣ ਵਾਲੇ ਸੰਨਿਆਸੀ ਬਾਵੇ ਨੇ ਪੰਜ ਗਰੰਥੀ ਪੜ੍ਹਾਉਣੀ ਸ਼ੁਰੂ ਕਰ ਦਿਤੀ। ਇਰਾਦੇ ਦੀ ਦਰਿੜਤਾ ਤੇ ਜ਼ਿਦੀ ਸੁਭਾ ਤਾਂ ਆਪ ਦਾ ਸ਼ੁਰੂ ਤੋਂ ਹੀ ਸੀ। ਇਕ ਦਿਨ ਪੜ੍ਹਦਿਆਂ ਪੜ੍ਹਦਿਆਂ ਕਿਸੇ ਗੱਲੋਂ ਬਾਵਾ ਜੀ ਨਾਲ ਅਣਬਣ ਹੋ ਗਈ। ਆਪ ਰੋਜ ਵਜੋਂ ਉਠ ਕੇ ਘਰ ਆ ਗਏ। ਉਨ੍ਹਾਂ ਦਾ ਦਿਲ ਪੜ੍ਹਾਈ ਤੋਂ ਉਚਾਟ ਹੋ ਚੁਕਾ ਸੀ। ਅਗਲੇ ਦਿਨ ਬਾਵਾ ਜੀ ਦੇ ਭੇਜੇ ਮੁੰਡੇ ਜਦ ਇਨ੍ਹਾਂ ਨੂੰ ਘਰੋਂ ਸੱਦਣ ਆਏ ਤਾਂ ਨਾਂਹ ਨੁਕਰ ਦੀ ਪਰਵਾਹ ਨਾ ਕਰਦਿਆਂ ਹੋਇਆਂ ਮਾਤਾ ਨੇ ਬਦੋਬਦੀ ਉਨ੍ਹਾਂ ਨਾਲ ਤੋਰ ਦਿਤਾ। ਬਾਲਕ ਗੁਰਦਿਤ ਸਿੰਘ ਦਾ ਦਿਲ ਧਰਮਸਾਲਾ ਵਿਚ ਉੱਕਾ ਨਹੀਂ ਸੀ ਲਗਦਾ। ਉਹ ਕੋਈ ਪੱਜ ਲਾ ਕੇ ਉਥੋਂ ਖਿਸਕ ਤੁਰਿਆ ਤੇ ਘਰ ਆਉਣ ਦੀ ਥਾਂ ਪਿੰਡੋਂ ਬਾਹਰੋ ਬਾਹਰ ਹੁੰਦਾ ਹੋਇਆ, ਪੁਛਦਾ ਪੁਛਾਂਦਾ ਦਸ ਕੋਹ ਪੈਂਡਾ ਮਾਰ ਕੇ ਦਿਨ ਢਲਦੇ ਤਕ ਪਿੰਡ ਕੰਗ ਪਹੁੰਚ ਗਿਆ। ਇਥੇ ਇਨ੍ਹਾਂ ਦੇ ਘਰਾਂ ਵਿਚੋਂ ਇਕ ਲੜਕੀ, ਬੀਬੀ ਚੰਦੀ ਵਿਆਹੀ ਹੋਈ ਸੀ। ਬੀਬੀ ਦੇ ਪੁਛਣ ਤੇ ਉਸ ਨੇ ਦਸਿਆ ਕਿ ਮੈਂ ਆਪਣੇ ਨਾਨਕੇ ਨਰਾਇਣਗੜ੍ਹ ਆਪਣੇ ਮਾਮੇ ਪਾਸੋਂ ਪੋਥੀ ਲੈਣ ਵਾਸਤੇ ਜਾ ਰਿਹਾ ਹਾਂ। ਬੀਬੀ ਨੂੰ ਉਸ ਦੇ ਮਾਪਿਆਂ ਉਤੇ ਬੜਾ ਹਿਰਖ ਆਇਆ ਜਿਨ੍ਹਾਂ ਨੇ ਇਸ ਮਾਸੂਮ ਬਾਲਕ ਨੂੰ ਇਕੱਲਿਆਂ ਹੀ ਤੋਰ ਦਿਤਾ ਸੀ। ਉਸ ਵਿਚਾਰੀ ਨੂੰ ਵਿਚਲੀ ਗੱਲ ਦਾ ਕੀ ਪਤਾ ਸੀ ?

ਗੁਰਦਿਤ ਸਿੰਘ ਰਾਤ ਉਥੇ ਰਹਿ ਕੇ ਦਿਨ ਚੜ੍ਹਦਿਆਂ ਹੀ ਠੰਡੇ ਠੰਡੇ ਆਪਣੇ ਰਾਹੇ ਪੈ ਗਿਆ ਤੇ ਰਵਾਂ ਰਵੀਂ ਤੁਰਦਾ ਹੋਇਆ ਦੁਪਹਿਰ ਤਕ ਨਰਾਇਣਗੜ੍ਹ ਪਹੁੰਚ ਗਿਆ। ਮਾਮੀ ਨੇ ਬੱਚੇ ਦਾ ਮੱਥਾ ਚੁੰਮਿਆ ਤੇ ਪਿਆਰ ਦਿਤਾ। ਉਸ ਦਾ ਖਿਆਲ ਸੀ ਕਿ ਮਾਤਾ ਪਿਛੇ ਆ ਰਹੀ ਹੋਵੇਗੀ। ਥੋੜ੍ਹੀ ਦੇਰ ਉਡੀਕਣ ਤੋਂ ਬਆਦ ਜਦ ਉਸ ਨੂੰ ਪਤਾ ਲੱਗਾ ਕਿ ਇਹ ਇਕੱਲਾ ਹੀ ਐਡੀ ਦੂਰ ਆਇਆ ਹੈ ਤਾਂ ਉਹ ਸੁਣ ਕੇ ਹੈਰਾਨ ਰਹਿ ਗਈ।

ਦੂਜੇ ਪਾਸੇ ਪਿੰਡ ਵਿਚ ਗੁਰਦਿਤ ਸਿੰਘ ਦੀ ਭਾਲ ਸ਼ੁਰੂ ਹੋ ਗਈ। ਸਾਥੀ ਮੁੰਡਿਆਂ ਦੇ

ਘਰੋਂ ਪੁਛ ਪੜਤਾਲ ਕੀਤੀ ਗਈ। ਬਾਹਰ ਅੰਦਰ ਖੇਤਾਂ ਅਤੇ ਖੂਹਾਂ ਉਤੇ ਵੇਖਣ ਲਈ ਬੰਦੇ ਭਜਾਏ ਗਏ। ਨੇੜੇ ਬੰਨੇ ਅੰਗੀਂ ਸਾਕੀਂ ਸੁਨੇਹੇ ਭੇਜੇ ਗਏ। ਨਰਾਇਣਗੜ੍ਹ ਖਬਰ ਕਰਨ ਲਈ ਖੁਸ਼ਾਲੇ ਨਾਈ ਨੂੰ ਭੇਜਿਆ ਗਿਆ। ਜਦ ਖੁਸ਼ਾਲਾ ਨਰਾਇਣਗੜ੍ਹ ਪੁੱਜਾ ਤਾਂ ਗੁਰਦਿਤ ਸਿੰਘ ਨੂੰ ਘਰ ਬੈਠਾ ਵੇਖ ਕੇ ਉਸ ਦੀ ਖੁਸ਼ੀ ਦਾ ਕੋਈ ਅੰਤ ਨਾ ਰਿਹਾ ਤੇ ਉਹ ਮਾਪਿਆਂ ਨੂੰ ਦਸਣ ਲਈ ਮੁੜਦੇ ਪੈਰੀਂ ਸਰਹਾਲੀ ਪਰਤ ਆਇਆ। ਗੁਰਦਿਤ ਸਿੰਘ ਨੇ ਬਾਵਾ ਜੀ ਨਾਲ ਹੋਈ ਸਾਰੀ ਗਲਬਾਤ ਦਸੀ ਤੇ ਆਪ ਤਿੰਨ ਚਾਰ ਮਹੀਨੇ ਨਾਨਕੇ ਟਿਕ ਕੇ ਮੁੜ ਸਰਹਾਲੀ ਪਰਤ ਆਇਆ। ਪੜ੍ਹਨ ਦਾ ਖਿਆਲ ਹੁਣ ਉਸ ਨੇ ਬਿਲਕੁਲ ਛਡ ਦਿਤਾ ਸੀ।

ਇਕ ਵੇਰ ਦੀ ਗੱਲ ਹੈ, ਵਾਢੀਆਂ ਦੇ ਦਿਨ ਸਨ। ਸਾਰੇ ਲੋਕ ਆਪੋ ਆਪਣੇ ਕੰਮਾਂ ਕਾਰਾਂ ਵਿਚ ਜੁੱਟੇ ਹੋਏ ਸਨ। ਖੇਤਾਂ ਦੀ ਵਹਾਈ ਤੇ ਖੂਹਾਂ ਦੀ ਸਿੰਜਾਈ ਬੰਦ ਸੀ। ਗੁਰਦਿਤ ਸਿੰਘ ਤੇ ਉਸ ਦੇ ਸਾਥੀ ਮੁੰਡੇ ਪਸ਼ੂ ਚਾਰਦੇ ਸਨ। ਉਸ ਨੂੰ ਬਹੁਤ ਤੇਹ ਲੱਗੀ ਤੇ ਉਹ ਖੂਹ ਉਤੇ ਪਾਣੀ ਪੀਣ ਗਿਆ। ਖੂਹ ਖੜਾ ਸੀ। ਉਸ ਨੇ ਟਿੰਡਾਂ ਉਤੇ ਚੜ੍ਹ ਕੇ ਖੂਹ ਗੇੜਨ ਦਾ ਯਤਨ ਕੀਤਾ। ਭਾਣਾ ਰੱਬ ਦਾ, ਉਹਦਾ ਪੈਰ ਐਸਾ ਤਿਲਕਿਆ ਕਿ ਉਹ ਘੜੰਮ ਕਰਦਾ ਖੂਹ ਵਿਚ ਜਾ ਡਿੱਗਾ। ਉਸ ਵੇਲੇ ਉਸਦੀ ਆਯੂ ਬਾਰਾਂ ਕੁ ਸਾਲ ਦੀ ਸੀ। ਖੂਹ ਤੋਂ ਥੋੜ੍ਹੀ ਵਿੱਥ ਤੇ ਟਾਹਲੀ ਦੀ ਛਾਵੇਂ ਮਾਈ ਖੇਮੋ ਬੈਠੀ ਹੋਈ ਸੀ। ਮੁੰਡਾ ਖੂਹ ਵਿਚ ਡਿਗਦਾ ਵੇਖ ਕੇ ਉਸ ਨੇ ਉਚੀ ਉਚੀ ਰੌਲਾ ਪਾਉਣਾ ਸ਼ੁਰੂ ਕਰ ਦਿਤਾ। ਖੂਹ ਵਿਚ ਪਾਣੀ ਚੋਖਾ ਡੂੰਘਾ ਸੀ। ਗੁਰਦਿਤ ਸਿੰਘ ਨੂੰ ਇਕ ਦੋ ਗੋਤੇ ਆਏ ਪਰ ਉਸ ਹੌਸਲਾ ਨਾ ਛਡਿਆ। ਪਾਣੀ ਦੇ ਜ਼ੋਰ ਨਾਲ ਟਾਕਰਾ ਕਰਦਿਆਂ ਹੋਇਆਂ ਉਸ ਦਾ ਹੱਥ ਮਾਲ੍ਹ ਨੂੰ ਪੈ ਗਿਆ। ਫਿਰ ਕੀ ਸੀ, ਉਸ ਦੀ ਜਾਨ ਵਿਚ ਜਾਨ ਆਈ ਤੇ ਉਹ ਟਿੰਡਾਂ ਰਾਹੀਂ ਚੜ੍ਹਦਾ ਹੋਇਆ ਸਹੀ ਸਲਾਮਤ ਬਾਹਰ ਆ ਗਿਆ। ਮਾਈ ਦੀ ਦੁਹਾਈ ਸੁਣ ਕੇ ਲਾਗੇ ਬੰਨਿਉਂ ਲੋਕ ਖੂਹ ਵਲ ਨੂੰ ਦੌੜਦੇ ਆਏ। ਉਨ੍ਹਾਂ ਦੇ ਪੁਜਣ ਤਕ ਗੁਰਦਿਤ ਸਿੰਘ ਮਲਕੜੇ ਹੀ ਖੂਹ ਵਿਚੋਂ ਬਾਹਰ ਨਿਕਲ ਆਇਆ ਸੀ।

ਗੁਰਦਿਤ ਸਿੰਘ ਨੂੰ ਬਚਪਨ ਤੋਂ ਹੀ ਘੋੜ ਸਵਾਰੀ ਦਾ ਬੜਾ ਸ਼ੌਕ ਸੀ ਤੇ ਘੋੜ ਦੌੜ ਵਿਚ ਉਚੇਚੇ ਸ਼ੌਕ ਨਾਲ ਹਿੱਸਾ ਲਿਆ ਕਰਦਾ ਸੀ। ਉਨ੍ਹਾਂ ਦਿਨਾਂ ਵਿਚ ਘੋੜੇ ਘੋੜੀਆਂ ਰਖਣ ਦਾ ਰਿਵਾਜ ਆਮ ਸੀ ਤੇ ਲੋਕ ਬੜੀਆਂ ਰੀਝਾਂ ਨਾਲ ਘੋੜਿਆਂ ਦੀ ਸੇਵਾ ਕਰਦੇ ਹੁੰਦੇ ਸਨ। ਚੰਗੀ ਨਸਲ ਦੇ ਘੋੜੇ ਪਾਲਣੇ ਸਰਦਾਰੀ ਸ਼ੌਕ ਸਮਝਿਆ ਜਾਂਦਾ ਸੀ ਤੇ ਮੇਲੇ ਮੁਸਾਹਿਬਿਆਂ ਉਤੇ ਹੋਰਨਾਂ ਖੇਡਾਂ ਦੇ ਮੁਕਾਬਲਿਆਂ ਦੇ ਨਾਲ ਨਾਲ ਨੇਜ਼ਾਬਾਜ਼ੀ ਤੇ ਘੋੜ ਦੌੜ ਦੇ ਮੁਕਾਬਲੇ ਵੀ ਹੋਇਆ ਕਰਦੇ ਸਨ। ਗੁਰਦਿਤ ਸਿੰਘ ਬੜਾ ਦਲੇਰ ਨੌਜਵਾਨ ਸੀ ਤੇ ਘੋੜ ਸਵਾਰੀ ਵਿਚ ਚੰਗਾ ਹੁਸ਼ਿਆਰ ਹੋਣ ਕਰ ਕੇ ਕਈ ਵਾਰ ਜਿਤਿਆ ਕਰਦਾ ਸੀ।

ਇਕ ਵੇਰ ਦੀ ਗੱਲ ਹੈ ਕਿ ਇਨ੍ਹਾਂ ਦੇ ਭਾਈਚਾਰੇ ਵਿਚੋਂ ਭਾਈ ਖਜ਼ਾਨ ਸਿੰਘ ਦਾ ਵਿਆਹ ਸੀ। ਜੰਞ ਨੇ ਪਿੰਡ ਮਹੀਆਂ ਵਾਲਾ (ਜ਼ਿਲ੍ਹਾ ਫਿਰੋਜ਼ਪੁਰ) ਢੁਕਣਾ ਸੀ। ਗੁਰਦਿਤ ਸਿੰਘ ਵੀ ਜੰਞ ਲਈ ਤਿਆਰ ਹੋਇਆ। ਉਨ੍ਹਾਂ ਦਿਨਾਂ ਵਿਚ ਬਹੁਤੀਆਂ ਜੰਞਾਂ ਘੋੜੀਆਂ ਉਤੇ ਹੀ ਜਾਇਆ ਕਰਦੀਆਂ ਸਨ। ਜਾਂਞੀਆਂ ਨੇ ਆਪੋ ਆਪਣੀਆਂ ਘੋੜੀਆਂ ਨੂੰ ਖੂਬ ਸਜਾ ਫਬਾ ਕੇ ਲਿਆਂਦਾ। ਇਕ ਘੋੜੀ ਬੜੀ ਚਲਾਕ ਤੇ ਅੱਖੜ ਸੀ ਜੋ ਖਰਾਬ ਹੋਣ ਕਰਕੇ ਕਿਸੇ ਰਸਾਲੇ 'ਚੋਂ ਨੀਲਾਮ ਹੋਈ ਹੋਈ ਸੀ।

ਕੋਈ ਵੀ ਜਾਂਵੀ ਉਸ ਘੋੜੀ ਵਲ ਮੂੰਹ ਨਹੀਂ ਸੀ ਕਰਦਾ। ਅੰਤ ਉਸ ਘੋੜੀ ਤੇ ਗੁਰਦਿਤ ਸਿੰਘ ਦਾ ਗੁਣਾ ਪਿਆ। ਉਸ ਘੋੜੀ ਬਾਰੇ ਪਰਸਿਧ ਸੀ ਕਿ ਇਹ ਘੋੜੀ ਕੋਈ ਸਵਾਰ ਨਹੀਂ ਝੱਲਦੀ। ਜਦ ਕੋਈ ਸਵਾਰ ਉਸ ਵਲ ਵਧਦਾ ਤਾਂ ਉਹ ਉਸ ਵਲ ਸਿਰ ਕਰਕੇ ਖਲੋ ਜਾਂਦੀ ਤੇ ਪਿਛਾਂਹ ਹਟਦੀ ਜਾਂਦੀ। ਗੁਰਦਿਤ ਸਿੰਘ ਨੇ ਪਹਿਲਾਂ ਉਸ ਦੇ ਸਿਰ ਤੇ ਪਿਆਰ ਦਿਤਾ, ਉਸ ਦੀਆਂ ਅੱਖਾਂ ਨੂੰ ਪਿਆਰ ਨਾਲ ਥਪਕਿਆ ਤੇ ਮੱਠੀ ਮੱਠੀ ਖਾਰਸ਼ ਕੀਤੀ। ਜਦੋਂ ਘੋੜੀ ਨੇ ਅੱਖ ਮੀਟੀ ਤਾਂ ਉਹ ਬੜੀ ਫੁਰਤੀ ਨਾਲ ਉਸ ਉਤੇ ਸਵਾਰ ਹੋ ਗਿਆ। ਘੋੜੀ ਨੇ ਤਿੰਨ ਚਾਰ ਵੇਰ ਆਪਣੀਆਂ ਅਗਲੀਆਂ ਲੱਤਾਂ ਚੁਕ ਸਿੱਧੀ ਖਲੋ ਕੇ ਸਵਾਰ ਨੂੰ ਡੇਗਣ ਦੀ ਕੋਸ਼ਸ਼ ਕੀਤੀ ਪਰ ਗੁਰਦਿਤ ਸਿੰਘ ਲਗਾਮ ਖਿਚ ਕੇ ਉਸ ਦੀ ਧੌਣ ਨਾਲ ਚੰਬੜਿਆ ਰਿਹਾ। ਫਿਰ ਉਸ ਨੇ ਦੌੜਨਾ ਸ਼ੁਰੂ ਕੀਤਾ। ਗੁਰਦਿਤ ਸਿੰਘ ਨੇ ਉਸ ਦਾ ਮੂੰਹ ਖੁਲ੍ਹੀਆਂ ਪੈਲੀਆਂ ਵਲ ਕਰ ਦਿਤਾ। ਵੀਹ ਕੁ ਮਿੰਟ ਦੀ ਭਰਵੀਂ ਦੌੜ ਪਿਛੋਂ ਉਸ ਦੇ ਕਦਮ ਸੁਸਤ ਪੈਣ ਲੱਗੇ। ਹੁਣ ਗੁਰਦਿਤ ਸਿੰਘ ਸ਼ੇਰ ਹੋ ਗਿਆ ਤੇ ਉਸ ਨੂੰ ਲਲਕਾਰ ਲਲਕਾਰ ਕੇ ਭਜਾਉਂਦਾ ਗਿਆ। ਗੱਲ ਕੀ ਹਰੀਕੇ ਪੱਤਣ ਤਕ ਪਹੁੰਚਦਿਆਂ ਪਹੁੰਚਦਿਆਂ ਘੋੜੀ ਬਿਲਕੁਲ ਉਸ ਦੇ ਵਸ ਹੋ ਗਈ। ਜਦ ਉਹ ਘੋੜੀ ਤੋਂ ਉਤਰਿਆ, ਪਿੱਠ ਉਤੇ ਥਾਪੀ ਦਿਤੀ ਤਾਂ ਘੋੜੀ ਵੀ ਪਿਆਰ ਨਾਲ ਹਿਣਕੀ। ਮਹੀਆਂ ਵਾਲੇ ਜਾ ਕੇ ਅਗਲੇ ਦਿਨ ਘੋੜੇ ਘੋੜੀਆਂ ਦੀ ਦੌੜ ਹੋਈ। ਉਥੇ ਵੀ ਇਹ ਘੋੜੀ ਸਭ ਤੋਂ ਅੱਗੇ ਆਈ।

ਭਾਈ ਖਜ਼ਾਨ ਸਿੰਘ ਦਾ ਭਰਾ ਸਰਦਾਰ ਕਾਹਨ ਸਿੰਘ ਯਾਰਾਂ ਨੰਬਰ ਰਸਾਲੇ ਵਿਚ ਨੌਕਰ ਸੀ। ਉਹ ਗੁਰਦਿਤ ਸਿੰਘ ਦੀ ਘੋੜ ਸਵਾਰੀ ਤੋਂ ਬੜਾ ਪਰਭਾਵਤ ਹੋਇਆ ਅਤੇ ਉਸ ਨੂੰ ਰਸਾਲੇ ਵਿਚ ਭਰਤੀ ਹੋਣ ਦੀ ਪਰੇਰਨਾ ਕੀਤੀ। ਉਸ ਦਾ ਖਿਆਲ ਸੀ ਕਿ ਗੁਰਦਿਤ ਸਿੰਘ ਵਰਗਾ ਯੋਗ ਘੋੜ ਸਵਾਰ ਜ਼ਰੂਰ ਤਰੱਕੀ ਕਰੇਗਾ। ਕਿਸੇ ਦਿਨ ਨੂੰ ਵੱਡਾ ਅਫਸਰ ਬਣ ਜਾਵੇਗਾ। ਕਾਹਨ ਸਿੰਘ ਦਾ ਰਸਾਲਾ ਉਨ੍ਹਾਂ ਦਿਨਾਂ ਵਿਚ ਅੰਬਾਲੇ ਛਾਉਣੀ ਵਿਚ ਸੀ ਤੇ ਉਸ ਨੇ ਛੁੱਟੀ ਤੋਂ ਵਾਪਸ ਜਾਂਦਿਆਂ ਹੀ ਗੁਰਦਿਤ ਸਿੰਘ ਨੂੰ ਭਰਤੀ ਕਰਨ ਵਾਸਤੇ ਬੁਲਾ ਲਿਆ। ਗੁਰਦਿਤ ਸਿੰਘ ਭਰਤੀ ਕਰਨ ਵਾਲੇ ਅੰਗਰੇਜ਼ ਅਫਸਰ ਦੇ ਸਾਹਮਣੇ ਪੇਸ਼ ਹੋਇਆ, ਮਿਣਤੀ ਹੋਈ ਤਾਂ ਗੋਰੇ ਸਾਹਿਬ ਨੇ ਮੁਸਕਰਾ ਕੇ ਕਿਹਾ, "ਅਬੀ ਟੁਮਾਰੀ ਛਾਟੀ ਛੋਟੀ ਹੈ, ਟਗੜਾ ਹੋ ਕਰ ਆਨਾ"। ਗੁਰਦਿਤ ਸਿੰਘ ਨੇ ਪਿੰਡ ਆਉਣਾ ਮੁਨਾਸਿਬ ਨਾ ਸਮਝਿਆ ਤੇ ਉਥੋਂ ਸਿੱਧਾ ਹੀ ਮਲਾਇਆ ਵਿਚ ਆਪਣੇ ਵੱਡੇ ਭਰਾ ਪਹਿਲੂ ਸਿੰਘ ਪਾਸ ਚਲਾ ਗਿਆ।

ਮਲਾਇਆ ਵਿਚ ਪਹੁੰਚ ਕੇ ਪਹਿਲਾਂ ਤੈਪਿੰਗ ਦੇ ਇਕ ਚੀਨੀ ਵਪਾਰੀ ਦੀ ਚੌਂਕੀਦਾਰੀ ਕੀਤੀ ਤੇ ਮੁੜ ਕੁਝ ਪੂੰਜੀ ਜੋੜ ਕੇ ਡੇਅਰੀ ਦਾ ਕੰਮ ਸ਼ੁਰੂ ਕਰ ਲਿਆ। ਫਿਰ ਉਨ੍ਹਾਂ ਨੇ ਕਿਸੇ ਭਾਈਵਾਲ ਦੇ ਨਾਲ ਰਲ ਕੇ ਠੇਕੇ ਲੈਣੇ ਸ਼ੁਰੂ ਕਰ ਦਿਤੇ।

ਸੰਨ 1883 ਵਿੱਚ, ਗੁਰਦਿਤ ਸਿੰਘ ਦੀ ਸ਼ਾਦੀ ਬੀਬੀ ਰਤਨ ਕੌਰ ਸਪੁਤਰੀ ਸਰਦਾਰ ਗੁਲਾਬ ਸਿੰਘ, ਪਿੰਡ ਤਿਮੋਵਾਲ ਨਾਲ ਹੋ ਗਈ। ਬੀਬੀ ਰਤਨ ਕੌਰ ਬੜੇ ਨੇਕ ਤੇ ਰੱਜੇ ਪੁੱਜੇ ਜ਼ਿਮੀਂਦਾਰ ਘਰਾਣੇ ਦੀ ਲੜਕੀ ਸੀ। ਸੁਭਾ ਬੜਾ ਨਿੱਘਾ ਤੇ ਗੰਭੀਰ, ਨਿਤਨੇਮ ਦੀ ਪਰੇਰਣ ਤੇ ਪਤੀ ਨੂੰ ਰੱਬ ਵਾਂਗ ਪੂਜਦੀ ਸੀ। ਸਿਆਣਪ ਏਨੀ ਕਿ ਗਲੀ ਗੁਆਂਢ ਦੀਆਂ ਤੀਵੀਆਂ ਆਪਣੇ ਨਿੱਤ ਦੇ ਵਿਚਾਰਾਂ ਵਿਚ ਸਲਾਹ ਲੈਣ ਆਉਂਦੀਆਂ ਰਹਿੰਦੀਆਂ ਸਨ। ਭਾਣਾ ਰੱਬ ਦਾ, ਉਸ ਦੀ ਗੋਦ

ਸਖਣੀ ਹੀ ਰਹੀ।

ਬੀਬੀ ਰਤਨ ਕੌਰ ਦੀ ਕੁਖੋਂ ਕੋਈ ਸੰਤਾਨ ਪੈਦਾ ਨਾ ਹੋਣ ਕਰ ਕੇ ਰਿਸ਼ਤੇਦਾਰਾਂ ਦੇ ਜ਼ੋਰ ਦੇਣ ਉਤੇ ਗੁਰਦਿਤ ਸਿੰਘ ਨੇ ਆਪਣਾ ਦੂਜਾ ਵਿਆਹ ਸੰਨ 1903 ਵਿਚ ਬੀਬੀ ਗੁਲਾਬ ਕੌਰ ਸਪੁਤਰੀ ਸਰਦਾਰ ਬਖਸ਼ੀਸ਼ ਸਿੰਘ, ਪਿੰਡ ਬੁਤਾਲਾ ਨਾਲ ਕਰਵਾ ਲਿਆ। ਬੀਬੀ ਰਤਨ ਕੌਰ ਨੇ ਇਸ ਸ਼ਾਦੀ ਵਿਚ ਬੜੀ ਦਿਲਚਸਪੀ ਲਈ। ਸਾਰੇ ਕੰਮ ਕਾਰ ਆਪਣੇ ਹੱਥੀਂ ਕੀਤੇ, ਸ਼ਗਨ ਉਪ-ਸ਼ਗਨ ਵਿਚਾਰੇ, ਰਸਮਾਂ ਰੀਤਾਂ ਪੂਰੀਆਂ ਕੀਤੀਆਂ ਤੇ ਚਾਈਂ ਚਾਈਂ ਗੁਲਾਬ ਕੌਰ ਦਾ ਡੋਲਾ ਘਰ ਵਿਚ ਲਿਆਂਦਾ। ਉਸ ਨੂੰ ਏਨਾ ਚਾਅ ਸੀ ਜਿੰਨਾ ਕਿਸੇ ਸੱਸ ਨੂੰ ਨੂੰਹ ਲਿਆਉਣ ਸਮੇਂ ਹੁੰਦਾ ਹੈ। ਨਵੀਂ ਵਹੁਟੀ ਨੂੰ ਉਹ ਪੀੜ੍ਹੇ ਉਤੇ ਬਿਠਾ ਛਡਦੀ ਤੇ ਘਰ ਦਾ ਸਾਰਾ ਕੰਮ ਕਾਰ ਆਪ ਕਰਦੀ ਫਿਰਦੀ। ਸੌਂਕਣਾਂ ਵਾਲੀ ਈਰਖਾ ਉਸ ਵਿਚ ਇਕ ਦਿਨ ਵੀ ਪੈਦਾ ਨਹੀਂ ਹੋਈ ਸੀ।

ਬੀਬੀ ਗੁਲਾਬ ਕੌਰ ਨੂੰ ਗੁਰਦਿਤ ਸਿੰਘ ਆਪਣੇ ਨਾਲ ਹੀ ਮਲਾਇਆ ਵਿਚ ਲੈ ਗਏ। ਉਨ੍ਹਾਂ ਦੀ ਕੁਖੋਂ 1905 ਵਿਚ ਇਕ ਭੁਜੰਗੀ ਨੇ ਜਨਮ ਲਿਆ, ਜਿਸ ਦਾ ਨਾਂ ਮਹਿੰਦਰ ਸਿੰਘ ਰਖਿਆ ਗਿਆ। ਪਰ ਇਹ ਤਿੰਨ ਮਹੀਨੇ ਬਾਅਦ ਪੂਰਾ ਹੋ ਗਿਆ। 1907 ਵਿਚ ਦੂਸਰੇ ਬਾਲਕ ਬਲਵੰਤ ਸਿੰਘ ਨੇ ਜਨਮ ਲਿਆ। ਬੱਚੇ ਦੀ ਆਯੂ ਅਜੇ ਚਾਰ ਸਾਲ ਦੀ ਹੀ ਸੀ ਕਿ ਬੀਬੀ ਜੀ ਦਰਗਾਹੀ ਸੱਦੇ ਆ ਗਏ ਤੇ ਬੱਚੇ ਦੀ ਪਾਲਣ ਪੋਸ਼ਣ ਦੀ ਸਾਰੀ ਜ਼ਿਮੇਂਵਾਰੀ ਬਾਬਾ ਜੀ ਦੇ ਸਿਰ ਆ ਗਈ।

ਉਨ੍ਹੀਵੀਂ ਸਦੀ ਦੇ ਪਿਛਲੇ ਪੱਖ ਵਿਚ ਅੰਗਰੇਜ਼, ਪੰਜਾਬ ਵਿਚ ਪੱਕੇ ਪੈਰਾਂ ਤੇ ਹੋ ਗਏ ਸਨ ਤੇ ਉਹਨਾਂ ਨੇ ਆਪਣੇ ਸਵਾਰਥ ਹਿਤ ਦੇਸ਼ ਦੀ ਆਰਥਕ ਹਾਲਤ ਉਤੇ ਚੋਖਾ ਭਾਰ ਪਾਉਣਾ ਸ਼ੁਰੂ ਕਰ ਦਿਤਾ ਸੀ। ਉਹ ਉਪਜਾਊ ਧਰਤੀ ਦੀ ਉਪਜ, ਦੇਸ਼ ਦੀ ਕੁਦਰਤੀ ਦੌਲਤ, ਦੇਸ਼ ਵਾਸੀਆਂ ਲਈ ਨਹੀਂ ਸਗੋਂ ਆਪਣੇ ਹਿਤਾਂ ਲਈ ਵਰਤਣ ਲੱਗ ਪਏ। ਸਦੀਆਂ ਤੋਂ ਚਲਿਆ ਆ ਰਿਹਾ ਪੇਂਡੂ ਭਾਈਚਾਰੇ ਦਾ ਨੇਮ ਤੋੜ ਦਿਤਾ। ਪੰਜਾਬ ਦੀ ਪੇਂਡੂ ਮਿਹਨਤੀ ਜਨਤਾ ਦੀ ਹਾਲਤ ਦਿਨੋ ਦਿਨ ਨਿਘਰਦੀ ਗਈ। ਜ਼ਮੀਨਾਂ ਉਤੇ ਉਹਨਾਂ ਦਾ ਨਿਰਭਰ ਡਾਵਾਂ ਡੋਲ ਹੋ ਗਿਆ। ਕਈਆਂ ਲਈ ਤਾਂ ਸਰਕਾਰੀ ਮਾਮਲੇ ਤਾਰਨੇ ਵੀ ਮੁਸ਼ਕਲ ਹੋ ਗਏ। ਰੋਟੀ ਤੋਂ ਆਤੁਰ ਹੋਏ ਮਨੁੱਖ ਪਰਦੇਸਾਂ ਵਲ ਝਾਕਣ ਲੱਗੇ। ਘਰ ਦੀ ਅੱਧੀ ਨਾਲ ਸਰਦਾ ਨਾ ਜਾਣ ਕੇ ਬਾਹਰ ਦੀ ਸਾਰੀ ਲਈ ਲਾਲਸਾ ਪੈਦਾ ਹੋਣ ਲਗੀ। ਅੰਗਰੇਜ਼ਾਂ ਨੇ ਇਸ ਮੌਕੇ ਤੋਂ ਲਾਭ ਉਠਾਇਆ ਤੇ ਨਰੋਏ ਹੱਡਾਂ ਪੈਰਾਂ ਵਾਲੇ ਪੰਜਾਬੀਆਂ ਨੂੰ ਪੂਰਬੀ ਏਸ਼ੀਆ ਦੇ ਟਾਪੂਆਂ ਬਰ੍ਹਮਾ, ਮਲਾਇਆ, ਸਿੰਘਾਪੁਰ, ਹਾਂਗਕਾਂਗ ਤੇ ਚੀਨ ਦੀਆਂ ਬੰਦਰਗਾਹਾਂ ਉਤੇ ਉਸਾਰੀਆਂ ਨਵੀਆਂ ਵਪਾਰਕ ਕੋਠੀਆਂ ਦੀ ਰਾਖੀ ਕਰਨ ਲਈ ਚੌਕੀਦਾਰ ਭਰਤੀ ਕਰਨਾ ਸ਼ੁਰੂ ਕਰ ਦਿਤਾ। ਫੌਜ ਤੇ ਪੁਲਸ ਵਿਚ ਭਰਤੀ ਕਰ ਕੇ ਨਵੇਂ ਟਾਪੂਆਂ ਦਾ ਪਰਬੰਧ ਚਲਾਉਣਾ ਸ਼ੁਰੂ ਕੀਤਾ। ਘਰੋਂ ਬਾਹਰ ਨਿਕਲ ਕੇ ਇਹਨਾਂ ਲੋਕਾਂ ਅੰਦਰ ਵਧੇਰੇ ਜਾਗਰਤਾ ਆਈ। ਬੰਦਰਗਾਹਾਂ ਉਤੇ ਰਹਿਣ ਨਾਲ ਇਹਨਾਂ ਦਾ ਮੇਲ ਮਿਲਾਪ ਕੈਨੇਡਾ ਤੇ ਅਮਰੀਕਾ ਚੋਂ ਹੋ ਕੇ ਆਉਣ ਵਾਲੇ ਲੋਕਾਂ ਨਾਲ ਹੁੰਦਾ ਰਹਿੰਦਾ ਸੀ ਜੋ ਉਥੋਂ ਦੀ ਖੁਸ਼ਹਾਲੀ ਦੀਆਂ ਦਿਲ ਖਿਚਵੀਆਂ ਗੱਲਾਂ ਬੜੀ ਰੀਝ ਨਾਲ ਸੁਣਾਇਆ ਕਰਦੇ ਸਨ। ਮਲਾਇਆ ਵਿਚ ਬੈਠਾ ਸਿਪਾਹੀ ਸੋਚਦਾ ਕਿ ਜਦ ਘਰੋਂ ਬਾਹਰ ਹੀ ਨਿਕਲਣਾ ਹੈ ਤਾਂ ਕਿਉਂ ਨਾ ਕੈਨੇਡਾ ਜਾਂ ਅਮਰੀਕਾ ਵਿਚ ਜਾ ਕੇ ਮਾਇਆ ਨਾਲ ਹੱਥ ਰੰਗੀਏ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਲੋਕਾਂ ਦਾ ਝੁਕਾਅ ਇਸ ਪਾਸੇ ਹੋਰ ਵੀ ਵਧ ਗਿਆ ਜਿਸ ਦਾ ਕਾਰਨ ਕੈਨੇਡਾ ਨੂੰ ਦੇਸ਼ ਦੀ ਨਵਉਸਾਰੀ ਲਈ ਮਿਹਨਤੀ ਕਾਮਿਆਂ ਦੀ ਲੋੜ ਸੀ। ਕੈਨੇਡਾ ਦਾ ਪੱਛਮੀ ਪਾਸਾ ਅਜੇ ਨਵਾਂ ਨਵਾਂ ਆਬਾਦ ਹੋ ਰਿਹਾ ਸੀ। ਜੰਗਲ ਸਾਫ਼ ਕਰਕੇ ਜ਼ਮੀਨ ਵਾਹੀ ਜੋਤੀ ਲਈ ਤਿਆਰ ਕੀਤੀ ਜਾ ਰਹੀ ਸੀ। ਸੜਕਾਂ ਬਣਾਈਆਂ ਜਾ ਰਹੀਆਂ ਸਨ। ਪੂਰਬੀ ਤੇ ਪੱਛਮੀ ਪਾਸੇ ਨੂੰ ਜੋੜਨ ਲਈ ਰੇਲ ਦੀਆਂ ਪਟੜੀਆਂ ਵਿਛਾਈਆਂ ਜਾ ਰਹੀਆਂ ਸਨ। ਲਕੜੀ ਚੀਰਨ ਦੇ ਕਾਰਖਾਨਿਆਂ ਵਿਚ ਕੰਮ ਕਰਨ ਲਈ, ਜੰਗਲਾਂ ਦੀਆਂ ਲਕੜੀਆਂ ਸਾਂਭਣ ਲਈ, ਮਜ਼ਦੂਰਾਂ ਦੀ ਲੋੜ ਸੀ। ਰੁੱਖਾਂ ਦੇ ਮੁੱਢ ਪੁਟਣ ਦਾ ਕੰਮ ਮਸ਼ੀਨਾਂ ਨਾਲ ਮਹਿੰਗਾ ਪੈਂਦਾ ਸੀ ਪਰੰਤੂ ਭਾਰਤੀ ਮਜ਼ਦੂਰ ਆਪਣੀ ਸਰੀਰਕ ਤਾਕਤ ਦੇ ਜ਼ੋਰ ਸੌਖਾ ਤੇ ਸਸਤਾ ਕੰਮ ਕਰ ਲੈਂਦੇ ਸਨ। ਇਸ ਕਿਸਮ ਦੇ ਕੰਮਾਂ ਲਈ ਕੈਨੇਡਾ ਨੂੰ ਹੱਡ ਤੋੜਵੀਂ ਮਿਹਨਤ ਕਰਨ ਵਾਲੇ ਤਕੜੇ ਮਜ਼ਦੂਰ ਚਾਹੀਦੇ ਸਨ। ਉਸ ਦੀ ਇਹ ਲੋੜ ਭਾਰਤ, ਚੀਨ ਤੇ ਜਾਪਾਨ ਪੂਰੀ ਕਰਦਾ ਸੀ। ਉਥੋਂ ਦੇ ਠੇਕੇਦਾਰ ਚੀਨੀ ਤੇ ਜਾਪਾਨੀਆਂ ਨਾਲੋਂ ਪੰਜਾਬੀਆਂ ਨੂੰ ਪਹਿਲ ਦਿੰਦੇ ਸਨ ਕਿਉਂਕਿ ਉਹ ਸਰੀਰਕ ਤੌਰ ਤੇ ਤਕੜੇ ਹੋਣ ਕਰ ਕੇ, ਬਹੁਤੇ ਜ਼ੋਰ ਵਾਲਾ ਕੰਮ ਆਸਾਨੀ ਨਾਲ ਕਰ ਸਕਦੇ ਸਨ। ਪੰਜਾਬੀਆਂ ਦੀ ਵਧ ਰਹੀ ਮੰਗ ਨੇ ਹੋਰ ਵੀ ਉਤਸ਼ਾਹ ਦਿਤਾ ਤੇ ਥੋੜ੍ਹੇ ਸਾਲਾਂ ਵਿਚ ਹੀ ਹਜ਼ਾਰਾਂ ਦੀ ਗਿਣਤੀ ਵਿਚ ਭਾਰਤੀ ਕੈਨੇਡਾ ਤੇ ਅਮਰੀਕਾ ਵਿਚ ਮਜ਼ਦੂਰੀ ਕਰਨ ਚਲੇ ਗਏ। ਕੈਨੇਡਾ ਵਿਚ ਦਿਨੋ ਦਿਨ ਵਧ ਰਹੀ ਭਾਰਤੀਆਂ ਦੀ ਸੰਖਿਆ ਦੇ ਕਾਰਨ ਉਥੋਂ ਦੇ ਗੋਰੇ ਮਜ਼ਦੂਰਾਂ ਅੰਦਰ ਈਰਖਾ ਦੇ ਭਾਵ ਉਤਪਨ ਹੋਣੇ ਸ਼ੁਰੂ ਹੋ ਗਏ। ਗੋਰੇ ਅਤੇ ਪਰਦੇਸੀ ਮਜ਼ਦੂਰ ਵਿਚਕਾਰ ਦਿਨੋ ਦਿਨ ਵਧ ਰਹੀ ਖਿਚੋਤਾਣ ਦੇ ਕਾਰਨ ਕਈ ਥਾਵਾਂ ਉਤੇ ਫਸਾਦ ਵੀ ਹੋ ਗਏ। ਕਈ ਥਾਈਂ ਗੋਰਿਆਂ ਨੇ ਰਲ ਕੇ ਭਾਰਤੀ ਮਜ਼ਦੂਰਾਂ ਦੇ ਘਰ ਘਾਟ ਸਾੜ ਦਿਤੇ ਤੇ ਮਾਰ ਕੁਟਾਈ ਵੀ ਕੀਤੀ। ਦੁਖੀ ਭਾਰਤੀਆਂ ਨੇ ਸਰਕਾਰੇ ਦਰਬਾਰੇ ਬਥੇਰੀਆਂ ਅਪੀਲਾਂ ਕੀਤੀਆਂ ਪਰ ਕੋਈ ਦਾਦ ਫਰਿਆਦ ਨਾ ਸੁਣੀ ਗਈ।

ਇਹਨਾਂ ਹੀ ਦਿਨਾਂ ਵਿਚ ਕੈਨੇਡਾ ਸਰਕਾਰ ਨੇ ਇਕ ਨਵਾਂ ਇਤਿਹਾਸਕ ਫੈਸਲਾ ਲਾਗੂ ਕਰ ਦਿਤਾ ਜਿਸ ਅਨੁਸਾਰ ਕੇਵਲ ਉਹੋ ਹੀ ਬਦੇਸ਼ੀ ਕੈਨੇਡਾ ਵਿਚ ਆ ਸਕਦੇ ਸਨ ਜੋ ਆਪਣੇ ਦੇਸ਼ 'ਚੋਂ ਸਿਧੀ ਟਿਕਟ ਲੈ ਕੇ ਆਉਣ ਅਤੇ 200 ਡਾਲਰ ਨਕਦ ਆਪਣੇ ਨਾਲ ਲਿਆਉਣ। ਬਾਅਦ ਵਿਚ ਜਾਪਾਨ ਅਤੇ ਚੀਨ ਨਾਲ ਸਰਕਾਰੀ ਪੱਧਰ ਉਤੇ ਸਮਝੌਤੇ ਕਰਕੇ ਉਥੋਂ ਦੇ ਵਸਨੀਕਾਂ ਨੂੰ ਕੁਝ ਰਿਆਇਤਾਂ ਦੇ ਦਿਤੀਆਂ ਗਈਆਂ ਪਰੰਤੂ ਭਾਰਤੀਆਂ ਦੀ ਔਕੜ ਉਸੇ ਤਰ੍ਹਾਂ ਕਾਇਮ ਰਹੀ। ਭਾਰਤੀਆਂ ਨਾਲ ਕੀਤੇ ਗਏ ਅਜਿਹੇ ਵਿਤਕਰੇ ਨਾਲ ਉਨ੍ਹਾਂ ਅੰਦਰ ਰੋਸ ਦੀ ਲਹਿਰ ਹੋਰ ਵੀ ਤੇਜ਼ ਹੋ ਗਈ। ਉਨ੍ਹਾਂ ਨੂੰ ਇਸ ਪਿਛੇ ਵੀ ਅੰਗਰੇਜ਼ ਦੀ ਕੂਟਲਨੀਤੀ ਕੰਮ ਕਰਦੀ ਪਰਤੀਤ ਹੋਈ। ਭਾਰਤੀ ਫੌਜਾਂ ਵਿਚ ਅੰਗਰੇਜ਼ਾਂ ਵਲੋਂ ਹੋ ਕੇ ਲੜਨ ਮਰਨ ਵਾਲੇ ਭਾਰਤੀਆਂ ਨੂੰ ਅੰਗਰੇਜ਼ਾਂ ਦੀ ਆਪਣੀ ਬਸਤੀ ਕੈਨੇਡਾ ਵਿਚ ਅਜਿਹੇ ਬੁਰੇ ਵਤੀਰੇ ਦੀ ਆਸ ਨਹੀਂ ਸੀ। ਉਹਨਾਂ ਨੂੰ ਪਹਿਲੀ ਵੇਰ ਆਪਣੀ ਗੁਲਾਮੀ ਦਾ ਅਹਿਸਾਸ ਹੋਇਆ। ਦਿਲਾਂ ਅੰਦਰ ਦੇਸ਼ ਭਗਤੀ ਦੀ ਭਾਵਨਾ ਉਭਰਨ ਲੱਗੀ ਤੇ ਉਹ ਆਪਣੇ ਆਪ ਨੂੰ ਪੰਜਾਬੀ ਸਿਖ ਸਮਝਣ ਦੀ ਥਾਂ ਭਾਰਤ ਵਾਸੀ ਸਮਝਣ ਲੱਗ ਪਏ। ਪਰਦੇਸ ਵਿਚ ਉਪਜੀ ਇਸ ਭਾਵਨਾ ਨੇ ਸਮਾਂ ਆਉਣ ਉਤੇ 'ਗਦਰ ਲਹਿਰ' ਨੂੰ ਬੜੀ ਤਕੜਾਈ ਦਿਤੀ ਤੇ ਆਪਣੀ ਮਾਤਭੂਮੀ ਨੂੰ ਸੁਤੰਤਰ ਕਰਾਉਣ ਲਈ ਇਹਨਾਂ ਨੇ ਆਪਣੇ ਤਨ ਮਨ ਧਨ ਵਾਰ ਸੁਟੇ।

ਕੈਨੇਡਾ ਸਰਕਾਰ ਵਲੋਂ ਲਾਗੂ ਕੀਤੇ ਗਏ ਇਸ ਨਵੇਂ ਕਾਨੂੰਨ ਨਾਲ ਕੈਨੇਡਾ ਵਿਚ ਭਾਰਤੀਆਂ ਦਾ ਦਾਖਲਾ ਲਗਪਗ ਅਸੰਭਵ ਹੋ ਗਿਆ । ਲੋਕ ਗਰੀਬੀ ਵਲੋਂ ਤੰਗ ਆ ਕੇ, ਮਾਲ ਢਾਂਡਾ ਵੇਚ, ਆਪਣੀ ਜ਼ਮੀਨ ਗਹਿਣੇ ਪਾ, ਜਾਂ ਹੱਥ ਹੁਦਾਰ ਫੜ ਕੇ, ਕਰਾਏ ਜੋਗੇ ਪੈਸੇ ਇਕੱਠੇ ਕਰ, ਕਲਕੱਤਾ, ਸਿੰਘਾਪੁਰ, ਹਾਂਗਕਾਂਗ ਆਦਿ ਬੰਦਰਗਾਹਾਂ ਉਤੇ ਬੈਠੇ ਕਈ ਮਹੀਨੇ ਕੰਪਨੀਆਂ ਵਾਲਿਆਂ ਦੇ ਤਰਲੇ ਕੱਢ ਕੇ, ਜੋੜੀ ਹੋਈ ਰਾਸ ਖਰਚ ਖਾ ਕੇ ਨਿਰਾਸ ਵਾਪਸ ਮੁੜ ਆਉਂਦੇ ਜਾਂ ਉਥੇ ਹੀ ਕੋਈ ਮਜ਼ਦੂਰੀ ਲਭ ਲੈਂਦੇ । ਬਾਬਾ ਗੁਰਦਿੱਤ ਸਿੰਘ ਇਨ੍ਹਾਂ ਦਿਨਾਂ ਵਿਚ ਮਲਾਇਆ ਵਿਚ ਠੇਕੇਦਾਰੀ ਕਰਿਆ ਕਰਦੇ ਸਨ ਤੇ ਅਜਿਹੇ ਕਈ ਲੋੜਵੰਦ ਕੰਮ ਦੀ ਭਾਲ ਵਿਚ ਉਹਨਾਂ ਪਾਸ ਪੁਜਦੇ ਰਹਿੰਦੇ ਸਨ । ਬਾਬਾ ਜੀ ਉਹਨਾਂ ਦੇ ਦੁਖੜੇ ਹਮਦਰਦੀ ਨਾਲ ਸੁਣਦੇ ਅਤੇ ਆਪਣੇ ਪਾਸ ਜਾਂ ਕਿਸੇ ਹੋਰ ਪਾਸ ਕੰਮ ਉਤੇ ਲਾ ਦਿੰਦੇ ।

ਜਨਵਰੀ 1914 ਦੇ ਸ਼ੁਰੂ ਵਿਚ ਬਾਬਾ ਜੀ ਨੂੰ ਆਪਣੇ ਕਾਰੋਬਾਰੀ ਸਿਲਸਿਲੇ ਵਿਚ ਹਾਂਗਕਾਂਗ ਜਾਣਾ ਪੈ ਗਿਆ । ਉਨ੍ਹਾਂ ਦਿਨਾਂ ਵਿਚ ਗੁਰਦੁਆਰਾ ਹਾਂਗਕਾਂਗ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਉਤਸਵ ਮਨਾਇਆ ਜਾ ਰਿਹਾ ਸੀ । ਗੁਰਪੁਰਬ ਵਾਲੇ ਦਿਨ ਭਰੇ ਹੋਏ ਦੀਵਾਨ ਵਿਚ ਬਾਬਾ ਜੀ ਨੂੰ ਕੋਈ ਸਿਖ ਫੌਜੀ ਨਜ਼ਰ ਨਾ ਪਿਆ । ਪ੍ਰਬੰਧਕਾਂ ਪਾਸੋਂ ਪੁੱਛਣ ਤੇ ਪਤਾ ਲੱਗਾ ਕਿ ਸਰਕਾਰ ਨੇ ਉਨ੍ਹਾਂ ਦਾ ਗੁਰਦੁਆਰੇ ਵੱਲ ਆਉਣਾ ਜਾਣਾ ਬੰਦ ਕਰ ਦਿਤਾ ਹੈ ਕਿਉਂਕਿ ਸਰਕਾਰ ਗੁਰਦੁਆਰੇ ਨੂੰ ਇਨਕਲਾਬੀ ਸਰਗਰਮੀਆਂ ਦਾ ਕੇਂਦਰ ਸਮਝਦੀ ਹੈ । ਇਹ ਜਾਣ ਕੇ ਬਾਬਾ ਜੀ ਦੀ ਆਤਮਾ ਨੂੰ ਬਹੁਤ ਦੁੱਖ ਹੋਇਆ ਤੇ ਉਨ੍ਹਾਂ ਨੇ ਭਰੇ ਦੀਵਾਨ ਵਿਚ ਲਲਕਾਰਾ ਮਾਰ ਕੇ ਕਿਹਾ ਕਿ ਜਿੰਨਾ ਚਿਰ ਅਸੀਂ ਗੁਲਾਮੀ ਦਾ ਜੂਲਾ ਆਪਣੇ ਗਲੋਂ ਲਾਹ ਕੇ ਦੂਰ ਨਹੀਂ ਸੁਟਦੇ, ਉੱਨਾ ਚਿਰ ਤਕ ਇਹ ਬੰਦਸ਼ਾਂ ਸਾਡੇ ਉਤੇ ਕਿਸੇ ਨਾ ਕਿਸੇ ਰੂਪ ਵਿਚ ਲੱਗੀਆਂ ਹੀ ਰਹਿਣਗੀਆਂ । ਬਾਬਾ ਜੀ ਦੇ ਦੇਸ਼ ਭਗਤੀ ਦੇ ਵਿਚਾਰ ਸੁਣ ਕੇ ਸਰੋਤੇ ਹਲੂਣੇ ਗਏ । ਇਸ ਮੌਕੇ ਉਤੇ ਗੁਰਦੁਆਰੇ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਅਜਿਹੇ ਪੰਜਾਬੀ ਵੀ ਇਕੱਤਰ ਹੋਏ ਸਨ ਜੋ ਕੈਨੇਡਾ ਜਾਣ ਲਈ ਟਿਕਟਾਂ ਨਾ ਮਿਲਣ ਕਰਕੇ ਮਜਬੂਰਨ ਇਥੇ ਰੁਕੇ ਹੋਏ ਸਨ । ਦੀਵਾਨ ਦੀ ਸਮਾਪਤੀ ਤੋਂ ਬਾਅਦ ਉਹ ਬਾਬਾ ਜੀ ਨੂੰ ਮਿਲੇ ਤੇ ਆਪਣੀਆਂ ਮਜਬੂਰੀਆਂ ਤੇ ਔਕੜਾਂ ਦੇ ਵਿਰਤਾਂਤ ਦਰਦ ਭਰੇ ਦਿਲ ਨਾਲ ਸੁਣਾਉਣ ਲਗੇ। ਅਨਪੜ੍ਹਤਾ ਤੇ ਬੇ ਸਮਝੀ ਦੇ ਕਾਰਨ ਉਨ੍ਹਾਂ ਵਿਚੋਂ ਕਈ ਮੁਸਾਫਰ ਝੂਠੇ ਏਜੰਟਾਂ ਦੀ ਠੱਗ-ਬਾਜ਼ੀ ਵਿਚ ਫਸ ਕੇ ਸੈਂਕੜੇ ਰੁਪਏ ਲੁਟਾ ਚੁਕੇ ਸਨ । ਬਾਬਾ ਜੀ ਨੇ ਭੋਲੇ ਭਾਲੇ ਮੁਸਾਫ਼ਰਾਂ ਨੂੰ ਆਪੋ ਆਪਣੀਆਂ ਗੰਢਾਂ ਪੱਕੀਆਂ ਰੱਖਣ ਦੀ ਹਦਾਇਤ ਕੀਤੀ ਅਤੇ ਕਿਹਾ ਕਿ ਅੱਜ ਤੋਂ ਬਾਅਦ ਤੁਸਾਂ ਕਿਸੇ ਵੀ ਏਜੰਟ ਨੂੰ ਕੋਈ ਪੈਸਾ ਨਹੀਂ ਦੇਣਾ । ਇਹ ਸਭ ਠੱਗ ਹਨ ਤੇ ਕਿਸੇ ਤਰ੍ਹਾਂ ਵੀ ਤੁਹਾਡੀ ਸਹਾਇਤਾ ਨਹੀਂ ਕਰ ਸਕਦੇ । ਸਾਰੀਆਂ ਜਹਾਜ਼ੀ ਕੰਪਨੀਆਂ ਅੰਗਰੇਜ਼ੀ ਅਸਰ ਹੇਠ ਹਨ ਤੇ ਉਨ੍ਹਾਂ ਪਾਸੋਂ ਡਰਦੀਆਂ ਕਿਸੇ ਵੀ ਭਾਰਤੀ ਨੂੰ ਟਿਕਟ ਨਹੀਂ ਦਿੰਦੀਆਂ । ਤੁਹਾਡੇ ਕੈਨੇਡਾ ਜਾ ਸਕਣ ਦਾ ਕੇਵਲ ਇਕੋ ਤਰੀਕਾ ਹੈ ਅਤੇ ਉਹ ਇਹ ਕਿ ਅਸੀਂ ਕੈਨੇਡਾ ਸਰਕਾਰ ਵਲੋਂ ਲਈਆਂ ਗਈਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹੋਵਾਂਗੇ ਤਾਂ ਸਾਨੂੰ ਕੋਈ ਤਾਕਤ ਵੀ ਕੈਨੇਡਾ ਉਤਰਨ ਤੋਂ ਨਹੀਂ ਰੋਕ ਸਕਦੀ । ਬਾਬਾ ਜੀ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਡੂੰਘੀਆਂ ਨਿਰਾਸਤਾਵਾਂ ਵਿਚ ਡੁਬੇ ਚਿਹਰਿਆਂ ਉਤੇ ਰੌਣਕ ਆਈ ਤੇ ਉਨ੍ਹਾਂ ਨੇ ਇਸ ਸਕੀਮ ਨੂੰ ਅਮਲੀ ਰੂਪ ਦੇਣ ਲਈ ਬਾਬਾ ਜੀ ਦੇ ਅੱਗੇ ਤਰਲਾ ਮਾਰਿਆ ।

ਇਨ੍ਹਾਂ ਦਿਨਾਂ ਵਿਚ ਹੀ ਹਾਂਗਕਾਂਗ ਦੇ ਗੁਰਦੁਆਰੇ ਵਿਚ ਦਲਜੀਤ ਸਿੰਘ ਤੇ ਵੀਰ ਸਿੰਘ ਦੋ ਪੰਜਾਬੀ ਨੌਜਵਾਨ ਟਿਕੇ ਹੋਏ ਸਨ। ਇਹ ਦੋਵੇਂ ਉੱਚ ਵਿਦਿਆ ਦੀ ਪਰਾਪਤੀ ਲਈ ਅਮਰੀਕਾ ਜਾ ਰਹੇ ਸਨ। ਗੁਰਦੁਆਰੇ ਵਿਚ ਠਹਿਰਨ ਕਰਕੇ ਉਨ੍ਹਾਂ ਨੂੰ ਵੀ ਪੰਜਾਬੀ ਮੁਸਾਫ਼ਰਾਂ ਦੀਆਂ ਔਕੜਾਂ ਨਾਲ ਦਿਲਚਸਪੀ ਪੈਦਾ ਹੋ ਗਈ ਤੇ ਬਾਬਾ ਜੀ ਦੇ ਦੇਸ਼ ਭਗਤੀ ਭਰੇ ਵਿਚਾਰ ਸੁਣ ਕੇ ਉਨ੍ਹਾਂ ਦੇ ਜਵਾਨ ਜਜ਼ਬੇ ਹਲੂਣੇ ਗਏ। ਉਨ੍ਹਾਂ ਨੇ ਮੁਸਾਫ਼ਰਾਂ ਨਾਲ ਦੁਖ ਸੁਖ ਸਾਂਝੇ ਕਰ ਲਏ ਤੇ ਅਮਰੀਕਾ ਜਾਣ ਦਾ ਇਰਾਦਾ ਛੱਡ ਦਿੱਤਾ। ਬਾਬਾ ਜੀ ਇਨ੍ਹਾਂ ਨੌਜਵਾਨਾਂ ਦੀ ਕੁਰਬਾਨੀ ਵੇਖ ਕੇ ਬਹੁਤ ਖੁਸ਼ ਹੋਏ ਤੇ ਉਨ੍ਹਾਂ ਨੇ ਪੱਕਾ ਇਰਾਦਾ ਕਰ ਲਿਆ ਕਿ ਜਿਵੇਂ ਵੀ ਹੋਵੇ ਜਹਾਜ਼ ਤਿਆਰ ਕਰਨਾ ਹੈ। ਮੁਸਾਫ਼ਰਾਂ ਨੂੰ ਉਨ੍ਹਾਂ ਨੇ ਪੂਰਨ ਭਰੋਸਾ ਦਿਵਾਇਆ ਅਤੇ ਕਿਹਾ ਕਿ ਜੇਕਰ ਪੰਜ ਸੌ ਮੁਸਾਫ਼ਰ ਕੈਨੇਡਾ ਜਾਣ ਲਈ ਤਿਆਰ ਹੋ ਜਾਣ ਤਾਂ ਉਹ ਕਿਸੇ ਜਹਾਜ਼ ਦਾ ਪਰਬੰਧ ਕਰ ਲੈਣਗੇ। ਇਹੋ ਜਿਹੀਆਂ ਗੱਲਾਂ ਕਰਦੇ, ਪੰਜਾਬੀ ਵੀਰਾਂ ਤੋਂ ਸਤਕਾਰ ਲੈਂਦੇ ਹੋਏ, ਬਾਬਾ ਜੀ ਵਾਪਸ ਸਿੰਘਾਪੁਰ ਪਰਤ ਆਏ। ਹਾਂਗਕਾਂਗ ਤੋਂ ਚਲਣ ਤੋਂ ਪਹਿਲਾਂ ਬਾਬਾ ਜੀ ਨੇ ਵੈਨਕੂਅਰ ਨਿਵਾਸੀ ਕੁਝ ਭਾਰਤੀਆਂ ਦੇ ਸਰਨਾਵੇਂ ਦਿਤੇ ਅਤੇ ਸਰਦਾਰ ਦਲਜੀਤ ਸਿੰਘ ਨੂੰ ਚਿੱਠੀ ਚਪੱਠੀ ਰਾਹੀਂ ਲੋੜੀਂਦੀ ਜਾਣਕਾਰੀ ਪਰਾਪਤ ਕਰਨ ਲਈ ਹਦਾਇਤਾਂ ਕੀਤੀਆਂ।

ਕੁਝ ਦਿਨ ਸਿੰਘਾਪੁਰ ਰੁਕ ਕੇ, ਬਾਬਾ ਜੀ ਕਲਕੱਤੇ ਗਏ। ਉਥੋਂ 'ਗੁਰੂ ਨਾਨਕ ਸਟੀਮਸ਼ਿਪ ਕੰਪਨੀ' ਦੇ ਨਾਂ ਹੇਠ ਇਸ਼ਤਿਹਾਰ ਕੱਢੇ ਕਿ ਕਲਕੱਤੇ ਤੋਂ ਕੈਨੇਡਾ ਨੂੰ ਸਿੱਧਾ ਜਹਾਜ਼ ਚਲ ਰਿਹਾ ਹੈ। ਇਹ ਇਸ਼ਤਿਹਾਰ ਪੰਜਾਬ ਅਤੇ ਕਲਕੱਤੇ ਦੇ ਗੁਰਦੁਆਰਿਆਂ ਵਿਚ ਵੰਡੇ ਗਏ ਪਰੰਤੂ ਭਾਰਤ ਸਰਕਾਰ ਦੇ ਵਿਰੋਧੀ ਪਰਚਾਰ ਨੇ ਇਕ ਵੀ ਮੁਸਾਫਰ ਇਥੋਂ ਤਿਆਰ ਨਾ ਹੋਣ ਦਿੱਤਾ। ਭਾਰਤ ਸਰਕਾਰ ਦੀ ਨੀਤੀ ਤੋਂ ਬਾਬਾ ਜੀ ਪਹਿਲਾਂ ਹੀ ਜਾਣੂ ਸਨ ਇਸ ਲਈ ਉਨ੍ਹਾਂ ਨੂੰ ਕੋਈ ਨਿਰਾਸਤਾ ਨਾ ਹੋਈ ਤੇ ਉਨ੍ਹਾਂ ਨੇ ਵਾਪਸ ਸਿੰਘਾਪੁਰ ਆ ਕੇ ਆਪਣੇ ਜਤਨ ਜਾਰੀ ਰੱਖੇ। ਕਈ ਕੰਪਨੀਆਂ ਤੋਂ ਪੁਛ ਗਿਛ ਕਰਨ ਤੋਂ ਬਾਅਦ ਇਕ ਜਾਪਾਨੀ ਕੰਪਨੀ ਨੇ 'ਕਾਮਾਗਾਟਾਮਾਰੂ' ਨਾਂ ਦਾ ਜਹਾਜ਼, ਛੇ ਮਹੀਨੇ ਲਈ, 11 ਹਜ਼ਾਰ ਡਾਲਰ ਮਹੀਨਾ ਕਿਰਾਏ ਉਤੇ, ਦੇ ਦਿਤਾ। ਕਾਮਾਗਾਟਾਮਾਰੂ, ਕੋਲਾ ਢੋਣ ਵਾਲਾ ਇਕ ਲਾਦੂ ਜਹਾਜ਼ ਸੀ, ਇਸ ਲਈ ਮੁਸਾਫ਼ਰਾਂ ਦੀਆਂ ਲੋੜਾਂ ਨੂੰ ਮੁਖ ਰੱਖ ਕੇ ਸਫ਼ਾਈ ਕਰਾਉਣ ਅਤੇ ਲੋੜੀਂਦੇ ਫ਼ਰਨੀਚਰ ਆਦਿ ਦਾ ਪਰਬੰਧ ਕਰਨ ਉਤੇ ਬਾਬਾ ਜੀ ਨੂੰ ਚੋਖਾ ਖਰਚ ਕਰਨਾ ਪਿਆ।

ਹੁਣ ਕਾਮਾਗਾਟਾਮਾਰੂ, ਹਰ ਤਰ੍ਹਾਂ ਨਾਲ ਠਿਲ੍ਹਣ ਲਈ ਤਿਆਰ, ਹਾਂਗਕਾਂਗ ਦੀ ਬੰਦਰਗਾਹ ਉਤੇ ਖੜਾ ਸੀ। ਸਾਮਾਨ ਲੱਦਣਾ ਸ਼ੁਰੂ ਹੋ ਗਿਆ। ਲੱਕੜਾਂ, ਤੇਲ, ਆਟਾ, ਚਾਵਲ, ਦਾਲਾਂ ਆਦਿ ਰਾਸ਼ਨ ਖਰੀਦ ਲਿਆ ਗਿਆ। ਡਾਕਟਰ ਰਘੁਨਾਥ ਸਿੰਘ ਦੀ ਅਗਵਾਈ ਹੇਠ ਲੋੜੀਂਦੀਆਂ ਦਵਾ-ਈਆਂ ਖਰੀਦਣ ਦਾ ਪਰਬੰਧ ਵੀ ਹੋ ਗਿਆ। ਜੇ ਹੁਣ ਕਸਰ ਬਾਕੀ ਸੀ ਤਾਂ ਕੇਵਲ ਗਵਰਨਰ ਹਾਂਗਕਾਂਗ ਪਾਸੋਂ ਤੁਰਨ ਲਈ ਆਗਿਆ ਪੱਤਰ ਮਿਲਣ ਦੀ।

ਸਰਕਾਰ ਦੀ ਨੀਤ ਸਾਫ ਨਹੀਂ ਸੀ। ਉਸ ਨੇ ਹਰ ਹੀਲੇ ਕਾਮਾਗਾਟਾਮਾਰੂ ਦੇ ਰਾਹ ਵਿਚ ਰੁਕਾਵਟਾਂ ਪਾਈਆਂ। ਪੁਲਸ ਦਾ ਗੁਰਦੁਆਰੇ ਉਤੇ ਛਾਪਾ ਮਾਰਨਾ, ਮੁਸਾਫ਼ਰਾਂ ਨੂੰ ਧਮਕੀਆਂ ਦੇਣਾ, ਬਾਬਾ ਜੀ ਨੂੰ ਗਰਿਫਤਾਰ ਕਰਨਾ, ਸਮੇਂ ਸਿਰ ਆਗਿਆ ਪੱਤਰ ਨਾ ਦੇਣਾ ਆਦਿ ਹਰਕਤਾਂ ਨੇ ਕਾਮਾਗਾਟਾਮਾਰੂ ਦੇ ਮੁਸਾਫਰਾਂ ਨੂੰ ਡਾਵਾਂਡੋਲ ਕਰ ਦਿੱਤਾ ਜਿਸ ਦਾ ਸਿੱਟਾ ਕਾਮਾਗਾਟਾਮਾਰੂ ਨੂੰ ਹਾਂਗਕਾਂਗ ਤੋਂ ਕੇਵਲ 165 ਮੁਸਾਫਰ ਹੀ ਮਿਲ ਸਕੇ। ਬਾਬਾ ਜੀ ਨੇ ਆਪਣੀ ਹਿੰਮਤ ਨਾਲ

ਸਾਰੀਆਂ ਔਕੜਾਂ ਦੂਰ ਕਰ ਲਈਆਂ ਤੇ ਕਾਮਾਗਾਟਾਮਾਰੂ ਕੇਸਰੀ ਝੰਡਾ ਲਹਿਰਾਉਂਦਾ ਹੋਇਆ, 'ਸਤਿ ਸ੍ਰੀ ਅਕਾਲ' ਦੇ ਆਕਾਸ਼ ਗੂੰਜਵੇਂ ਜੈਕਾਰਿਆਂ ਹੇਠ, 4 ਅਪਰੈਲ 1914 ਨੂੰ ਡੂੰਘੇ ਸਮੁੰਦਰਾਂ ਵਿਚ ਠਿਲ੍ਹ ਪਿਆ।

ਕਾਮਾਗਾਟਾਮਾਰੂ ਸ਼ੰਘਾਈ, ਮੋਜੀ ਤੇ ਯੋਕੋਹਾਮਾ ਠਹਿਰਦਾ ਹੋਇਆ ਤੇ ਨਵੇਂ ਮੁਸਾਫ਼ਰ ਲੈਂਦਾ ਹੋਇਆ ਆਪਣਾ ਸਫ਼ਰ ਮੁਕਾ ਕੇ 21 ਮਈ 1914 ਦੀ ਸ਼ਾਮ ਨੂੰ ਵਿਕਟੋਰੀਆ ਦੀ ਜੂਹ ਵਿਚ ਜਾ ਦਾਖਲ ਹੋਇਆ। ਕੈਨੇਡਾ ਇਮੀਗਰੇਸ਼ਨ ਵਿਭਾਗ ਨੇ ਕਾਮਾਗਾਟਾਮਾਰੂ ਨੂੰ ਬੰਦਰਗਾਹ ਉਤੇ ਲਗਣ ਤੋਂ ਵਰਜ ਦਿੱਤਾ। ਭਾਈ ਬਲਵੰਤ ਸਿੰਘ ਜੀ ਗਰੰਥੀ ਆਪਣੇ ਕੁਝ ਸਾਥੀਆਂ ਸਮੇਤ ਕਾਮਾਗਾਟਾਮਾਰੂ ਦੇ ਸੁਆਗਤ ਲਈ ਵੈਨਕੂਅਰ ਤੋਂ ਵਿਕਟੋਰੀਆ ਪੁੱਜੇ ਪਰੰਤੂ ਉਨ੍ਹਾਂ ਦੀ ਮੋਟਰ ਕਿਸ਼ਤੀ ਨੂੰ ਵੀ ਦੂਰੋਂ ਹੀ ਮੋੜ ਦਿਤਾ ਗਿਆ ਤੇ ਮੁਸਾਫ਼ਰ ਤਕਦੇ ਹੀ ਰਹਿ ਗਏ।

ਵਿਕਟੋਰੀਆ ਪਹੁੰਚ ਕੇ ਜਹਾਜ਼ ਦੇ ਕਪਤਾਨ ਯਾਮਾਮੋਟੋ ਨੇ ਯੋਕੋਹਾਮਾ ਤੋਂ ਲਿਆ ਹੋਇਆ ਜਹਾਜ਼ ਦਾ ਰਵਾਨਗੀ ਪੱਤਰ ਆਪਣੇ ਕਾਗਜ਼ਾਂ ਵਿਚ ਹੇਠ ਉਤੇ ਕਰ ਦਿਤਾ ਅਤੇ ਕੁਰਾਟੀਨ ਅਫਸਰ ਦੇ ਮੰਗਣ ਉਤੇ ਕਹਿ ਦਿਤਾ ਕਿ ਮੇਰੇ ਪਾਸ ਹੈ ਨਹੀਂ। ਕੈਨੇਡਾ ਇਮੀਗਰੇਸ਼ਨ ਵਾਲਿਆਂ ਨੂੰ ਇਹ ਇਕ ਹੋਰ ਵੀ ਬਹਾਨਾ ਮਿਲ ਗਿਆ ਕਿ ਕਾਮਾਗਾਟਾਮਾਰੂ ਕਾਨੂੰਨ ਦੀ ਉਲੰਘਣਾ ਕਰਕੇ ਆਇਆ ਹੈ। ਬਾਬਾ ਜੀ ਨੇ ਬਥੇਰਾ ਕਿਹਾ ਕਿ ਅਸੀਂ ਪਰਵਾਨਗੀ ਪੱਤਰ ਲੈ ਕੇ ਚਲੇ ਸਾਂ। ਕਪਤਾਨ ਦੀ ਬਦਨੀਤੀ ਦੇ ਕਾਰਨ ਸਾਨੂੰ ਔਖਿਆਂ ਹੋਣਾ ਪੈ ਰਿਹਾ ਹੈ। ਤੁਸੀਂ ਸਾਨੂੰ ਬੰਦਰਗਾਹ ਉਤੇ ਲੱਗ ਲੈਣ ਦਿਓ, ਮੈਂ ਤਾਰ ਰਾਹੀਂ ਯੋਕੋਹਾਮਾ ਤੋਂ ਪਰਵਾਨਗੀ ਪੱਤਰ ਦੀ ਨਕਲ ਮੰਗਵਾ ਦਿਆਂਗਾ। ਪਰ ਉਹ ਅਜਿਹੀਆਂ ਗੱਲਾਂ ਕਦ ਸੁਣਦੇ ਸਨ। ਉਨ੍ਹਾਂ ਨੂੰ ਤਾਂ ਕੋਈ ਬਹਾਨਾ ਹੀ ਚਾਹੀਦਾ ਸੀ। ਬਾਬਾ ਜੀ ਨਾਲ ਅਜੇ ਇਹ ਗੱਲਾਂ ਹੋ ਹੀ ਰਹੀਆਂ ਸਨ ਕਿ ਸਰਦਾਰ ਦਲਜੀਤ ਸਿੰਘ ਝਟ ਪਟ ਗਿਆ ਤੇ ਕਪਤਾਨ ਦੇ ਕਮਰੇ ਦੀ ਤਲਾਸ਼ੀ ਲੈ ਕੇ ਗੁਆਚਾ ਹੋਇਆ ਕਾਗਜ਼ ਲੱਭ ਲਿਆਇਆ। ਪਰਵਾਨਗੀ ਪੱਤਰ ਮਿਲ ਜਾਣ ਤੇ ਵੀ ਕਾਮਾਗਾਟਾਮਾਰੂ ਨੂੰ ਬੰਦਰਗਾਹ ਉਤੇ ਲਗਣ ਦੀ ਆਗਿਆ ਨਾ ਮਿਲੀ ਤੇ ਉਹ ਅਗਲੇ ਦਿਨ ਲੰਗਰ ਚੁਕ ਕੇ ਮਸਤ ਚਾਲ ਤੁਰਦਾ ਹੋਇਆ 2? ਮਈ ਨੂੰ ਰਾਤ ਦੇ ਪਿਛਲੇ ਪਹਿਰ, ਵੈਨਕੂਅਰ ਖਾੜੀ ਵਿਚ ਜਾ ਪੁੱਜਾ।

ਕਾਮਾਗਾਟਾਮਾਰੂ ਨੂੰ ਬੰਦਰਗਾਹ ਤੋਂ ਇਕ ਮੀਲ ਹਟਵਾਂ ਖੜਾ ਕੀਤਾ ਗਿਆ ਤੇ ਗੋਰਾ ਪੁਲਸ ਦੇ ਪਹਿਰੇ ਲੱਗ ਗਏ। ਜਹਾਜ਼ ਦੇ ਆਉਣ ਬਾਰੇ ਚਰਚਾ ਕਈ ਦਿਨ ਪਹਿਲਾਂ ਤੋਂ ਹੀ ਕੈਨੇਡਾ ਤੇ ਅਮਰੀਕਾ ਦੀਆਂ ਅਖਬਾਰਾਂ ਵਿਚ ਹੋਣ ਲੱਗ ਪਈ ਸੀ ਤੇ ਦੂਰ ਨੇੜਿਓਂ ਬਹੁਤ ਸਾਰੇ ਭਾਰਤੀ ਵੈਨਕੂਅਰ ਪੁਜੇ ਹੋਏ ਸਨ। ਕਈਆਂ ਦੇ ਰਿਸ਼ਤੇਦਾਰਾਂ ਨੇ ਇਸ ਜਹਾਜ਼ ਰਾਹੀਂ ਕੈਨੇਡਾ ਪੁਜਣਾ ਸੀ ਤੇ ਉਹ ਆਪਣੇ ਸੰਬੰਧੀਆਂ ਨੂੰ ਲੈਣ ਲਈ ਆਏ ਹੋਏ ਸਨ। ਇਥੇ ਪੁਜ ਕੇ ਜਦ ਉਨ੍ਹਾਂ ਨੂੰ ਕੈਨੇਡਾ ਸਰਕਾਰ ਦੇ ਵਤੀਰੇ ਦਾ ਪਤਾ ਲੱਗਾ ਤਾਂ ਵਿਚਾਰਿਆਂ ਨੂੰ ਬਹੁਤ ਨਿਰਾਸਤਾ ਹੋਈ। ਆਪਣੇ ਸੰਬੰਧੀਆਂ ਨੂੰ ਜਹਾਜ਼ ਤੋਂ ਉਤਾਰਨਾ ਤਾਂ ਇਕ ਪਾਸੇ ਰਿਹਾ, ਕੁਝ ਮਿੰਟਾਂ ਦੀ ਮਿਲਣੀ ਲਈ ਵੀ ਆਗਿਆ ਨਹੀਂ ਸੀ ਦਿਤੀ ਜਾ ਰਹੀ। ਦੂਰੋਂ ਦਿਸ ਰਹੀਆਂ ਕਾਮਾਗਾਟਾਮਾਰੂ ਦੀਆਂ ਮੱਧਮ ਜਿਹੀਆਂ ਤੇਲ ਬੱਤੀਆਂ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਸਨ। ਰੀਝਾਂ ਨਾਲ ਖਰੀਦੀਆਂ ਹੋਈਆਂ ਸੁਗਾਤਾਂ ਹੱਥਾਂ ਵਿਚ ਰਹਿ ਗਈਆਂ, ਪੱਕੇ ਹੋਏ ਪਕਵਾਨ ਬਹੇ ਹੋ ਗਏ। ਕਈਆਂ ਨੇ ਹੌਸਲਾ ਕੀਤਾ, ਪੁਲਸ ਦੇ ਤਰਲੇ ਕੀਤੇ, ਵੱਢੀਆਂ ਤੇ ਲਾਲਚ ਦਿਤੇ ਤੇ ਖਾਣ ਪੀਣ ਵਾਲਾ ਸਾਮਾਨ ਜਹਾਜ਼

ਉਤੇ ਭੇਜਿਆ। ਉਸ ਵਿਚੋਂ ਅੱਧ ਪਚੱਧ ਪਹੁੰਚਿਆ ਅਤੇ ਉਹ ਵੀ ਰਾਹ ਵਿਚ ਜੂਠਾ ਹੋ ਕੇ।

ਕੈਨੇਡਾ ਸਰਕਾਰ ਨੇ ਕਾਮਾਗਾਟਾਮਾਰੂ ਦੇ ਵੈਨਕੂਅਰ ਪੁੱਜਣ ਤੋਂ ਪਹਿਲਾਂ ਹੀ ਭਾਰਤ ਸਰਕਾਰ ਨਾਲ ਸਾਰੀ ਗੱਲਬਾਤ ਮਿਥ ਲਈ ਹੋਈ ਸੀ ਤੇ ਫੈਸਲਾ ਕੀਤਾ ਹੋਇਆ ਸੀ ਕਿ ਕੁਝ ਵੀ ਹੋਵੇ ਕਾਮਾਗਾਟਾਮਾਰੂ ਨੂੰ ਬੰਦਰਗਾਹ ਉਤੇ ਨਹੀਂ ਲਗਣ ਦੇਣਾ। ਬਾਬਾ ਜੀ ਜਾਣਦੇ ਸਨ ਕਿ ਕਾਮਾ-ਗਾਟਾਮਾਰੂ ਇਕ ਭਾਰਤੀ ਕੰਪਨੀ ਦਾ ਜਹਾਜ਼ ਬਣ ਕੇ ਇਥੇ ਪੁੱਜਾ ਹੈ ਤੇ ਉਨ੍ਹਾਂ ਦਾ ਇਹ ਸਫ਼ਰ ਹਰ ਤਰ੍ਹਾਂ ਨਾਲ ਕੈਨੇਡਾ ਦੇ ਇਮੀਗਰੇਸ਼ਨ ਕਾਨੂੰਨਾਂ ਦੇ ਅਨੁਸਾਰ ਹੈ। ਸਾਰੇ ਮੁਸਾਫ਼ਰ 200 ਡਾਲਰ ਪ੍ਰਤੀ ਆਦਮੀ ਜ਼ਮਾਨਤ ਦੇਣ ਨੂੰ ਵੀ ਤਿਆਰ ਹਨ। ਫਿਰ ਉਨ੍ਹਾਂ ਉਤੇ ਕਿਸੇ ਪਰਕਾਰ ਦੀ ਬੰਦਸ਼ ਨਹੀਂ ਹੋਣੀ ਚਾਹੀਦੀ। ਜੇ ਇਨ੍ਹਾਂ ਸ਼ਰਤਾਂ ਨੂੰ ਪਲ ਦੀ ਪਲ ਅੱਖਾਂ ਉਹਲੇ ਵੀ ਕਰ ਦੇਈਏ ਤਾਂ ਕੈਨੇਡਾ ਦੇ ਕਾਨੂੰਨ ਅਨੁਸਾਰ ਸੌਦਾਗਰ, ਪਰਚਾਰਕ, ਵਿਦਿਆਰਥੀ, ਸੈਲਾਨੀ, ਸਰਕਾਰੀ ਕਾਰਿੰਦੇ ਆਦਿਕ ਬਿਨਾਂ ਕਿਸੇ ਕਾਨੂੰਨੀ ਪਾਬੰਦੀ ਦੇ ਕੈਨੇਡਾ ਦੀ ਧਰਤੀ ਤੇ ਉਤਰ ਸਕਦੇ ਹਨ। ਜੇ ਬਹੁਤੇ ਨਹੀਂ ਤਾਂ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫ਼ਰਾਂ ਵਿਚੋਂ ਗਰੰਥੀ, ਮੌਲਵੀ, ਵਿਦਿਆਰਥੀ, ਵਪਾਰੀ ਆਦਿ ਰਲ ਮਿਲ ਕੇ ਪੰਜਾਹ ਕੁ ਤਾਂ ਹੋ ਹੀ ਜਾਂਦੇ ਸਨ। ਫਿਰ ਬਾਬਾ ਜੀ ਆਪ ਇਕ ਸੌਦਾਗਰ ਬਣ ਕੇ ਆਏ ਸਨ। ਜਹਾਜ਼ ਕਰਾਏ ਉਤੇ ਲਿਆਂਦਾ ਸੀ। ਉਸ ਵਿਚ ਹਜ਼ਾਰਾਂ ਰੁਪਏ ਦਾ ਕੋਲਾ ਮੌਜੀ ਤੋਂ ਭਰ ਕੇ ਲਿਆਂਦਾ ਸੀ। ਜਿਸ ਨੂੰ ਇਥੇ ਲਾਹ ਕੇ ਵੇਚਣਾ ਸੀ ਤੇ ਇਥੋਂ ਕੁਝ ਸਾਮਾਨ ਲੱਦ ਕੇ ਭਾਰਤ ਲਿਜਾਣਾ ਸੀ। ਇਮੀਗਰੇਸ਼ਨ ਐਕਟ ਦੀ ਕੋਈ ਵੀ ਧਾਰਾ ਬਾਬਾ ਜੀ ਨੂੰ ਕੈਨੇਡਾ ਵਿਚ ਉਤਰਨ ਤੋਂ ਰੋਕ ਨਹੀਂ ਸੀ ਸਕਦੀ। ਬ੍ਰਿਟਿਸ਼ ਕੋਲੰਬੀਆਂ ਦੀ ਹਾਈ ਕੋਰਟ ਦੇ ਚੀਫ਼ ਜਸਟਿਸ ਮਿਸਟਰ ਹੰਟਰ ਵਲੋਂ ਅਜੇਹੇ ਇਕ ਕੇਸ ਬਾਰੇ 24 ਨਵੰਬਰ 1913 ਨੂੰ ਦਿੱਤੇ ਗਏ ਫੈਸਲੇ ਨੇ ਇਹ ਗੱਲ ਸਪਸ਼ਟ ਕਰ ਦਿਤੀ ਸੀ ਕਿ ਇਮੀਗਰੇਸ਼ਨ ਐਕਟ ਅਨੁਸਾਰ ਸ਼ਰਤਾਂ ਪੂਰੀਆਂ ਕਰਕੇ ਆਉਣ ਵਾਲੇ ਭਾਰਤੀਆਂ ਨੂੰ ਕਾਨੂੰਨੀ ਤੌਰ ਤੇ ਕੈਨੇਡਾ ਵਿਚ ਆਉਣੋਂ ਰੋਕਿਆ ਨਹੀਂ ਜਾ ਸਕਦਾ। ਇਥੇ ਹੀ ਬਸ ਨਹੀਂ, ਕੈਨੇਡਾ ਦਾ ਇਮੀਗਰੇਸ਼ਨ ਐਕਟ ਕਿਸੇ ਵੀ ਬੰਦੇ ਨੂੰ ਜਹਾਜ਼ ਵਿਚ ਕੈਦ ਕਰ ਛੱਡਣ ਦੀ ਆਗਿਆ ਨਹੀਂ ਦਿੰਦਾ। ਜੇ ਕੋਈ ਆਦਮੀ ਸ਼ੱਕ ਸੁਬ੍ਹਾ ਵਾਲਾ ਪਰਤੀਤ ਹੁੰਦਾ ਹੈ ਤਾਂ ਉਸ ਨੂੰ ਜਹਾਜ਼ ਤੋਂ ਉਤਾਰ ਕੇ ਜ਼ਮਾਨਤ ਉਤੇ ਛਡਿਆ ਜਾਣਾ ਚਾਹੀਦਾ ਹੈ ਤੇ ਲੋੜੀਂਦੀ ਤਫ਼ਤੀਸ਼ ਕਰਨ ਤੋਂ ਪਿਛੋਂ ਬਾਕਾਇਦਾ ਮੁਕੱਦਮਾ ਚਲਾਉਣਾ ਚਾਹੀਦਾ ਹੈ। ਭਾਈ ਬਲਵੰਤ ਸਿੰਘ ਜੀ ਦੇ ਜਤਨਾਂ ਨਾਲ ਕੈਨੇਡਾ ਵਸਨੀਕ ਭਾਰਤੀ ਵੀਰਾਂ ਨੇ 'ਕਾਮਾਗਾਟਾਮਾਰੂ ਸਹਾਇਕ ਕਮੇਟੀ' ਕਾਇਮ ਕੀਤੀ ਅਤੇ ਬਹੁਤ ਸਾਰਾ ਫੰਡ ਇਕੱਠਾ ਕੀਤਾ। ਉਹ ਕਾਮਾਗਾਟਾਮਾਰੂ ਦੇ ਇਕ ਇਕ ਮੁਸਾਫ਼ਰ ਲਈ ਮੂੰਹੋਂ ਮੰਗੀ ਜ਼ਮਾਨਤ ਦੇਣ ਨੂੰ ਤਿਆਰ ਸਨ। ਬਾਬਾ ਜੀ ਨੇ ਇਹ ਸਭ ਕੁਝ ਵਿਚਾਰਨ ਤੋਂ ਬਾਅਦ 23 ਮਈ ਨੂੰ ਇਮੀਗਰੇਸ਼ਨ ਵਿਭਾਗ ਦੇ ਅਫ਼ਸਰ ਮਿਸਟਰ ਆਰ. ਐਲ. ਰੀਡ ਨੂੰ ਨੋਟਿਸ ਦਿੱਤਾ ਕਿ "ਮੈਂ ਇਕ ਸੌਦਾਗਰ ਹਾਂ ਤੇ ਕਰਾਏ ਉਤੇ ਜਹਾਜ਼ ਲੈ ਕੇ ਆਇਆ ਹਾਂ। ਇਸ ਵਿਚ ਹਜ਼ਾਰਾਂ ਰੁਪਏ ਦਾ ਕੋਲਾ ਭਰਿਆ ਹੋਇਆ ਹੈ, ਜੋ ਮੈਂ ਇਥੇ ਲਾਹੁਣਾ ਹੈ ਤੇ ਹੋਰ ਸਾਮਾਨ ਇਥੋਂ ਲਿਜਾਣਾ ਹੈ। ਮੇਰੇ ਉਤਰਨ ਵਿਚ ਤੁਹਾਡੇ ਵਲੋਂ ਰੁਕਾਵਟ ਪਾਈ ਜਾ ਰਹੀ ਹੈ, ਸੋ ਤੁਸੀਂ ਮੇਰੇ ਇਸ ਹਰਜਾਨੇ ਦੇ ਜ਼ਿਮੇਂਵਾਰ ਹੋਵੋਗੇ।" ਬਾਬਾ ਜੀ ਦੇ ਇਸ ਨੋਟਿਸ ਦਾ ਕੋਈ ਉਤਰ ਨਾ ਆਇਆ ਅਤੇ ਨਾ ਹੀ ਉਨ੍ਹਾਂ ਦੇ ਵਤੀਰੇ ਵਿਚ ਕੋਈ ਫਰਕ ਹੀ ਪਿਆ।

ਇਕ ਦਿਨ ਅਚਾਨਕ ਹੀ ਮਿਸਟਰ ਹਾਪਕਿਨਸਨ, ਜੋ ਇਮੀਗਰੇਸ਼ਨ ਵਿਭਾਗ ਦਾ ਇੰਸਪੈਕਟਰ

ਸੀ, ਜਹਾਜ਼ ਵਿਚ ਆ ਗਿਆ। ਉਹ ਕਦੇ ਪੰਜਾਬ ਪੁਲਸ ਵਿਚ ਨੌਕਰੀ ਕਰ ਚੁਕਾ ਸੀ ਤੇ ਰਿਸ਼ਵਤ ਦਾ ਲਹੂ ਉਸ ਦੇ ਮੂੰਹ ਲੱਗਾ ਹੋਇਆ ਸੀ। ਮੁਸਾਫ਼ਰਾਂ ਨੂੰ ਮੁਸੀਬਤ ਵਿਚ ਫਸਿਆ ਵੇਖ ਕੇ ਉਸ ਨੇ ਹੱਥ ਰੰਗਣੇ ਚਾਹੇ ਪਰੰਤੂ ਬਾਬਾ ਜੀ ਨੇ ਸਪਸ਼ਟ ਸ਼ਬਦਾਂ ਵਿਚ ਰਿਸ਼ਵਤ ਦੇਣ ਤੋਂ ਨਾਂਹ ਕਰ ਦਿਤੀ। ਹਾਪਕਿਨਸਨ ਕਪੜਿਆਂ ਤੋਂ ਬਾਹਰ ਹੋ ਗਿਆ ਤੇ ਕਈ ਪਰਕਾਰ ਦੀਆਂ ਧਮਕੀਆਂ ਦਿੰਦਾ ਹੋਇਆ ਜਹਾਜ਼ ਵਿਚੋਂ ਨਿਕਲ ਤੁਰਿਆ।

ਬਾਬਾ ਜੀ ਦੀ ਵੱਡੀ ਚਿੰਤਾ ਕਾਮਾਗਾਟਾਮਾਰੂ ਦੇ ਅਗਲਿਆਂ ਦੋ ਮਹੀਨਿਆਂ ਦੇ ਕਿਰਾਏ ਦੀ ਕਿਸ਼ਤ ਤਾਰਨ ਬਾਰੇ ਸੀ। ਇਕਕਿਸ਼ਤ ਉਹ ਦੇ ਕੇ ਤੁਰੇ ਸਨ ਤੇ ਬਾਈ ਹਜ਼ਾਰ ਡਾਲਰ ਦੀ ਰਕਮ ਦਾ ਪਰਬੰਧ 4 ਜੂਨ ਤਕ ਕਰਨਾ ਜ਼ਰੂਰੀ ਸੀ। ਨਹੀਂ ਤਾਂ ਚਾਰਟਰ ਦੀਆਂ ਸ਼ਰਤਾਂ ਦੇ ਅਨੁਸਾਰ ਪਿਛਲਾ ਦਿਤਾ ਹੋਇਆ ਸਭ ਕੁਝ ਜ਼ਬਤ ਹੋ ਜਾਣਾ ਸੀ। ਬਾਬਾ ਜੀ ਵੈਨਕੂਅਰ ਉਤਰ ਕੇ, ਕੋਲਾ ਵੇਚ ਕੇ, ਇਹ ਕਿਸ਼ਤ ਤਾਰਨੀ ਚਾਹੁੰਦੇ ਸਨ, ਪਰੰਤੂ ਉਨ੍ਹਾਂ ਨੂੰ ਜਹਾਜ਼ ਤੋਂ ਥੱਲੇ ਪੈਰ ਨਹੀਂ ਸੀ ਪਾਉਣ ਦਿਤਾ ਜਾਂਦਾ।

ਮਜਬੂਰ ਹੋ ਕੇ ਬਾਬਾ ਜੀ ਨੇ ਭਾਈ ਬਲਵੰਤ ਸਿੰਘ ਰਾਹੀਂ ਵੈਨਕੂਅਰ ਦੀ ਸੰਗਤ ਨੂੰ ਬੇਨਤੀ ਕੀਤੀ ਕਿ ਕਿਸ਼ਤ ਤਾਰ ਕੇ ਜਹਾਜ਼ ਦਾ ਪਟਾ ਆਪਣੇ ਨਾਵੇਂ ਕਰਵਾ ਲਓ। ਬਾਬਾ ਜੀ ਦੇ ਇਹ ਵਿਚਾਰ 'ਕਾਮਾਗਾਟਾਮਾਰੂ ਸਹਾਇਕ ਕਮੇਟੀ' ਦੇ ਸਾਹਮਣੇ ਪੇਸ਼ ਹੋਏ। ਉਨ੍ਹਾਂ ਨੇ ਪਰਸਪਰ ਵਿਚਾਰ ਵਟਾਂਦਰੇ ਤੋਂ ਪਿਛੋਂ ਉਤਰ ਦਿਤਾ ਕਿ ਇਸ ਹਾਲਤ ਵਿਚ ਤੁਹਾਡਾ ਕਿਸ਼ਤ ਨਾ ਦੇ ਸਕਣਾ ਸਗੋਂ ਚੰਗਾ ਰਹੇਗਾ। ਤੁਹਾਡੇ ਕਿਸ਼ਤ ਨਾ ਦੇਣ ਕਰਕੇ ਜਹਾਜ਼ ਕੰਪਨੀ ਦੇ ਅਧਿਕਾਰ ਵਿਚ ਚਲਾ ਜਾਵੇਗਾ ਤੇ ਜਾਪਾਨੀ ਕੰਪਨੀ ਉਸ ਨੂੰ ਖਾਲੀ ਕਰਵਾਉਣਾ ਚਾਹੇਗੀ। ਸੋ, ਮੁਸਾਫਰਾਂ ਨੂੰ ਉਤਾਰ ਕੇ ਰੱਖਣ ਦਾ ਪਰਬੰਧ ਇਮੀਗਰੇਸ਼ਨ ਵਿਭਾਗ ਨੂੰ ਕਰਨਾ ਪਵੇਗਾ। ਉਹ ਜਾਂ ਤਾਂ ਇਨ੍ਹਾਂ ਨੂੰ ਉਤਾਰਨਗੇ ਅਤੇ ਜਾਂ ਆਪਣੇ ਕੋਲੋਂ ਕਿਸ਼ਤ ਭਰਨਗੇ। ਬਾਬਾ ਜੀ ਨੇ ਇਹ ਚਿੱਠੀ ਪੜ੍ਹੀ। ਦਲੀਲ ਕਾਫ਼ੀ ਵਜ਼ਨਦਾਰ ਸੀ ਪਰੰਤੂ ਦੂਰ ਦੀ ਸੋਚਣ ਵਾਲੇ ਬਾਬਾ ਜੀ ਨੇ ਇਸ ਨੂੰ ਪਰਵਾਨ ਨਾ ਕੀਤਾ ਤੇ ਆਪਣੀ ਵਲੋਂ ਉੱਤਰ ਭੇਜਿਆ।

"ਤੁਹਾਡੀ ਦਲੀਲ ਤਾਂ ਚੋਖੀ ਵਜ਼ਨਦਾਰ ਹੈ ਪਰੰਤੂ ਮੈਨੂੰ ਇਸ ਵਿਚ ਵੱਡੀ ਤਰੁਟੀ ਨਜ਼ਰ ਆਉਂਦੀ ਹੈ। ਭਾਰਤ ਵਾਸੀਆਂ ਦਾ ਇਹ ਪਹਿਲਾ ਜਹਾਜ਼ੀ ਸੌਦਾ ਹੈ। ਜੇ ਅਸੀਂ ਵਕਤ ਸਿਰ ਕਿਸ਼ਤ ਨਹੀਂ ਤਾਰਾਂਗੇ ਤਾਂ ਸਾਡਾ ਅੱਗੇ ਤੋਂ ਇਤਬਾਰ ਮਾਰਿਆ ਜਾਵੇਗਾ ਤੇ ਅਗੋਂ ਲਈ ਕੋਈ ਵੀ ਕੰਪਨੀ ਜਹਾਜ਼ ਨਹੀਂ ਦੇਵੇਗੀ। ਸੋ ਭਾਰਤ ਦੀ ਇਜ਼ਤ ਨੂੰ ਮੁੱਖ ਰੱਖਦਿਆਂ ਹੋਇਆਂ ਮੈਂ ਚਾਹੁੰਦਾ ਹਾਂ ਕਿ ਕਿਸ਼ਤ ਜ਼ਰੂਰ ਵਕਤ ਸਿਰ ਤਾਰ ਦਿਤੀ ਜਾਵੇ।"

ਬਾਬਾ ਜੀ ਦੀ ਚਿੱਠੀ ਦਾ ਬੜਾ ਅਸਰ ਹੋਇਆ ਤੇ ਕਿਸ਼ਤ ਠੀਕ ਸਮੇਂ ਸਿਰ ਤਾਰ ਦਿਤੀ ਗਈ।

ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਦਾ ਰਾਸ਼ਨ ਖਤਮ ਹੋ ਚੁਕਾ ਸੀ ਤੇ ਪੀਣ ਲਈ ਪਾਣੀ ਵੀ ਨਹੀਂ ਸੀ। ਜੋ ਥੋੜ੍ਹਾ ਬਹੁਤ ਰਹਿੰਦਾ ਸੀ ਉਹ ਬੱਚਿਆਂ ਵਾਸਤੇ ਵੇਲੇ ਕੁਵੇਲੇ ਲਈ ਰਖ ਲਿਆ ਗਿਆ ਸੀ। ਸਿਆਣਾ ਆਦਮੀ ਤਾਂ ਕੁਝ ਦਿਨਾਂ ਦੀ ਭੁੱਖ ਤੇਹ ਝੱਲ ਸਕਦਾ ਸੀ, ਪਰੰਤੂ ਬੱਚੇ ਭੁੱਖੇ ਨਹੀਂ ਰਹਿ ਸਕਦੇ। ਮੁਸਾਫ਼ਰ ਕਈ ਦਿਨਾਂ ਤੋਂ ਭੁੱਖੇ ਸਨ ਤੇ ਉਨ੍ਹਾਂ ਦੇ ਸਾਹਮਣੇ ਹੀ ਜਹਾਜ਼ ਦੇ ਜਾਪਾਨੀ ਕਰਮਚਾਰੀ ਗੁਲਸ਼ਰੇ ਉਡਾਉਂਦੇ ਸਨ। ਇਕ ਦਿਨ ਇਕ ਬੱਚਾ ਪਾਣੀ ਲਈ ਤੜਫਦਾ ਹੋਇਆ ਬੇਹੋਸ਼ ਹੋ ਗਿਆ। ਸਾਰੇ ਯਾਤਰੀ ਬੇਬਸ ਖੜੇ ਉਸ ਵਲ ਬਿਟ ਬਿਟ ਤਕ ਰਹੇ ਸਨ।

ਜਦ ਬਾਬਾ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਦੌੜੇ ਦੌੜੇ ਕਪਤਾਨ ਯਾਮਾਮੋਟੋ ਦੇ ਕਮਰੇ ਵਿਚ ਗਏ ਤੇ ਬੀਅਰ ਦੀ ਇਕ ਬੋਤਲ ਚੁਕ ਲਿਆਏ। ਬੋਤਲ ਖੋਲ੍ਹ ਕੇ ਕੁਝ ਤੁਪਕੇ ਤੜਫ ਰਹੇ ਬੱਚੇ ਦੇ ਮੂੰਹ ਵਿਚ ਪਾਏ। ਪਾਣੀ ਦੇ ਦੋ ਘੁੱਟ ਅੰਦਰ ਜਾਂਦਿਆ ਹੀ ਬੱਚੇ ਦੀਆਂ ਅੱਖਾਂ ਖੁੱਲ੍ਹ ਗਈਆਂ ਤੇ ਹੋਸ਼ ਪਰਤ ਆਈ। ਜਾਪਾਨੀਆਂ ਨੇ ਬਾਬਾ ਜੀ ਦੀ ਇਸ ਹਰਕਤ ਨੂੰ ਬਹੁਤ ਬੁਰਾ ਮਨਾਇਆ ਪਰ ਉਨ੍ਹਾਂ ਨੇ ਕੋਈ ਪਰਵਾਹ ਨਾ ਕੀਤੀ।

ਉਸੇ ਦਿਨ ਸ਼ਾਮ ਨੂੰ ਜਦ ਜਾਪਾਨੀਆਂ ਲਈ ਪਾਣੀ ਦਾ ਪੀਪਾ ਜਹਾਜ਼ ਵਿਚ ਆਇਆ ਤਾਂ ਮੁਸਾਫ਼ਰਾਂ ਨੇ ਤਾੜ ਲਿਆ। ਪਾਣੀ ਦਿਸਦਿਆਂ ਹੀ ਤਿਹਾਏ ਮੁਸਾਫ਼ਰ ਆਪੋ ਆਪਣੇ ਕੌਲ ਤੇ ਗਲਾਸ ਲੈ ਕੇ ਪਾਣੀ ਉਤੇ ਟੁੱਟ ਪਏ। ਕਈਆਂ ਦੇ ਹੱਥ ਥੋੜ੍ਹਾ ਬਹੁਤ ਪਾਣੀ ਆ ਗਿਆ ਤੇ ਕਈਆਂ ਦੇ ਠੂਠੇ ਖਾਲੀ ਦੇ ਖਾਲੀ ਰਹਿ ਗਏ। ਇਸ ਖੋਹਖਿੰਝੀ ਵਿਚ ਕੁਝ ਪਾਣੀ ਡੁਲ੍ਹ ਗਿਆ। ਤ੍ਰਿਹਾਏ ਬੁਲ੍ਹਾਂ ਨੇ ਗਿਲੇ ਥਾਂ ਨੂੰ ਲੱਕ ਕੇ ਤ੍ਰਿਪਤੀ ਕਰਨ ਲਈ ਤਰਲੇ ਲਏ। ਇਸ ਮੌਕੇ ਤੇ ਕਿਸੇ ਨੂੰ ਸੁੱਚ ਭਿੱਟ, ਧਰਮ ਦਾ ਖਿਆਲ ਨਾ ਰਿਹਾ। ਸਿੱਖਾਂ ਨੇ ਮੁਸਲਮਾਨਾਂ ਦੇ ਹਥੋਂ ਖੋਹ ਕੇ ਪਾਣੀ ਪੀਤਾ ਤੇ ਮੁਸਲਮਾਨਾਂ ਨੇ ਹਿੰਦੂਆਂ ਦੇ ਛੰਨਿਆਂ ਨੂੰ ਮੂੰਹ ਲਾਏ।

ਇਹ ਘਟਨਾ ਵੇਖ ਕੇ ਜਾਪਾਨੀ ਕਪਤਾਨ ਲੋਹਾ ਲਾਖਾ ਹੋ ਗਿਆ। ਉਸ ਨੇ ਉਸੇ ਵੇਲੇ ਵੈਨਕੂਅਰ ਵਿਚ ਰਹਿ ਰਹੇ ਜਾਪਾਨੀ ਕੌਂਸਲ ਵਾਈ. ਏ. ਹੋਸੀ ਨੂੰ ਖਬਰ ਕੀਤੀ ਤੇ ਗੱਲ ਨੂੰ ਵਧਾ ਚੜ੍ਹਾ ਕੇ ਦਸਿਆ। ਹੋਸੀ ਨੇ ਵਾਇਰਲੈਸ ਰਾਹੀਂ ਖਬਰ ਅੱਗੇ ਭੇਜੀ ਤੇ ਦੋ ਦਿਨਾਂ ਪਿਛੋਂ ਜਾਪਾਨੀ ਜੰਗੀ ਬੇੜਾ ਮਾਰੋ ਮਾਰ ਕਰਦਾ ਹੋਇਆ ਸ਼ਾਂਤ ਸਾਗਰ ਚੀਰ ਕੇ ਆ ਪੁੱਜਾ। ਬਾਬਾ ਜੀ ਨੇ ਇਸ ਘਟਨਾ ਬਾਰੇ ਕਾਮਾਗਾਟਾਮਾਰੂ ਸਹਾਇਕ ਕਮੇਟੀ ਦੇ ਪਰਬੰਧਕਾਂ ਨੂੰ ਵੀ ਖਬਰ ਕਰ ਦਿਤੀ। ਮਿਸਟਰ ਹਸਨ ਰਹੀਮ ਜਾਪਾਨੀ ਕੌਂਸਲ ਨੂੰ ਮਿਲੇ ਤੇ ਸਾਰੀ ਗੱਲ ਸਮਝਾਈ। ਉਨ੍ਹਾਂ ਦੀ ਪਰੇਰਨਾ ਨਾਲ ਅਗਲੇ ਦਿਨ ਮਿਸਟਰ ਹੋਸੀ ਆਪ ਜਹਾਜ਼ ਉਤੇ ਮੌਕਾ ਵੇਖਣ ਆਇਆ। ਬਾਬਾ ਜੀ ਨੇ ਅਸਲ ਘਟਨਾ ਤੋਂ ਜਾਣੂ ਕਰਵਾ ਕੇ ਉਸ ਦੀ ਤਸੱਲੀ ਕਰ ਦਿਤੀ ਤੇ ਜਾਪਾਨੀ ਬੇੜਾ ਉਸੇ ਸ਼ਾਮ ਵਾਪਸ ਹੋ ਗਿਆ।

ਕੈਨੇਡਾ ਸਰਕਾਰ ਵਲੋਂ ਭਾਰਤੀ ਮੁਸਾਫਰਾਂ ਨਾਲ ਕੀਤੀਆਂ ਜਾ ਰਹੀਆਂ ਵਧੀਕੀਆਂ ਤੇ ਮੁਸਾਫਰਾਂ ਨੂੰ ਭੁੱਖੇ ਭਾਣੇ ਸਮੁੰਦਰ ਵਿਚ ਕੈਦ ਕਰ ਛੱਡਣ ਦੀਆਂ ਖਬਰਾਂ ਹਰ ਛਿਨ ਸਾਰੀ ਦੁਨੀਆਂ ਵਿਚ ਖਿਲਰ ਰਹੀਆਂ ਸਨ। ਪੰਜਾਬ ਵਿਚ ਥਾਂ ਥਾਂ ਤੇ ਜਲਸੇ ਤੇ ਦੀਵਾਨ ਹੋਏ। ਭਾਰਤੀ ਪ੍ਰੈਸ ਨੇ ਕੈਨੇਡਾ ਸਰਕਾਰ ਦੀ ਜ਼ੁਲਮੀ ਨੀਤੀ ਅਤੇ ਅੰਗਰੇਜ਼ ਸਰਕਾਰ ਦੀ ਚੁਪ ਨੂੰ ਚੰਗੀ ਤਰ੍ਹਾਂ ਭੰਡਿਆ। ਲਗਪਗ ਸਾਰੀਆਂ ਰਾਜਸੀ ਸੰਸਥਾਵਾਂ ਨੇ ਕਾਮਾਗਾਟਾਮਾਰੂ ਦੇ ਸੰਬੰਧ ਵਿਚ ਮਤੇ ਪਾਸ ਕਰਕੇ ਅੰਗਰੇਜ਼ੀ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਇਆ। ਇਨ੍ਹਾਂ ਜਤਨਾਂ ਦਾ ਸਿੱਟਾ ਲੰਡਨ ਤੋਂ ਕੈਨੇਡਾ ਸਰਕਾਰ ਨੂੰ ਕੁਝ ਨਵੀਆਂ ਹਦਾਇਤਾਂ ਆਈਆਂ ਤੇ ਮੁਸਾਫਰਾਂ ਨੂੰ ਸਰਕਾਰੀ ਪਹਿਰੇ ਹੇਠ ਰਾਸ਼ਨ ਪਾਣੀ ਮੰਗਵਾਉਣ ਦੀ ਖੁੱਲ੍ਹ ਦੇ ਦਿਤੀ ਗਈ।

18 ਜੁਲਾਈ ਨੂੰ ਰਾਤ, ਅੱਧ ਤੋਂ ਅਜੇ ਮਸਾਂ ਟੱਪੀ ਹੀ ਸੀ ਕਿ ਜਹਾਜ਼ ਉਤੇ ਪਹਿਰਾ ਦੇਣ ਵਾਲੇ ਮੁਸਾਫ਼ਰਾਂ ਦੀ ਨਜ਼ਰ ਇਕ ਵੱਡੇ ਜੰਗੀ ਜਹਾਜ਼ ਉਤੇ ਪਈ ਜੋ ਪੈਰੋ-ਪੈਰ ਕਾਮਾਗਾਟਾਮਾਰੂ ਵਲ ਵਧਿਆ ਆ ਰਿਹਾ ਸੀ। ਜਹਾਜ਼ ਵਿਚ ਖ਼ਤਰੇ ਦਾ ਅਲਾਰਮ ਕਰ ਦਿੱਤਾ ਗਿਆ ਤੇ ਸਾਰੇ ਮੁਸਾਫ਼ਰਾਂ ਦੀ ਜਾਗ ਖੁੱਲ੍ਹ ਗਈ।

'ਸਮੁੰਦਰੀ ਸ਼ੇਰ' ਨਾਂ ਦਾ ਜੰਗੀ ਜਹਾਜ਼ ਕਾਮਗਾਟਾਮਾਰੂ ਦੇ ਨੇੜੇ ਪੁੱਜ ਗਿਆ ਸੀ। ਉਸ ਵਿਚ ਡੇਢ ਦੋ ਸੌ ਦੇ ਕਰੀਬ ਹਥਿਆਰਬੰਦ ਗੋਰੇ ਹਮਲਾ ਕਰਨ ਲਈ ਤਿਆਰ ਬਰ ਤਿਆਰ ਖੜੇ ਸਨ। ਉਹ ਕਾਮਾਗਾਟਾਮਾਰੂ ਨੂੰ ਜ਼ੋਰ ਨਾਲ ਧੱਕ ਕੇ, ਵੈਨਕੂਅਰ ਦੀ ਖਾੜੀ ਵਿਚੋਂ ਬਾਹਰ ਕੱਢ ਕੇ ਖੁਲ੍ਹੇ ਪਾਣੀ ਵਿਚ ਠੇਲ੍ਹ ਦੇਣਾ ਚਾਹੁੰਦੇ ਸਨ। 'ਸਮੁੰਦਰੀ ਸ਼ੇਰ' ਕਾਮਾਗਾਟਾਮਾਰੂ ਦੇ ਹੋਰ ਨੇੜੇ ਆ ਗਿਆ। ਮੁਸਾਫ਼ਰਾਂ ਵਿਚੋਂ ਕੁਝ ਆਗੂਆਂ ਨੇ ਡੈੱਕ ਉਤੇ ਚੜ੍ਹ ਕੇ ਪੁਲਿਸ ਨੂੰ ਵੰਗਾਰਿਆ, "ਖਬਰਦਾਰ ਜੇ ਸਾਡੇ ਜਹਾਜ਼ ਦੇ ਨੇੜੇ ਆਏ ਤਾਂ, ਅਸੀਂ ਇਕ ਇਕ ਹਿੰਦੋਸਤਾਨੀ ਆਪਣੇ ਜਹਾਜ਼ ਦੀ ਰਾਖੀ ਲਈ ਮਰ ਮਿਟਾਂਗੇ।" ਇਹ ਸੁਣਦਿਆਂ ਹੀ ਪੁਲਿਸ ਨੇ ਮੁਸਾਫ਼ਰਾਂ ਨੂੰ ਡਰਾਉਣ ਲਈ ਇਕ ਦੋ ਫਾਇਰ ਕੀਤੇ। ਬੇ-ਹਥਿਆਰ ਭਾਰਤੀ ਦੌੜ ਕੇ ਹੇਠਾਂ ਉਤਰ ਆਏ ਤੇ ਉਨ੍ਹਾਂ ਨੇ ਆਪਣੀ ਰੱਖਿਆ ਲਈ ਡੈੱਕ ਉਤੇ ਕੋਲਾ ਢੋਣਾ ਸ਼ੁਰੂ ਕਰ ਦਿੱਤਾ। ਗੋਲੀ ਚਲਣ ਦੀ ਆਵਾਜ਼ ਸੁਣ ਕੇ ਬਾਬਾ ਜੀ ਘਬਰਾਹਟ ਵਿਚ ਆਪਣੇ ਕੈਬਿਨ ਤੋਂ ਬਾਹਰ ਆਏ। ਉਨ੍ਹਾਂ ਨੇ ਡੈੱਕ ਉਤੇ ਚੜ੍ਹਨ ਦੀ ਕੋਸ਼ਿਸ਼ ਕੀਤੀ ਪਰੰਤੂ ਕੁਝ ਜੁਸ਼ੀਲੇ ਸਾਥੀ ਉਨ੍ਹਾਂ ਨੂੰ ਫੜ ਕੇ ਕੈਬਿਨ ਵਿਚ ਲੈ ਗਏ ਤੇ ਅੰਦਰ ਡੱਕ ਕੇ ਬਾਹਰੋਂ ਕੁੰਡਾ ਲਾ ਦਿੱਤਾ।

ਮੁਸਾਫ਼ਰ ਕੋਲੇ ਦੀ ਢੋਅ-ਢੁਆਈ ਵਿਚ ਲੱਗ ਗਏ। ਆਗੂਆਂ ਨੇ ਬੇ-ਹਥਿਆਰ ਫੌਜ ਨੂੰ ਤਿੰਨਾਂ ਹਿੱਸਿਆਂ ਵਿਚ ਵੰਡ ਦਿੱਤਾ ਤੇ ਸਾਰਿਆਂ ਨੂੰ ਆਪੋ ਆਪਣੇ ਕੰਮ ਸੌਂਪ ਦਿੱਤੇ। ਦੋ ਪਾਰਟੀਆਂ ਨੇ ਵਾਰੀ ਵਾਰੀ ਕੋਲਿਆਂ ਦੀ ਬੁਛਾੜ ਕਰਨੀ ਸੀ ਤੇ ਇਕ ਟੋਲੇ ਨੇ ਹੇਠੋਂ ਕੋਲਾ ਪੁਚਾਉਣ ਦਾ ਕੰਮ ਕਰਨਾ ਸੀ। ਮੁਸਾਫ਼ਰਾਂ ਦੇ ਡੈੱਕ ਤੋਂ ਹੇਠਾਂ ਉਤਰ ਆਉਣ ਨਾਲ ਪੁਲਸ ਨੇ ਸਮਝਿਆ ਕਿ ਮੁਸਾਫ਼ਰ ਡਰ ਗਏ ਹਨ ਤੇ ਉਨ੍ਹਾਂ ਦਾ ਕੰਮ ਰਾਸ ਆ ਗਿਆ ਹੈ। ਉਨ੍ਹਾਂ ਨੇ ਇਕ ਪੱਕਾ ਰੱਸਾ ਲੈ ਕੇ 'ਸਮੁੰਦਰੀ ਸ਼ੇਰ' ਨੂੰ ਕਾਮਾਗਾਟਾਮਾਰੂ ਨਾਲ ਬੰਨ੍ਹ ਦਿੱਤਾ ਤੇ ਖੁਲ੍ਹੇ ਪਾਣੀ ਵਲ ਨੂੰ ਖਿੱਚਣ ਲਈ ਜਤਨ ਕਰਨ ਲੱਗੇ। ਇੱਚਰ ਤਕ ਮੁਸਾਫ਼ਰਾਂ ਨੇ ਆਪਣੀ ਮੋਰਚੇਬੰਦੀ ਮੁਕੰਮਲ ਕਰ ਲਈ ਤੇ ਸਮੁੰਦਰੀ ਸ਼ੇਰ ਉਤੇ ਕੋਲਿਆਂ ਦੀ ਵਰਖਾ ਸ਼ੁਰੂ ਕਰ ਦਿੱਤੀ। ਪੁਲਸ ਨੇ ਵੀ ਅੱਗੋਂ ਮੀਂਹ ਵਾਂਗ ਗੋਲੀਆਂ ਵਰ੍ਹਾਈਆਂ। ਮੁਸਾਫ਼ਰ ਡੈੱਕ ਉਤੇ ਹੋਣ ਕਰ ਕੇ ਉੱਚੀ ਥਾਂ ਸਨ ਤੇ ਸਮੁੰਦਰੀ ਸ਼ੇਰ ਨੀਵਾਂ ਸੀ। ਮੋਜੀ ਤੋਂ ਵਪਾਰ ਕਰਨ ਲਈ ਲਿਆਂਦਾ ਗਿਆ ਕੋਲਾ ਅੱਜ ਬੇ-ਹਥਿਆਰ ਭਾਰਤੀਆਂ ਨੂੰ ਹਥਿਆਰਾਂ ਦਾ ਕੰਮ ਦੇ ਰਿਹਾ ਸੀ। ਕੋਲੇ ਦੇ ਟੁਕੜੇ ਉੱਚੀ ਥਾਂ ਤੋਂ ਬੰਬ ਦੇ ਗੋਲੇ ਵਾਂਗ ਵੱਜਦੇ ਅਤੇ ਜਿਥੇ ਲੱਗਦੇ, ਫੱਟੜ ਕਰੀ ਜਾਂਦੇ ਸਨ। ਸ਼ੁਰੂ ਸ਼ੁਰੂ ਵਿਚ ਕੁਝ ਮੁਸਾਫ਼ਰਾਂ ਨੇ ਹਿੰਮਤ ਕਰ ਕੇ ਕਾਮਾਗਾਟਾਮਾਰੂ ਤੇ ਸਮੁੰਦਰੀ ਸ਼ੇਰ ਵਿਚਕਾਰ ਬੱਧਾ ਰੱਸਾ ਕੱਟਣ ਦੀ ਕੋਸ਼ਸ਼ ਕੀਤੀ ਪਰੰਤੂ ਕਿਸੇ ਤੇਜ਼ ਹਥਿਆਰ ਦੀ ਅਣਹੋਂਦ ਤੇ ਪੁਲਸ ਵਲੋਂ ਪੰਪਾਂ ਰਾਹੀਂ ਸੁੱਟਿਆ ਜਾ ਰਿਹਾ ਗਰਮ ਉਬਲਦਾ ਪਾਣੀ ਉਨ੍ਹਾਂ ਦੀ ਪੇਸ਼ ਨਹੀਂ ਸੀ ਜਾਣ ਦਿੰਦਾ। ਮੁਸਾਫ਼ਰਾਂ ਨੇ ਕੋਲਿਆਂ ਦੀ ਬੁਛਾੜ ਹੋਰ ਵੀ ਤੇਜ਼ ਕਰ ਦਿੱਤੀ। ਕੋਲੇ ਵਜ ਵਜ ਕੇ ਸਮੁੰਦਰੀ ਸ਼ੇਰ ਦੇ ਟੁਟੇ ਹੋਏ ਸ਼ੀਸ਼ਿਆਂ ਨੇ ਕਈ ਪੁਲਸੀਏ ਜ਼ਖਮੀ ਕੀਤੇ। ਤਿੱਖੇ ਮੀਂਹ ਦੀ ਤਿਰਛੀ ਵਾਛੜ ਵਾਂਗ ਪੈਂਦੇ ਕੋਲਿਆਂ ਨੇ ਗੋਰਿਆਂ ਦੀ ਸੂਰਤ ਬਦਲਾ ਦਿੱਤੀ। ਉਨ੍ਹਾਂ ਦੇ ਹਫੜਾ ਦਫੜੀ ਵਿਚ ਇਧਰ ਉਧਰ ਦੌੜਨ ਕਰਕੇ ਸਮੁੰਦਰੀ ਸ਼ੇਰ ਇਕ ਪਾਸੇ ਉੱਲਰ ਗਿਆ। ਜਹਾਜ਼ ਵਿਚ ਚੀਕ ਚਿਹਾੜਾ ਪੈ ਗਿਆ। ਆਪਣੇ ਹੱਥੀਂ ਬੱਧਾ ਹੋਇਆ ਰੱਸਾ ਉਨ੍ਹਾਂ ਦੀਆਂ ਜਾਨਾਂ ਲੈਣ ਦਾ ਕਾਰਨ ਬਣਨ ਲੱਗਾ। ਮੁਸਾਫ਼ਰਾਂ ਵਿਚੋਂ ਕਿਸੇ ਨੂੰ ਤਰਸ ਆਇਆ ਤੇ ਉਨ੍ਹਾਂ ਨੇ ਝੱਟ ਪੱਟ ਰੱਸਾ ਕੱਟ ਦਿੱਤਾ। ਰੱਸਾ ਕੱਟਣ ਦੀ ਹੀ ਦੇਰ ਸੀ ਕਿ ਸਮੁੰਦਰੀ ਸ਼ੇਰ ਨੇ

ਆਪਣਾ ਭਾਰ ਸੰਭਾਲ ਲਿਆ ਤੇ ਜੰਗੀ ਹਥਿਆਰਬੰਦ ਗੋਰੇ ਕੋਲਿਆਂ ਦੀ ਮਾਰ ਤੋਂ ਬਚਦੇ ਹੋਏ ਜਾਨਾਂ ਬਚਾ ਕੇ ਦੌੜ ਗਏ।

ਦੁਸ਼ਮਨ ਨੂੰ ਮੈਦਾਨ ਵਿਚੋਂ ਭਜਾ ਕੇ ਕਾਮਾਗਾਟਾਮਾਰੂ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉੱਠਿਆ। ਬਾਬਾ ਜੀ ਨੇ ਕੈਬਿਨ ਤੋਂ ਬਾਹਰ ਆ ਕੇ ਸਾਰਾ ਬਿਰਤਾਂਤ ਸੁਣਿਆ। ਮੁਸਾਫ਼ਰ ਇਕ ਦੂਜੇ ਦੀ ਸੂਰਬੀਰਤਾ ਦੀ ਪਰਸੰਸਾ ਕਰ ਰਹੇ ਸਨ। ਦੋ ਤਿੰਨ ਬੰਦਿਆਂ ਨੂੰ ਕੁਝ ਸੱਟਾਂ ਲੱਗੀਆਂ ਸਨ। ਉਨ੍ਹਾਂ ਦੀ ਮਲ੍ਹਮ ਪੱਟੀ ਕੀਤੀ ਗਈ। ਬਾਬਾ ਜੀ ਨੇ ਕਿਹਾ ਕਿ ਸਾਨੂੰ ਅੱਜ ਵਾਲੀ ਜਿੱਤ ਉੱਤੇ ਬਹੁਤਾ ਖੁਸ਼ ਨਹੀਂ ਹੋਣਾ ਚਾਹੀਦਾ, ਸਗੋਂ ਅੱਗੋਂ ਦਾ ਫ਼ਿਕਰ ਕਰਨਾ ਚਾਹੀਦਾ ਹੈ। ਸਮੁੰਦਰੀ ਸ਼ੇਰ ਦਾ ਮਾਰ ਖਾ ਕੇ ਜਾਣਾ ਸਾਡੇ ਲਈ ਕੋਈ ਹੋਰ ਨਵੀਂ ਮੁਸੀਬਤ ਸਹੇੜੇਗਾ, ਜਿਸ ਲਈ ਸਾਨੂੰ ਤਿਆਰ ਰਹਿਣਾ ਚਾਹੀਦਾ ਹੈ। ਅੱਜ ਦੇ ਮੋਰਚੇ ਦੇ ਆਗੂਆਂ ਨੇ ਬੜੇ ਜੋਸ਼ੀਲੇ ਲੈਕਚਰ ਦਿੱਤੇ ਤੇ ਕਿਹਾ ਕਿ ਸਾਨੂੰ ਅੱਜ ਤੋਂ ਹੀ ਕਿਸੇ ਵਡੀ ਟੱਕਰ ਲਈ ਤਿਆਰੀਆਂ ਅਰੰਭ ਦੇਣੀਆਂ ਚਾਹੀਦੀਆਂ ਹਨ! ਅੱਜ ਵਾਲੇ ਤਜਰਬੇ ਤੋਂ ਲਾਭ ਉਠਾ ਕੇ, ਮੁਸਾਫ਼ਰਾਂ ਦੀ ਨਵੇਂ ਸਿਰੇ ਤੋਂ ਜਥੇਬੰਦੀ ਕੀਤੀ ਗਈ। ਬਹੁਤ ਸਾਰਾ ਕੋਲਾ ਹੇਠੋਂ ਲਿਜਾ ਕੇ ਡੈੱਕ ਉਤੇ ਜਮ੍ਹਾਂ ਕੀਤਾ ਗਿਆ। ਜਹਾਜ਼ ਅੰਦਰ ਲਕੜੀ ਦੇ ਮੋਰਚੇ ਤਿਆਰ ਕੀਤੇ ਗਏ। ਜਿਹੜੇ ਮੁਸਾਫ਼ਰ ਥੋੜ੍ਹਾ ਬਹੁਤ ਲੁਹਾਰਾ ਤਰਖਾਣਾ ਕੰਮ ਜਾਣਦੇ ਸਨ, ਉਨ੍ਹਾਂ ਨੇ ਲੋਹਾ ਕੁੱਟ ਕੁੱਟ ਕੇ ਤਲਵਾਰਾਂ ਤੇ ਨੇਜ਼ੇ ਤਿਆਰ ਕਰ ਲਏ। ਪੀਪਿਆਂ ਅੰਦਰ ਮਿਰਚਾਂ ਪੀਸ ਕੇ ਪੋਲੇ ਵਾਂਸਾਂ ਦੀਆਂ ਪਚਕਾਰੀਆਂ ਤਿਆਰ ਕਰ ਲਈਆਂ। ਮਿੱਟੀ ਦੇ ਤੇਲ ਦੀਆਂ ਬੋਤਲਾਂ ਭਰ ਕੇ ਅੱਗ ਲਾਉਣ ਦਾ ਤਰੀਕਾ ਵਿਉਂਤਿਆ ਗਿਆ। ਸਮੁੰਦਰੀ ਸ਼ੇਰ ਉਤੇ ਹੋਈ ਜਿੱਤ ਨਾਲ ਮੁਸਾਫ਼ਰਾਂ ਦੇ ਦਿਲ ਬਹੁਤ ਵਧ ਗਏ ਸਨ ਤੇ ਹੁਣ ਉਹ ਹਰ ਨਵੀਂ ਆਫ਼ਤ ਦਾ ਦਲੇਰੀ ਨਾਲ ਟਾਕਰਾ ਕਰਨ ਲਈ ਤਿਆਰ ਸਨ। ਸਾਰਿਆਂ ਨੇ ਇਕ ਆਵਾਜ਼ ਹੋ ਕੇ ਕਿਹਾ ਕਿ ਅਸੀਂ ਵਾਪਸ ਮੁੜਦੇ ਹੋਏ ਰਾਹ ਵਿਚ ਭੁਖ ਦੇ ਦੁਖੋਂ ਮਰਨ ਨਾਲੋਂ ਇਥੇ ਮਰਨਾ ਚੰਗਾ ਸਮਝਾਂਗੇ।

ਦੂਜੇ ਪਾਸੇ ਗੋਰਾ ਪੁਲਸ ਨੂੰ ਆਪਣੀ ਹਾਰ ਉਤੇ ਬੜੀ ਸ਼ਰਮ ਆ ਰਹੀ ਸੀ। ਦਿਨ ਚੜ੍ਹਦੇ ਨਾਲ ਹੀ ਸਥਾਨਕ ਅਖ਼ਬਾਰਾਂ ਨੇ ਤਰ੍ਹਾਂ ਤਰ੍ਹਾਂ ਦੀਆਂ ਸੁਰਖੀਆਂ ਦੇ ਕੇ ਇਸ ਘਟਨਾ ਨੂੰ ਪ੍ਰਕਾਸ਼ਤ ਕੀਤਾ। ਪ੍ਰੈਸ ਰਾਹੀਂ ਇਹ ਖ਼ਬਰ ਛੇਤੀ ਹੀ ਸਾਰੀ ਦੁਨੀਆਂ ਵਿਚ ਧੁੰਮ ਗਈ ਕਿ ਭੁੱਖੇ ਤਿਹਾਏ ਬੇ-ਹਥਿਆਰ ਭਾਰਤੀਆਂ ਨੇ ਹਥਿਆਰਬੰਦ ਕੈਨੇਡਾ ਪੁਲਸ ਨੂੰ ਕੋਲੇ ਮਾਰ ਮਾਰ ਕੇ ਭਜਾ ਛੱਡਿਆ ਹੈ। ਇਮੀਗਰੇਸ਼ਨ ਵਿਭਾਗ ਦੇ ਅਫ਼ਸਰਾਂ ਦੀ ਚਿੰਤਾ ਹੋਰ ਵਧ ਗਈ। ਉਨ੍ਹਾਂ ਨੇ ਉਟਾਵਾ ਸਰਕਾਰ ਨੂੰ ਲਿਖਿਆ ਕਿ ਕਾਮਾਗਾਟਾਮਾਰੂ ਦੇ ਮੁਸਾਫ਼ਰ ਬਾਗ਼ੀ ਹੋ ਗਏ ਹਨ ਤੇ ਮਰਨ ਮਾਰਨ ਉਪਰ ਉਤਰ ਆਏ ਹਨ। ਫ਼ੌਜੀ ਕਾਰਵਾਈ ਤੋਂ ਬਿਨਾਂ ਉਨ੍ਹਾਂ ਉਤੇ ਕਾਬੂ ਨਹੀਂ ਪਾਇਆ ਜਾ ਸਕਦਾ। ਫਿਰ ਕੀ ਸੀ, ਸਰਕਾਰੀ ਪੱਧਰ ਉਤੇ ਫ਼ੌਜੀ ਤਿਆਰੀਆਂ ਸ਼ੁਰੂ ਹੋ ਗਈਆ। ਦੋ ਦਿਨ ਦੇ ਅੰਦਰ ਅੰਦਰ ਹੀ ਹਜ਼ਾਰਾਂ ਦੀ ਗਿਣਤੀ ਵਿਚ ਗੋਰੇ ਫ਼ੌਜੀ ਵੈਨਕੂਅਰ ਆ ਉਤਰੇ। ਬੰਦਰਗਾਹ ਦੇ ਨੇੜੇ ਹੋ ਰਹੀਆਂ ਫ਼ੌਜੀ ਕਵਾਇਦਾਂ, ਵੱਜ ਰਹੇ ਬੈਂਡ ਵਾਜੇ ਤੇ ਕਾਮਾਗਾਟਾਮਾਰੂ ਵਲ ਕੀਤੇ ਗਏ ਤੋਪਾਂ ਦੇ ਮੂੰਹ, ਮੁਸਾਫ਼ਰਾਂ ਦੀ ਚਿੰਤਾ ਵਿਚ ਵਾਧਾ ਕਰ ਰਹੇ ਸਨ।

ਵੈਨਕੂਅਰ ਵਿਚ ਰਹਿਣ ਵਾਲੇ ਭਾਰਤੀਆਂ ਦੀ ਚਿੰਤਾ ਪਲੋ ਪਲ ਵਧਦੀ ਜਾ ਰਹੀ ਸੀ। ਉਹ ਆਪਣੇ ਵੀਰਾਂ ਦੀ ਮਦਦ ਲਈ ਬਹੁੜਨਾ ਚਾਹੁੰਦੇ ਸਨ, ਪਰ ਮਜਬੂਰ ਸਨ। ਚਾਰ ਚੁਫੇਰੇ

ਫੌਜੀ ਘੇਰੇ ਹੋਣ ਕਰਕੇ ਤਾਲਮੇਲ ਵੀ ਲਗਪਗ ਖਤਮ ਹੋ ਚੁਕਾ ਸੀ। ਸ਼ੀਸ਼ੇ ਝੰਡੀ ਰਾਹੀਂ ਹੀ ਸੰਦੇਸ਼ ਇਕ ਦੂਜੇ ਪਾਸੇ ਪੁਜਦੇ ਸਨ। ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਵਿਚੋਂ ਮੁਨਸ਼ੀ ਮੀਰ ਮੁਹੰਮਦ ਖਾਂ, ਇਸ ਕੰਮ ਲਈ ਨਿਪੁੰਨ ਸੀ। ਉਹ ਕਪਤਾਨ ਦੀ ਕੋਠੜੀ ਉਤੇ ਚੜ੍ਹ ਜਾਂਦਾ ਤੇ ਸ਼ੀਸ਼ੇ ਝੰਡੀ ਨਾਲ ਦੂਰੋਂ ਹੀ ਭਾਰਤੀਆਂ ਨਾਲ ਗੱਲਾਂ ਬਾਤਾਂ ਕਰ ਲੈਂਦਾ ਸੀ।

ਭਾਰਤੀ ਆਗੂਆਂ ਨੇ ਗੁਰਦੁਆਰੇ ਵਿਚ ਇਕੱਠ ਕੀਤਾ। ਉਨ੍ਹਾਂ ਵਿਚ ਬੜਾ ਜੋਸ਼ ਸੀ। ਉਹ ਆਪਣੇ ਵਤਨੀਂ ਵੀਰਾਂ ਦਾ ਦੁੱਖ ਵੰਡਾਉਣਾ ਚਾਹੁੰਦੇ ਸਨ, ਪਰ ਕੋਈ ਵਿਉਂਤ ਨਹੀਂ ਸੀ ਬਣਦੀ ਜਾਪਦੀ। ਅੰਤ ਨੂੰ ਇਕ ਸੂਰਬੀਰ ਉਠਿਆ ਤੇ ਕਹਿਣ ਲੱਗਾ, "ਜੇਕਰ ਅਸੀਂ ਇਸ ਔਕੜ ਸਮੇਂ ਆਪਣੇ ਵੀਰਾਂ ਦੀ ਮਦਦ ਨਹੀਂ ਕਰ ਸਕਦੇ ਤਾਂ ਘੱਟੋ ਘੱਟ ਉਨ੍ਹਾਂ ਦਾ ਬਦਲਾ ਤਾਂ ਲੈ ਸਕਦੇ ਹਾਂ।" ਫੈਸਲਾ ਹੋਇਆ ਕਿ ਜੇਕਰ ਕੈਨੇਡਾ ਸਰਕਾਰ ਕਾਮਾਗਾਟਾਮਾਰੂ ਨੂੰ ਤੋਪਾਂ ਨਾਲ ਉਡਾਉਣ ਦੀ ਦਲੇਰੀ ਕਰੇ ਤਾਂ ਸਾਨੂੰ ਚਾਹੀਦਾ ਹੈ ਕਿ ਸਾਰਾ ਵੈਨਕੂਅਰ ਅੱਗ ਲਾ ਕੇ ਫੂਕ ਛੱਡੀਏ। ਸ਼ਹਿਰ ਨੂੰ ਵੱਖ ਵੱਖ ਭਾਗਾਂ ਵਿਚ ਵੰਡ ਲਿਆ ਗਿਆ। ਗਲੀਆਂ ਤੇ ਮਹੱਲੇ ਵਰਕਰਾਂ ਨੇ ਆਪਣੇ ਜ਼ਿਮੇ ਲੈ ਲਏ। ਪਟਰੋਲ ਤੇ ਮਿੱਟੀ ਦਾ ਤੇਲ ਜਮ੍ਹਾਂ ਕਰ ਲਿਆ ਗਿਆ। ਫੈਸਲਾ ਇਹ ਕੀਤਾ ਗਿਆ ਕਿ ਵਰਕਰ ਹਰ ਸਮੇਂ ਤਿਆਰ ਰਹਿਣ। ਜਿਸ ਵੇਲੇ ਪਹਿਲਾ ਗੋਲਾ ਕਾਮਾਗਾਟਾਮਾਰੂ ਉਤੇ ਦਾਗਿਆ ਜਾਵੇ, ਉਸੇ ਵੇਲੇ ਇਕ ਦਮ ਸਾਰੇ ਸ਼ਹਿਰ ਨੂੰ ਅੱਗ ਲਾ ਦਿੱਤੀ ਜਾਵੇ।

ਅਗਲੇ ਦਿਨ ਸਵੇਰੇ ਮੁਨਸ਼ੀ ਮੀਰ ਮੁਹੰਮਦ ਇਕ ਨਵਾਂ ਸੰਦੇਸ਼ ਲੈ ਕੇ ਕੋਠੇ ਤੋਂ ਥੱਲੇ ਉਤਰਿਆ ਤੇ ਚਾਈਂ ਚਾਈਂ ਬਾਬਾ ਜੀ ਨੂੰ ਦੱਸਣ ਲੱਗਾ, "ਵੈਨਕੂਅਰ ਨਿਵਾਸੀ ਭਾਰਤੀਆਂ ਨੇ ਫੈਸਲਾ ਕੀਤਾ ਹੈ ਕਿ ਅਸੀਂ ਇਸ ਔਕੜ ਵਿਚ ਤੁਹਾਡੀ ਸਹਾਇਤਾ ਤਾਂ ਕੋਈ ਨਹੀਂ ਕਰ ਸਕਦੇ ਪਰ ਬਦਲਾ ਜ਼ਰੂਰ ਲਵਾਂਗੇ। ਕਾਮਾਗਾਟਾਮਾਰੂ ਦੇ ਨਾਲ ਹੀ ਸਾਰਾ ਵੈਨਕੂਅਰ ਅੱਗ ਦੀ ਭੇਂਟ ਹੋ ਜਾਵੇਗਾ।

ਇਹ ਸੰਦੇਸ਼ ਸੁਣ ਕੇ ਬਾਬਾ ਜੀ ਦੀਆਂ ਅੱਖਾਂ ਵਿਚ ਖੁਸ਼ੀ ਦੇ ਅੱਥਰੂ ਭਰ ਆਏ ਤੇ ਫਿਰ ਕੁਝ ਮਿੰਟਾਂ ਲਈ ਡੂੰਘੀਆਂ ਸੋਚਾਂ ਵਿਚ ਡੁੱਬ ਗਏ। ਪਲ ਦੀ ਪਲ ਉਨ੍ਹਾਂ ਨੇ ਆਪਣੀਆਂ ਅੱਖਾਂ ਦੇ ਸਾਹਮਣੇ ਸਾਰਾ ਵੈਨਕੂਅਰ ਸੜਦਾ ਹੋਇਆ ਵੇਖਿਆ। ਵਿਲਕ ਰਹੇ ਬੱਚੇ, ਕੁਰਲਾ ਰਹੀਆਂ ਮਾਵਾਂ ਤੇ ਅੱਗ ਦੀਆਂ ਲਾਟਾਂ ਨਾਲ ਝੁਲਸੇ ਹੋਏ ਪੁਰਸ਼ਾਂ ਦੇ ਸਰੀਰ ਵੇਖੇ। ਉੱਚੀਆਂ ਉੱਚੀਆਂ ਸ਼ਾਨਦਾਰ ਅਟਾਰੀਆਂ ਸੁਆਹ ਦੇ ਢੇਰ ਬਣਦੀਆਂ ਵੇਖੀਆਂ। ਉਹ ਚੌਂਕ ਉੱਠੇ, ਜਿਵੇਂ ਸਾਰੀ ਮਨੁੱਖਤਾ ਦਾ ਦਰਦ ਉਨ੍ਹਾਂ ਨੇ ਆਪਣੇ ਅੰਦਰ ਸਮਾ ਲਿਆ ਹੋਵੇ, "ਨਹੀਂ ਨਹੀਂ, ਇਹ ਨਹੀਂ ਹੋ ਸਕਦਾ। ਸਰਬੱਤ ਦਾ ਭਲਾ ਲੋਚਣ ਵਾਲੇ ਗੁਰੂ ਨਾਨਕ ਦੇ ਸਿੱਖ ਇਉਂ ਨਹੀਂ ਸੋਚ ਸਕਦੇ। ਬੇਦੋਸ਼ ਬੱਚਿਆਂ, ਇਸਤਰੀਆਂ ਤੇ ਬੁੱਢਿਆਂ ਨੂੰ ਅੱਗ ਦੀ ਭੇਂਟ ਚੜ੍ਹਾਉਣਾ ਜ਼ੁਲਮ ਹੈ, ਜਿਸ ਨੂੰ ਮਨੁੱਖਤਾ ਦਾ ਇਤਿਹਾਸ ਲਿਖਣ ਵਾਲੇ ਕਦੇ ਨਹੀਂ ਮਾਫ਼ ਕਰ ਸਕਦੇ। ਅਸੀਂ ਕੈਨੇਡਾ ਸਰਕਾਰ ਦਾ ਜ਼ੁਲਮ ਸਹਾਂਗੇ, ਖਿੜੇ ਮੱਥੇ ਸਹਾਂਗੇ, ਪਰ ਆਪਣੇ ਭਾਰਤ ਦਾ ਮੱਥਾ ਕਲੰਕਤ ਨਹੀਂ ਹੋਣ ਦਿਆਂਗੇ।" ਅਜਿਹੇ ਵਿਚਾਰ ਸੋਚ ਕੇ ਬਾਬਾ ਜੀ ਨੇ ਸਿਆਣੇ ਸਿਆਣੇ ਬੰਦਿਆਂ ਨੂੰ ਇਕੱਠਾ ਕੀਤਾ, ਆਪਣੇ ਵਿਚਾਰਾਂ ਦੇ ਸਾਂਝੀਵਾਲ ਬਣਾਇਆ ਤੇ ਮੁਨਸ਼ੀ ਮੀਰ ਮੁਹੰਮਦ ਨੂੰ ਬੁਲਾ ਕੇ ਆਪਣਾ ਫੈਸਲਾ ਵੈਨਕੂਅਰ ਨਿਵਾਸੀਆਂ ਤਕ ਪੁਚਾਉਣ ਦੀ ਹਦਾਇਤ ਕੀਤੀ।

ਹੁਣ ਕੈਨੇਡਾ ਸਰਕਾਰ ਦੀਆਂ ਤਿਆਰੀਆਂ ਮੁਕੰਮਲ ਹੋ ਗਈਆਂ ਜਾਪਦੀਆਂ ਸਨ। 29 ਜੁਲਾਈ ਨੂੰ ਸਵੇਰੇ ਹੀ ਉਨ੍ਹਾਂ ਨੇ 'ਰੇਨਬੋ' ਨਾਂ ਦਾ ਇਕ ਜੰਗੀ ਜਹਾਜ਼ ਵੈਨਕੂਅਰ ਦੀ ਖਾੜੀ ਵਿਚ ਲਿਆ ਖੜਾ ਕੀਤਾ। ਇਸ ਜਹਾਜ਼ ਵਿਚ ਤੋਪਖਾਨਾ ਬੀੜਿਆ ਹੋਇਆ ਸੀ ਤੇ ਉਸ ਦਾ ਮੂੰਹ ਕਾਮਾਗਾਟਾਮਾਰੂ ਵਲ ਕੀਤਾ ਹੋਇਆ ਸੀ। ਜਹਾਜ਼ ਵਿਚੋਂ ਇਕ ਫੌਜੀ ਅਫ਼ਸਰ ਨੇ ਬਾਬਾ ਜੀ ਵਲ ਸੰਦੇਸ਼ ਭੇਜਿਆ ਕਿ ਤੁਹਾਨੂੰ ਦੋ ਘੰਟੇ ਦੀ ਮੋਹਲਤ ਦਿੱਤੀ ਜਾਂਦੀ ਹੈ। ਦੋ ਘੰਟਿਆਂ ਦੇ ਅੰਦਰ ਅੰਦਰ ਸਾਡੀ ਬੰਦਰਗਾਹ ਛੱਡ ਜਾਉ ਨਹੀਂ ਤਾਂ ਗੋਲਿਆਂ ਨਾਲ ਭੁੰਨ ਦਿਤੇ ਜਾਉਗੇ। ਮੁਸਾਫ਼ਰਾਂ ਨੇ ਇਸ ਚਨੌਤੀ ਨੂੰ ਸਵੀਕਾਰ ਕੀਤਾ। ਉਹ ਪਹਿਲਾਂ ਹੀ ਆਪਣੇ ਆਪ ਨੂੰ ਇਸ ਹੋਣੀ ਲਈ ਤਿਆਰ ਕਰੀ ਬੈਠੇ ਸਨ। ਉਨ੍ਹਾਂ ਨੇ ਫੌਜੀ ਅਫ਼ਸਰ ਨੂੰ ਉਸੇ ਵੇਲੇ ਮੋੜਵਾਂ ਉੱਤਰ ਭੇਜ ਦਿੱਤਾ, "ਅਸੀਂ ਭੁੱਖੇ ਤਿਹਾਏ ਇਥੋਂ ਤੁਰਨ ਲਈ ਤਿਆਰ ਨਹੀਂ ਹਾਂ, ਜੇ ਸਰਕਾਰ ਸਾਨੂੰ ਰਸਤੇ ਲਈ ਰਾਸ਼ਨ ਪਾਣੀ ਦੇ ਦੇਵੇ ਤਾਂ ਅਸੀਂ ਅੱਜ ਹੀ ਚਲ ਪੈਂਦੇ ਹਾਂ। ਇਸ ਤੋਂ ਬਿਨਾਂ ਅਸੀਂ ਕਿਸੇ ਹਾਲਤ ਵਿਚ ਵੀ ਵੈਨਕੂਅਰ ਦੀ ਖਾੜੀ ਵਿਚੋਂ ਨਹੀਂ ਤੁਰ ਸਕਦੇ ਅਤੇ ਨਾ ਹੀ ਕੋਈ ਕਾਨੂੰਨ ਸਾਨੂੰ ਅਜਿਹਾ ਕਰਨ ਲਈ ਮਜਬੂਰ ਹੀ ਕਰ ਸਕਦਾ ਹੈ। ਰਾਹ ਵਿਚ ਭੁੱਖੇ ਤਿਹਾਏ ਮਰਨ ਨਾਲੋਂ ਅਸੀਂ ਇਥੇ ਹੀ ਮਰਨਾ ਚੰਗਾ ਸਮਝਾਂਗੇ। ਅਸੀਂ ਉਨ੍ਹਾਂ ਸੂਰਬੀਰਾਂ ਦੀ ਸੰਤਾਨ ਹਾਂ ਜੋ ਮੌਤ ਤੋਂ ਨਹੀਂ ਡਰਦੇ। ਅਸੀਂ ਮਰਨ ਲਈ ਤਿਆਰ ਹਾਂ, ਬੇਸ਼ੱਕ ਤੁਸੀਂ ਦੋ ਘੰਟੇ ਵੀ ਨਾ ਉਡੀਕੋ।"

ਸਾਰੇ ਮੁਸਾਫ਼ਰ ਇਕ ਥਾਂ ਇਕੱਠੇ ਹੋਏ ਹੋਏ ਵਾਪਰਨ ਵਾਲੀ ਹੋਣੀ ਉਡੀਕ ਰਹੇ ਸਨ। ਗਰੰਥੀ ਸਿੰਘ ਨੇ ਸ੍ਰੀ ਗਰੰਥ ਸਾਹਿਬ ਤੋਂ ਵਾਕ ਪੜ੍ਹਿਆ, ਅਰਦਾਸਾ ਸੋਧਿਆ ਤੇ ਸਾਰੇ ਮੁਸਾਫ਼ਰ ਸ਼ਹੀਦੀਆਂ ਪਾਉਣ ਲਈ ਤਿਆਰ ਹੋ ਗਏ। ਆਗੂਆਂ ਨੇ ਆਪੋ ਆਪਣੇ ਕੰਮ ਸੰਭਾਲ ਲਏ। ਰੇਨਬੋ ਦਾ ਟਾਕਰਾ ਕਰਨ ਲਈ ਬਣਾਈ ਗਈ ਵਿਉਂਤ ਅਨੁਸਾਰ ਇਹ ਫ਼ੈਸਲਾ ਕੀਤਾ ਗਿਆ ਕਿ ਕਿਸੇ ਨੂੰ ਅਸੀਂ ਆਪਣੇ ਜਹਾਜ਼ ਦੇ ਨੇੜੇ ਨਹੀਂ ਆਉਣ ਦੇਣਾ। ਪਹਿਲੀ ਟੋਲੀ ਜਹਾਜ਼ ਦੇ ਡੈੱਕ ਉਤੋਂ ਕੋਲਿਆਂ ਦੀ ਬੁਛਾੜ ਕਰੇਗੀ। ਜਦ ਉਹ ਸਾਰੇ ਸ਼ਹੀਦੀਆਂ ਪਾ ਜਾਣਗੇ ਤਾਂ ਉਨ੍ਹਾਂ ਦੀ ਥਾਂ ਲੈਣ ਲਈ ਦੂਸਰੀ ਟੋਲੀ ਉਥੇ ਪਹੁੰਚ ਜਾਵੇਗੀ। ਇਉਂ ਟੱਕਰ ਲੈਂਦਿਆਂ ਹੋਇਆਂ ਜੇ ਦੁਸ਼ਮਣ ਦਾ ਜ਼ੋਰ ਵਧੇਰੇ ਪੈ ਗਿਆ ਤੇ ਉਹ ਕਾਮਾਗਾਟਾਮਾਰੂ ਵਿਚ ਉਤਰ ਆਏ ਤਾਂ ਤਲਵਾਰਾਂ ਬਰਛਿਆਂ ਨਾਲ ਅਸੀਂ ਉਨ੍ਹਾਂ ਦਾ ਟਾਕਰਾ ਕਰਾਂਗੇ। ਅੰਤ ਵਿਚ ਹੇਠਲੀ ਛੱਤ ਤੇ ਜਾ ਕੇ ਸਾਰੇ ਜਹਾਜ਼ ਨੂੰ ਅੱਗ ਲਾ ਦਿੱਤੀ ਜਾਵੇਗੀ। ਮੁਸਾਫ਼ਰਾਂ ਨੂੰ ਸਭ ਤੋਂ ਵੱਡਾ ਤੌਖਲਾ ਇਸ ਗੱਲ ਦਾ ਸੀ ਕਿ ਦੁਸ਼ਮਣ ਜਾਪਾਨੀ ਕਰਮਚਾਰੀਆਂ ਨੂੰ ਜਹਾਜ਼ ਵਿਚੋਂ ਕੱਢ ਕੇ, ਜਾਪਾਨੀ ਕੰਪਨੀ ਨੂੰ ਜਹਾਜ਼ ਦੀ ਕੀਮਤ ਦੇਣੀ ਕਰਕੇ ਭਰੇ ਭਰਾਏ ਜਹਾਜ਼ ਨੂੰ ਹੀ ਨਾ ਡੋਬ ਦੇਣ।

ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਵਲੋਂ ਕੋਰਾ ਜੁਆਬ ਮਿਲਣ ਤੇ ਗੋਰੇ ਅਫ਼ਸਰਾਂ ਨੂੰ ਬੜਾ ਗੁੱਸਾ ਆਇਆ। ਉਨ੍ਹਾਂ ਦਾ ਦਿਲ ਕਰਦਾ ਸੀ ਕਿ ਹੁਣੇ ਤੋਪ ਦਾ ਗੋਲਾ ਦਾਗ ਕੇ ਕਾਮਾਗਾਟਾਮਾਰੂ ਨੂੰ ਫ਼ਨਾਹ ਕਰ ਦਿੱਤਾ ਜਾਵੇ। ਪਰੰਤੂ ਉਪਰਲੇ ਅਫ਼ਸਰਾਂ ਦਾ ਹੁਕਮ ਆਉਣ ਤੋਂ ਬਿਨਾਂ ਅਜਿਹਾ ਨਹੀਂ ਸਨ ਕਰ ਸਕਦੇ। ਜੰਗੀ ਬੇੜੇ ਦੇ ਜਰਨੈਲ ਨੇ ਕੈਨੇਡਾ ਸਰਕਾਰ ਨੂੰ ਸਾਰੇ ਹਾਲਾਤ ਵਾਇਰਲੈਸ ਰਾਹੀਂ ਪੁਚਾਏ ਤੇ ਅੰਤਮ ਹੁਕਮ ਦੀ ਆਗਿਆ ਮੰਗੀ।

ਇੰਨੇ ਚਿਰ ਨੂੰ ਵੈਨਕੂਅਰ ਨੂੰ ਅੱਗ ਲਾ ਦੇਣ ਦੀਆਂ ਖਬਰਾਂ ਵੀ ਸਰਕਾਰੀ ਸੂਹਿਆਂ ਨੂੰ ਮਿਲ ਗਈਆਂ। ਕੈਨੇਡਾ ਸਰਕਾਰ ਠਠੰਬਰ ਗਈ। ਉਸੇ ਵੇਲੇ ਜੰਗੀ ਜਹਾਜ਼ ਨੂੰ ਵਾਪਸ ਬੁਲਾ ਲਿਆ ਤੇ

ਸੁਲ੍ਹਾ ਦੀ ਗੱਲਬਾਤ ਤੋੜ ਦਿੱਤੀ। ਅੰਤ ਸਰਕਾਰ ਨੂੰ ਬਾਬਾ ਜੀ ਦੀਆਂ ਮੰਗਾਂ ਅੱਗੇ ਝੁਕਣਾ ਪਿਆ ਤੇ ਉਹ ਵੈਨਕੂਅਰ ਤੋਂ ਲੈ ਕੇ ਹਾਂਗਕਾਂਗ ਤਕ ਮੁਸਾਫ਼ਰਾਂ ਦਾ ਰਾਸ਼ਨ ਦੇਣਾ ਮੰਨ ਗਈ।

ਕਾਮਾਗਾਟਾਮਾਰੂ, ਮੰਨੀਆਂ ਹੋਈਆਂ ਸ਼ਰਤਾਂ ਅਨੁਸਾਰ ਰਾਸ਼ਨ ਲੈ ਕੇ ਵਾਪਸ ਤੁਰ ਪਿਆ। ਅੰਗਰੇਜ਼ ਸਰਕਾਰ ਵਲੋਂ ਪਾਈਆਂ ਗਈਆਂ ਕਈ ਅੜਚਨਾਂ 'ਚੋਂ ਲੰਘਦਾ ਹੋਇਆ, ਜਹਾਜ਼ ਭਾਰਤ ਪੁੱਜਾ ਤੇ ਕਲਕਤਾ ਬੰਦਰਗਾਹ ਤੋਂ 70 ਮੀਲ ਦੂਰ ਰੋਕ ਕੇ ਤਲਾਸ਼ੀ ਲਈ ਗਈ। ਉਥੋਂ ਜਹਾਜ਼ ਬਜਬਜ ਵਲ ਤੋਰ ਦਿੱਤਾ ਗਿਆ। ਸਾਰੇ ਮੁਸਾਫ਼ਰ ਆਪਣੇ ਆਪ ਨੂੰ ਕੈਦੀਆਂ ਵਾਂਗ ਮਹਿਸੂਸ ਕਰ ਰਹੇ ਸਨ। ਬਜ਼ਬਜ ਘਾਟ ਪਹੁੰਚ ਕੇ ਸਾਰੇ ਮੁਸਾਫ਼ਰਾਂ ਨੂੰ ਉਤਰ ਕੇ ਲਾਗੇ ਖੜੀ ਗੱਡੀ ਵਿਚ ਚੜ੍ਹਨ ਦਾ ਹੁਕਮ ਹੋ ਗਿਆ। ਮੁਸਾਫ਼ਰਾਂ ਨੇ ਗੱਡੀ ਵਿਚ ਚੜ੍ਹਨ ਤੋਂ ਨਾਂਹ ਕਰ ਦਿੱਤੀ ਤੇ ਗੁਰੂ ਗਰੰਥ ਸਾਹਿਬ ਨੂੰ ਸਿਰ ਉਤੇ ਚੁੱਕ ਕੇ, ਇਕ ਜਲੂਸ ਦੀ ਸ਼ਕਲ ਵਿਚ ਪੈਦਲ ਕਲਕਤੇ ਵਲ ਤੁਰ ਪਏ। ਪੁਲਸ ਨੇ ਰਸਤਾ ਰੋਕ ਕੇ ਜਲੂਸ ਨੂੰ ਵਾਪਸ ਮੋੜ ਦਿੱਤਾ। ਬਾਬਾ ਜੀ ਨੇ ਬਥੇਰਾ ਕਿਹਾ ਕਿ ਜੇ ਤੁਸੀਂ ਸਾਰਿਆਂ ਨੂੰ ਕਲਕਤੇ ਨਹੀਂ ਜਾਣ ਦੇਣਾ ਤਾਂ ਘੱਟੋ ਘੱਟ ਪੰਜ ਸਿੱਖਾਂ ਨੂੰ ਜਾਣ ਦੀ ਆਗਿਆ ਦੇ ਦਿਉ ਤਾਂ ਜੋ ਗੁਰੂ ਗਰੰਥ ਸਾਹਿਬ ਦੀ ਸਵਾਰੀ ਨੂੰ ਗੁਰਦੁਆਰੇ ਲੈ ਜਾਣ। ਮੁਸਾਫ਼ਰਾਂ ਦੀ ਇਹ ਬੇਨਤੀ ਵੀ ਪਰਵਾਨ ਨਾ ਹੋਈ। ਪੁਲਸ ਲਗਾਤਾਰ ਦਬਾਅ ਪਾ ਰਹੀ ਸੀ। ਹੁਣ ਮੁਸਾਫ਼ਰਾਂ ਦੇ ਸਾਹਮਣੇ ਕੇਵਲ ਦੋ ਹੀ ਰਸਤੇ ਸਨ, ਜਾਂ ਤਾਂ ਚੁੱਪ ਚਾਪ ਪੁਲਸ ਦੇ ਆਖੇ ਲਗ ਕੇ ਗੱਡੀ ਵਿਚ ਸਵਾਰ ਹੋ ਜਾਣ ਜਾਂ ਆਪਣੀਆਂ ਜਾਨਾਂ ਪਿਆਰੀਆਂ ਨਾ ਕਰਦੇ ਹੋਏ ਡਟ ਜਾਣ ਤੇ ਹਰ ਤਰ੍ਹਾਂ ਦੀ ਅਬ੍ਹੀ ਨਬ੍ਹੀ ਝੱਲਣ ਲਈ ਤਿਆਰ ਰਹਿਣ।

ਸ਼ਾਮ ਪੈ ਗਈ। ਥੱਕੇ ਟੁੱਟੇ ਮੁਸਾਫ਼ਰ ਇਕ ਥਾਂ ਜੁੜ ਬੈਠੇ। ਮੰਜੀ ਸਾਹਿਬ ਸਜਾਈ ਤੇ ਗੁਰੂ ਗਰੰਥ ਸਾਹਿਬ ਨੂੰ ਬਰਾਜਮਾਨ ਕੀਤਾ। ਸੰਗਤ ਨੇ ਰਹਿਰਾਸ ਦਾ ਪਾਠ ਕੀਤਾ ਤੇ ਅਰਦਾਸਾ ਸੋਧਿਆ। ਪੁਲਸ ਕਪਤਾਨ ਈਸਟਵੁਡ ਬਾਬਾ ਗੁਰਦਿਤ ਸਿੰਘ ਨੂੰ ਗਰਿਫ਼ਤਾਰ ਕਰਨ ਲਈ ਅੱਗੇ ਵਧਿਆ। ਮੁਸਾਫ਼ਰਾਂ ਨੇ ਉਸ ਨੂੰ ਰੋਕਿਆ। ਗੱਲ ਵਧ ਗਈ। ਈਸਟਵੁਡ ਨੇ ਆਪਣਾ ਪਸਤੌਲ ਕੱਢ ਲਿਆ ਤੇ ਦੋ ਗੋਲੀਆਂ ਉਤੋੜੁੱਤੀ ਚਲਾ ਦਿੱਤੀਆਂ। ਇਕ ਗੋਲੀ ਸਰਦਾਰ ਹਰਨਾਮ ਸਿੰਘ ਦੀ ਪੱਗ ਵਿਚ ਦੀ ਲੰਘ ਗਈ ਤੇ ਦੂਜੀ ਨਾਲ ਠਾਕਰ ਸਿੰਘ ਉਚੋਨੰਗਲ ਜ਼ਖਮੀ ਹੋ ਗਿਆ। ਮੁਸਾਫ਼ਰਾਂ ਵਿਚੋਂ ਕਿਸੇ ਨੇ ਈਸਟਵੁਡ ਨੂੰ ਫੁੰਡ ਦਿੱਤਾ। ਫਿਰ ਕੀ ਸੀ, ਗੋਰਾ ਫੌਜ ਨੇ ਮੀਂਹ ਵਾਂਗ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ। ਮੁਸਾਫ਼ਰਾਂ ਨੂੰ ਆਪੋ ਧਾਪ ਪੈ ਗਈ ਤੇ ਰਾਤ ਦੇ ਹਨੇਰੇ ਵਿਚ ਜਿੱਧਰ ਕਿਸੇ ਦਾ ਮੂੰਹ ਹੋਇਆ ਉਠ ਨੱਠਾ।

ਪੁਲਸ ਤੇ ਫੌਜ ਨੇ ਲਗਾਤਾਰ ਮੁਸਾਫ਼ਰਾਂ ਦੀ ਭਾਲ ਜਾਰੀ ਰੱਖੀ। ਜਿਥੇ ਕਿਥੇ ਵੀ ਕੋਈ ਭੁੱਲਾ ਭਟਕਿਆ ਮੁਸਾਫ਼ਰ ਟੱਕਰਿਆ ਉਸ ਨੂੰ ਸ਼ਹੀਦ ਕਰ ਦਿੱਤਾ ਗਿਆ। ਸਾਰੀ ਰਾਤ ਗੋਲੀਆਂ ਚਲਣ ਦੀ ਆਵਾਜ਼ ਦੂਰ ਦੂਰ ਲੁਕੇ ਹੋਏ ਮੁਸਾਫ਼ਰਾਂ ਨੂੰ ਸੁਣਾਈ ਦਿੰਦੀ ਰਹੀ। ਫੜੇ ਗਏ ਮੁਸਾਫ਼ਰਾਂ ਨੂੰ ਕਈ ਸਜ਼ਾਵਾਂ ਤੇ ਤਸੀਹੇ ਦਿੱਤੇ ਗਏ। ਇਨਕੁਆਰੀ ਕਮੇਟੀ ਦੀ ਰਿਪੋਰਟ ਵਿਚ ਮੰਗਲ ਸਿੰਘ ਨਾਂ ਦੇ ਮੁਸਾਫ਼ਰ ਦਾ ਜ਼ਿਕਰ ਆਉਂਦਾ ਹੈ। ਭਾਜੜ ਪੈਣ ਸਮੇਂ ਉਹ ਦਰਿਆ ਵਲ ਦੌੜ ਗਿਆ ਸੀ ਤੇ ਉਥੇ ਜਾ ਕੇ ਇਕ ਬੇੜੀ ਦੇ ਉਹਲੇ ਲੁਕ ਗਿਆ ਸੀ। ਸਟੇਸ਼ਨ ਤੇ ਲਿਆ ਕੇ ਉਸ ਦੇ ਗਲ ਨਾਲ ਸੰਗਲ ਬੰਨ੍ਹ ਕੇ ਉਸ ਨੂੰ ਲੈਂਪ ਵਾਲੇ ਖੰਭੇ ਨਾਲ ਲਟਕਾ ਦਿੱਤਾ ਗਿਆ। ਸਾਰੀ ਰਾਤ ਉਹ ਜ਼ਿੰਦਗੀ ਅਤੇ ਮੌਤ ਦੇ ਵਿਚਕਾਰ ਲਟਕਦਾ ਰਿਹਾ। ਫਿਰ ਉਸ ਨੂੰ ਪੁੱਠਾ ਲਟਕਾਉਣ ਦੀ

ਕੋਸ਼ਸ਼ ਕੀਤੀ ਗਈ । ਛੜੀਆਂ ਮਾਰਦਿਆਂ ਹੋਇਆਂ ਉਸ ਦਾ ਸਿਰ ਖੰਭੇ ਨਾਲ ਵੱਜ ਵੱਜ ਕੇ ਜ਼ਖਮੀ ਹੋ ਗਿਆ ।

ਫੱਟੜ ਸਿਪਾਹੀਆਂ ਤੇ ਅਫ਼ਸਰਾਂ ਨੂੰ ਤੁਰਤ ਸੰਭਾਲ ਲਿਆ ਗਿਆ ਪਰੰਤੂ ਜ਼ਖਮੀ ਮੁਸਾਫ਼ਰ ਦੋ ਘੁੱਟ ਪਾਣੀ ਲਈ ਸਾਰੀ ਰਾਤ ਤੜਪਦੇ ਰਹੇ । ਸ਼ਹੀਦਾਂ ਦੀਆਂ ਲਾਸ਼ਾਂ ਬੇ-ਸੰਭਾਲੀਆਂ ਰੁਲਦੀਆਂ ਰਹੀਆਂ । ਕਈ ਫੱਟੜ ਮੁਸਾਫ਼ਰ ਸੰਭਾਲ ਖੁਣੋਂ ਹੀ ਸਾਹ ਤੋੜ ਕੇ ਮਰ ਗਏ ।

ਵਰ੍ਹ ਰਹੀਆ ਗੋਲੀਆਂ ਵਿਚ ਦੋ ਸਾਥੀ ਬਾਬਾ ਜੀ ਨੂੰ ਬਦੋਬਦੀ ਧੂਹ ਕੇ ਭੱਜ ਉਠੇ । ਉਨ੍ਹਾਂ ਦਾ ਸੱਤ ਸਾਲ ਦਾ ਪੁਤਰ ਬਲਵੰਤ ਸਿੰਘ ਪੁਲਸ ਦੇ ਹੱਥ ਆ ਗਿਆ । ਬਾਬਾ ਜੀ ਤੇ ਉਨ੍ਹਾਂ ਦੇ ਦੋ ਸਾਥੀਆਂ ਨੇ ਸੰਘਣੇ ਰੁੱਖਾਂ ਦੇ ਝੁੰਡ ਹੇਠ ਪਾਣੀ ਦੇ ਇਕ ਛੰਭ ਵਿਚ ਰਾਤ ਕੱਟੀ । ਜੋਕਾਂ ਉਨ੍ਹਾਂ ਦੀਆਂ ਲੱਤਾਂ ਨੂੰ ਚੜ੍ਹ ਜਾਂਦੀਆਂ ਤੇ ਉਹ ਤੋੜ ਤੋੜ ਸੁਟਦੇ । ਤੜਕੇ ਤਿੰਨ ਕੁ ਵਜੇ ਦਾ ਸਮਾਂ ਹੋ ਗਿਆ । ਬਾਬਾ ਜੀ ਦੇ ਦੋਵੇਂ ਸਾਥੀ ਦਿਨ ਭਰ ਦੇ ਥਕੇਵੇਂ ਕਰਕੇ ਉਂਘਲਾਉਂਦੇ ਉਂਘਲਾਉਂਦੇ ਚਿੱਕੜ ਵਿਚ ਹੀ ਟੇਢੇ ਹੋ ਗਏ ਸਨ । ਨੀਂਦ, ਕਹਿੰਦੇ ਨੇ ਸੂਲੀ ਤੇ ਵੀ ਆ ਜਾਂਦੀ ਹੈ । ਬਾਬਾ ਜੀ ਮਲਕੜੇ ਉਠੇ ਤੇ ਹੌਲੀ ਹੌਲੀ ਛੰਭ 'ਚੋਂ ਬਾਹਰ ਨਿਕਲੇ । 'ਕਿਧਰ ਜਾਣ ?' ਉਨ੍ਹਾਂ ਦਾ ਮਨ ਫੈਸਲਾ ਨਹੀਂ ਸੀ ਦੇ ਰਿਹਾ । ਇਕ ਦਿਲ ਚਾਹੁੰਦਾ ਸੀ ਕਿ ਸਟੇਸ਼ਨ ਤੇ ਪੁੱਜਾਂ । ਪਤਾ ਕਰਾਂ ਕਿ ਸਾਥੀਆਂ ਨਾਲ ਕਿਵੇਂ ਬੀਤੀ ਹੈ, ਤੇ ਉਨ੍ਹਾਂ ਦੇ ਨਾਲ ਹੀ ਸ਼ਹੀਦ ਹੋ ਜਾਵਾਂ । ਉਨ੍ਹਾਂ ਤੋਂ ਪਿਛੋਂ 'ਬਲਵੰਤ' ਨਾਲ ਕੀ ਵਾਪਰੀ, ਜੀਉਂਦਾ ਹੈ ਕਿ ਪਾਪੀਆਂ ਨੇ ਮਸਮ ਬੱਚੇ ਨੂੰ ਵਿਚੇ ਹੀ ਕੋਹ ਛਡਿਆ ਹੈ ? ਵਿਚਾਰ ਆਉਂਦਿਆਂ ਹੀ ਉਹ ਉਸੇ ਰਾਹ ਪੈ ਗਏ ਜਿਸ ਪਾਸਿਉਂ ਰਾਤੀਂ ਆਏ ਸਨ । ਥੋੜ੍ਹਾ ਜਿਹਾ ਅਗੇ ਜਾ ਕੇ ਉਨ੍ਹਾਂ ਨੇ ਵੇਖਿਆ ਕਿ ਦੋ ਗੋਰੇ ਸਿਪਾਹੀ ਗੋਡਿਆਂ ਵਿਚ ਸਿਰ ਦੇ ਕੇ ਉਂਘਲਾ ਰਹੇ ਸਨ । ਪਹਿਲਾਂ ਤਾਂ ਉਨ੍ਹਾਂ ਦਾ ਦਿਲ ਕੀਤਾ ਕਿ ਦੋ ਧੌਲਾਂ ਮਾਰ ਕੇ ਬੰਦੂਕ ਖੋਹ ਲਵਾਂ ਤੇ ਉਸੇ ਬੰਦੂਕ ਨਾਲ ਦੋਹਾਂ ਨੂੰ ਚਿੱਤ ਕਰ ਸੁੱਟਾਂ । ਫਿਰ ਖਿਆਲ ਆਇਆ ਕਿ ਅਜਿਹਾ ਕਰਨਾ ਖਤਰੇ ਤੋਂ ਖਾਲੀ ਨਹੀਂ । ਬੰਦੂਕ ਚਲਦਿਆਂ ਹੀ ਹੋਰ ਸਿਪਾਹੀ ਇਕੱਠੇ ਹੋ ਜਾਣਗੇ ਤੇ ਮੈਂ ਘਿਰ ਜਾਵਾਂਗਾ । ਉਨ੍ਹਾਂ ਨੇ ਦੂਰੋਂ ਹੀ ਇਕ ਪਾਸੇ ਹੋ ਕੇ ਜੰਗਲੇ ਦੇ ਉਤੋਂ ਦੀ ਪਲੇਟ ਫਾਰਮ ਉਤੇ ਝਾਤੀ ਮਾਰੀ ਪਰ ਇਧਰ ਉਧਰ ਫਿਰ ਰਹੇ ਪਹਿਰੇ ਵਾਲੇ ਸਿਪਾਹੀਆਂ ਤੋਂ ਛੁੱਟ ਹੋਰ ਕੁਝ ਨਜ਼ਰੀਂ ਨਾ ਪਿਆ । ਉਹ ਨਿਰਾਸ਼ ਹੋ ਕੇ ਪਿਛਾਂਹ ਮੁੜ ਪਏ ।

ਹੁਣ ਉਨ੍ਹਾਂ ਨੇ ਸੋਚਿਆ ਕਿ ਰਾਤ ਦੇ ਡੇਢ ਦੋ ਘੰਟੇ ਅਜੇ ਬਾਕੀ ਹਨ, ਕਿਉਂ ਨਾ ਕਿਸੇ ਬੰਗਾਲੀ ਨੂੰ ਮਿਲਣ ਦਾ ਚਾਰਾ ਕਰਾਂ ਤੇ ਪੁਲਸ ਦੀ ਗੋਲੀ ਦਾ ਸ਼ਿਕਾਰ ਬਣਨ ਤੋਂ ਪਹਿਲਾਂ, ਇਸ ਘਟਨਾ ਦੀ ਖਬਰ ਬੰਗਾਲ ਦੇ ਇਕ ਦੋ ਲੀਡਰਾਂ ਤਕ ਪੁਚਾ ਦਿਆਂ । ਇਹ ਸੋਚ ਆਉਂਦਿਆਂ ਹੀ ਉਹ ਸਟੇਸ਼ਨ ਦੇ ਦੂਜੇ ਪਾਸੇ ਸਾਹਮਣੀ ਬਸਤੀ ਵਲ ਨੂੰ ਹੋ ਤੁਰੇ ।

ਕਈ ਤਰਲੇ ਮਿੰਨਤਾਂ ਕਰਨ ਤੇ ਲਾਲਚ ਦੇਣ ਉਤੇ ਵੀ ਉਨ੍ਹਾਂ ਨੂੰ ਕੋਈ ਵੀ ਬੰਗਾਲੀ ਅਜਿਹਾ ਨਾ ਮਿਲਿਆ ਜੋ ਉਨ੍ਹਾਂ ਨੂੰ ਕਿਸੇ ਨੇਤਾ ਨਾਲ ਮਿਲਾ ਸਕੇ ਜਾਂ ਉਨ੍ਹਾਂ ਦੀ ਦੁਖ ਭਰੀ ਵਾਰਤਾ ਜਾ ਦਸੇ । ਹਾਂ, ਇਕ ਮਿਹਰਬਾਨ ਨੇ ਬੰਗਾਲੀ ਪਹਿਰਾਵੇ ਦਾ ਪਰਬੰਧ ਜ਼ਰੂਰ ਕਰ ਦਿਤਾ । ਬਾਬਾ ਜੀ ਨੇ ਚਿਕੜ ਭਰੇ ਆਪਣੇ ਕਪੜੇ ਇਕ ਗਠੜੀ ਵਿਚ ਬੰਨ੍ਹ ਲਏ । ਬੰਗਾਲੀ ਢੰਗ ਨਾਲ ਤੇੜ ਧੋਤੀ ਅਤੇ ਸਿਰ ਤੇ ਰੁਮਾਲ ਬੰਨ੍ਹ ਕੇ ਉਹ ਦਿਨ ਚੜ੍ਹਨ ਤੋਂ ਪਹਿਲਾਂ ਹੀ ਦਰਿਆ ਵਲ ਨੂੰ ਹੋ

ਤੁਰੇ। ਹੋਰ ਸਵਾਰੀਆਂ ਦੇ ਨਾਲ ਰਲ ਕੇ ਇਕ ਫੈਰੀ ਰਾਹੀਂ ਦਰਿਆ ਪਾਰ ਕੀਤਾ ਤੇ ਕੁਝ ਮੀਲਾਂ ਦਾ ਪੰਧ ਮੁਕਾ ਕੇ ਇਕ ਪਿੰਡ ਤੋਂ ਬਾਹਰ, ਰੁੱਖਾਂ ਦੇ ਇਕ ਝੁੰਡ ਵਿਚ ਜਾ ਦੁਪਹਿਰ ਕੱਟੀ। ਕੁਝ ਲਾਲਚ ਦੇਣ ਨਾਲ ਖਾਣ ਪੀਣ ਦਾ ਪਰਬੰਧ ਵੀ ਹੋ ਗਿਆ।

ਭਾਵੇਂ ਉਹ ਬਜਬਜ ਤੋਂ ਕਾਫ਼ੀ ਦੂਰ ਨਿਕਲ ਗਏ ਸਨ ਪਰੰਤੂ ਫਿਰ ਵੀ ਗਸ਼ਤੀ ਪੁਲਸ ਦਾ ਖਤਰਾ ਉਸੇ ਤਰ੍ਹਾਂ ਹੀ ਉਨ੍ਹਾਂ ਦੇ ਸਿਰ ਤੇ ਬਣਿਆ ਹੋਇਆ ਸੀ। ਪੰਜਾਬ ਵਲ ਮੂੰਹ ਕਰਨ ਦੀ ਥਾਂ ਉਨ੍ਹਾਂ ਨੇ ਦਖਣ ਵਲ ਜਾਣਾ ਚੰਗਾ ਸਮਝਿਆ। ਬੇਰੀਆ ਨਾਂ ਦੇ ਇਕ ਨਿਕੇ ਜਿਹੇ ਸਟੇਸ਼ਨ ਤੋਂ ਜਗਨ ਨਾਥ ਪੁਰੀ ਦੀ ਟਿਕਟ ਲੈ ਕੇ ਰਾਤ ਦੀ ਗੱਡੀ ਵਿਚ ਚੜ੍ਹ ਗਏ। ਜਗਨ ਨਾਥ ਸਟੇਸ਼ਨ ਉਤੇ ਉਤਰਨ ਨਾਲੋਂ ਇਕ ਸਟੇਸ਼ਨ ਉਰੇ ਉਤਰਨਾ ਮੁਨਾਸਬ ਸਮਝਿਆ ਤੇ ਇਥੋਂ ਪੈਦਲ ਪੁਰੀ ਵਲ ਤੁਰ ਪਏ। ਇਕ ਦੋ ਦਿਨ ਇਥੇ ਠਹਿਰੇ ਪਰੰਤੂ ਇਹ ਜਗ੍ਹਾ ਵੀ ਉਨ੍ਹਾਂ ਨੂੰ ਖ਼ਤਰੇ ਤੋਂ ਖਾਲੀ ਮਹਿਸੂਸ ਨਾ ਹੋਈ। ਉਹ ਮੁੜ ਉਸੇ ਸਟੇਸ਼ਨ ਤੇ ਆ ਕੇ ਗੁਦਾਵਰੀ ਦੀ ਟਿਕਟ ਲੈ ਕੇ ਗੱਡੀ ਵਿਚ ਚੜ੍ਹ ਗਏ। ਖੁਰਦਾ ਰੋਡ ਜੰਕਸ਼ਨ ਤੇ ਪਹੁੰਚ ਕੇ ਗੱਡੀ ਬਦਲੀ ਤੇ ਇਕ ਵਿਹਲਾ ਜਿਹਾ ਡੱਬਾ ਵੇਖ ਕੇ, ਉਪਰਲੇ ਫੱਟੇ ਉਤੇ ਚੜ੍ਹ, ਮੂੰਹ ਸਿਰ ਵਲੇਟ ਕੇ, ਲੰਮੇ ਪੈ ਗਏ।

ਗੱਡੀ ਨੇ ਲੰਮੀ ਚੀਕ ਮਾਰੀ। ਦੋ ਰਿਸ਼ਟ ਪੁਸ਼ਟ ਨੌਜਵਾਨ ਦੌੜਦੇ ਹੋਏ ਉਸ ਡੱਬੇ ਵਿਚ ਆ ਚੜ੍ਹੇ ਤੇ ਬਾਬਾ ਜੀ ਦੇ ਨੇੜੇ ਹੀ ਸਾਹਮਣੀਆਂ ਸੀਟਾਂ ਉਤੇ ਆ ਕੇ ਬੈਠ ਗਏ। ਦੋ ਕੁ ਮਿੰਟ ਚੁਪ ਰਹਿਣ ਪਿਛੋਂ ਇਕ ਨੇ ਪੁਛਿਆ :

"ਓ ਤਾਤੀਆ ! ਵੁਹ ਫੋਟੋ ਤੇਰੇ ਪਾਸ ਹੈ ਯਾ ਕਿ ਇਨਸਪੈਕਟਰ ਸਾਹਿਬ ਕੇ ਪਾਸ ਹੈ ?"

"ਅਪਨੇ ਪਾਸ ਹੀ ਹੋਗੀ, ਜ਼ਰਾ ਦੇਖ ਲੇਂ" ਕਹਿੰਦਾ ਹੋਇਆ ਉਹ ਉਠਿਆ ਇਕ ਛੋਟੀ ਜਿਹੀ ਗੱਠੜੀ ਨੂੰ ਸਾਹਮਣੀ ਸੀਟ ਉਤੇ ਰਖ ਕੇ ਖੋਲ੍ਹਣ ਲੱਗ ਪਿਆ। ਬਾਬਾ ਜੀ ਨੇ ਚੋਰ ਅੱਖ ਨਾਲ ਉਸ ਵਲ ਵੇਖਿਆ, ਉਸਨੇ ਗੱਠੜੀ ਖੋਲ੍ਹ ਕੇ ਖਾਕੀ ਰੰਗ ਦੀ ਇਕ ਕਮੀਜ਼ ਕਢੀ ਅਤੇ ਉਸ ਦੀਆਂ ਜੇਬਾਂ ਫੋਲਣ ਲੱਗ ਪਿਆ। ਇਕ ਜੇਬ ਵਿਚੋਂ ਇਕ ਫੋਟੋ ਕਢੀ ਤੇ ਲਾਗੇ ਬੈਠੇ ਹੋਏ ਆਪਣੇ ਸਾਥੀ ਨੂੰ ਫੜਾ ਕੇ ਆਪ ਕਪੜਿਆਂ ਨੂੰ ਉਸੇ ਤਰ੍ਹਾਂ ਗੱਠੜੀ ਵਿਚ ਬੰਨ੍ਹਣ ਲੱਗ ਪਿਆ। ਬਾਬਾ ਜੀ ਨੇ ਅੰਦਾਜ਼ਾ ਲਾਇਆ ਕਿ ਇਹ ਦੋਵੇਂ ਸਾਧਾਰਨ ਕਪੜਿਆਂ ਵਿਚ ਬੈਠੇ ਹੋਏ ਪੁਲਸ ਦੇ ਸਿਪਾਹੀ ਹਨ, ਜਿਨ੍ਹਾਂ ਨੇ ਆਪਣੀਆਂ ਵਰਦੀਆਂ ਗੱਠੜੀ ਵਿਚ ਬੰਨ੍ਹ ਕੇ ਰਖੀਆਂ ਹੋਈਆਂ ਹਨ।

ਗੱਠੜੀ ਨੂੰ ਥਾਂ ਸਿਰ ਰਖ ਕੇ ਤਾਤੀਆ ਵੀ ਆਪਣੀ ਥਾਂ ਤੇ ਆ ਬੈਠਾ। ਦੋਵੇਂ ਫੋਟੋ ਨੂੰ ਗਹੁ ਨਾਲ ਵੇਖਣ ਲੱਗ ਪਏ। ਤਾਤੀਆ ਦਾ ਸਾਥੀ ਫੋਟੋ ਨੂੰ ਜ਼ਰਾ ਵਧੇਰੇ ਰੌਸ਼ਨੀ ਵਾਲੇ ਪਾਸੇ ਕਰਦਾ ਹੋਇਆ ਬੋਲਿਆ, "ਯੇਹ ਫੋਟੋ ਜਾਪਾਨ ਮੇਂ ਬਨੀ ਹੈ. ਦੇਖਾ ਕਿਤਨੀ ਸਾਫ਼ ਹੈ। ਹਮਾਰੇ ਹਾਂ ਤੋ ਇਤਨੀ ਅੱਛੀ ਨਹੀਂ ਬਨਤੀ।"

"ਹਾਂ ਠੀਕ ਐ, ਲੇਕਿਨ ਹਰੇਕ ਸੀਖ ਕੀ ਦਾੜ੍ਹੀ ਤੋ ਐਸੇ ਹੀ ਹੂਆ ਕਰੇ। ਕਯਾ ਕੋਈ ਔਰ ਖਾਸ ਬਾਤ ਹੈ ਫੋਟੋ ਮੇਂ, ਜੋ ਗੁਰਦਿਤ ਸਿੰਘ ਕੇ ਪਹਿਚਾਨਨੇ ਮੇਂ ਮਦਦ ਦੇ ਸਕੇ।"

ਤਾਤੀਆ ਨੇ ਫੋਟੋ ਨੂੰ ਆਪਣੇ ਹਥ ਵਿਚ ਲੈਂਦਿਆਂ ਹੋਇਆਂ ਤੇ ਜ਼ਰਾ ਵਧੇਰੇ ਨੀਝ ਨਾਲ ਤਕਦਿਆਂ ਹੋਇਆਂ ਪੁਛਿਆ।

"ਲੋ, ਤਾਤੀਆ, ਯੇਹ ਕੋਨ ਸੀ ਬੜੀ ਬਾਤ ਹੈ? ਜਬ ਕੋਈ ਸੀਖ ਮਿਲੇਗਾ ਤੋਂ ਹਮ ਫੋਟੋ ਨਿਕਾਲ ਕਰ ਉਸ ਕੀ ਸ਼ਕਲ ਸੇ ਮਿਲਾ ਲੇਂਗੇ।"

"ਹਾਂ, ਪਰ ਤੂ ਨੇ ਇੰਸਪੈਕਟਰ ਸਾਹਿਬ ਦਾ ਹੁਕਮ ਤੋ ਸੁਨਾ ਹੀ ਹੋਗਾ" ਤਾਤੀਆ ਨੇ ਕਿਹਾ।

ਬਾਬਾ ਜੀ ਦੋਵਾਂ ਦੀ ਗੱਲਬਾਤ ਬੜੇ ਧਿਆਨ ਨਾਲ ਸੁਣ ਰਹੇ ਸਨ। ਹੁਣ ਉਨ੍ਹਾਂ ਨੂੰ ਪੱਕਾ ਵਿਸ਼ਵਾਸ਼ ਹੋ ਗਿਆ ਕਿ ਪੁਲਸ ਵਲੋਂ ਉਨ੍ਹਾਂ ਦੀ ਸਖਤ ਭਾਲ ਹੋ ਰਹੀ ਹੈ। ਉਨ੍ਹਾਂ ਨੂੰ ਡਰ ਭਾਸਣ ਲਗ ਪਿਆ ਕਿ ਥੋੜ੍ਹੀ ਦੇਰ ਨੂੰ ਪੁਲਸ ਉਨ੍ਹਾਂ ਨੂੰ ਗਰਿਫ਼ਤਾਰ ਕਰ ਲਵੇਗੀ। ਜੇਲ੍ਹ ਵਿਚ ਡੱਕ ਦੇਣਗੇ, ਕੀ ਪਤਾ ਗੋਲੀ ਮਾਰ ਕੇ ਹੀ ਮਾਰ ਦੇਣ। ਕਿਹੜੀ ਕੋਈ ਸੱਦ ਪੁਛ ਹੋਣੀ ਹੈ? ਜਿਸ ਕੰਮ ਲਈ ਜਾਨ ਬਚਾ ਕੇ ਬਜ ਬਜ ਤੋਂ ਭੱਜਾ ਸਾਂ, ਉਹ ਵੀ ਸਿਰੇ ਨਾ ਲੱਗੀ। ਅਜਿਹੀਆਂ ਸੋਚਾਂ ਸੋਚਦਿਆਂ ਹੋਇਆਂ ਉਨ੍ਹਾਂ ਨੇ ਇਕ ਠੰਢਾ ਸਾਹ ਭਰਿਆ ਤੇ ਸੁਭਾਵਕ ਹੀ ਉਨ੍ਹਾਂ ਦੇ ਮੂੰਹੋਂ 'ਵਾਹਿਗੁਰੂ' ਨਿਕਲ ਗਿਆ।

'ਵਾਹਿਗੁਰੂ' ਸ਼ਬਦ ਕੰਨੀਂ ਪੈਂਦਿਆਂ ਹੀ ਪੁਲਸੀਆਂ ਦੀ ਵਾਰਤਾਲਾਪ ਦੀ ਪਹਿਲੀ ਲੜੀ ਟੁੱਟ ਗਈ ਤੇ ਉਹ ਵਧੇਰੇ ਚੋਕੰਨੇ ਹੋ ਕੇ ਆਪੋ ਵਿਚ ਘੁਸਰ ਮੁਸਰ ਕਰਨ ਗੱਲ ਪਏ। ਉਨ੍ਹਾਂ ਦੀਆਂ ਗੱਲਾਂ ਸੁਣਨ ਲਈ ਬਾਬਾ ਜੀ ਦੀ ਉਤਸੁਕਤਾ ਵਧ ਗਈ। ਕੰਨ ਲਾ ਕੇ ਸੁਣਨ ਦਾ ਜਤਨ ਕੀਤਾ ਪਰ ਪੱਲੇ ਕੁਝ ਨਾ ਪਿਆ। ਰਸਤੇ ਵਿਚ ਗੱਡੀ ਕਈ ਸਟੇਸ਼ਨਾਂ ਤੇ ਰੁਕਦੀ ਰਹੀ। ਸਵਾਰੀਆਂ ਖਾਲੀ ਡੱਬਾ ਵੇਖ ਕੇ ਭਜ ਭਜ ਇਧਰ ਆਉਂਦੀਆਂ ਰਹੀਆਂ ਪਰ ਇਨ੍ਹਾਂ ਪੁਲਸੀਆਂ ਨੇ ਕਿਸੇ ਨੂੰ ਵੀ ਚੜ੍ਹਨ ਨਾ ਦਿਤਾ। "ਯੇ ਡਿੱਬਾ ਰੀਜ਼ਰਵ ਹੈ" ਕਹਿ ਕੇ ਉਹ ਸਾਰਿਆਂ ਨੂੰ ਟਲ ਛਡਦੇ ਰਹੇ।

ਤਾਤੀਆ ਹਰ ਸਟੇਸ਼ਨ ਉਤੇ ਉਤਰਦਾ ਤੇ ਵਾਪਸ ਆ ਕੇ ਹਰ ਵੇਰ ਕੋਈ ਨਾ ਕੋਈ ਨਵੀਂ ਗੱਲ ਆਪਣੇ ਸਾਥੀ ਨੂੰ ਦਸਦਾ। ਘੁਸਰ ਮੁਸਰ ਫਿਰ ਸ਼ੁਰੂ ਹੋ ਜਾਂਦੀ। ਜਦ ਤਾਤੀਆ ਬਾਹਰ ਗਿਆ ਹੁੰਦਾ ਤਾਂ ਉਸਦਾ ਸਾਥੀ ਵਧੇਰੇ ਚੋਕੰਨਾ ਹੋ ਕੇ ਬੈਠ ਜਾਂਦਾ। ਬਾਬਾ ਜੀ ਉਤੇ ਨਿਗਰਾਨੀ ਰਖਦਾ। ਬਾਬਾ ਜੀ ਨੇ ਉਨ੍ਹਾਂ ਦੀਆਂ ਗੱਲਾਂ ਬਾਤਾਂ ਅਤੇ ਹਰਕਤਾਂ ਤੋਂ ਅੰਦਾਜ਼ਾ ਲਾਇਆ ਕਿ ਇਹ ਦੋਵੇਂ ਪੁਲਸ ਦੇ ਸਿਪਾਹੀ ਹਨ। ਇਨ੍ਹਾਂ ਨਾਲ ਕੋਈ ਅਫਸਰ ਵੀ ਹੈ ਜੋ ਇਸੇ ਗੱਡੀ ਵਿਚ ਪਹਿਲੇ ਜਾਂ ਦੂਜੇ ਡੱਬੇ ਵਿਚ ਬੈਠਾ ਹੋਵੇਗਾ। ਤਾਤੀਆ ਹਰ ਸਟੇਸ਼ਨ ਉਤੇ ਉਤਰਦਾ ਹੈ ਤੇ ਮੇਰੀ ਬਾਬਤ ਉਸਨੂੰ ਖਬਰ ਪੁਚਾ ਆਉਂਦਾ ਹੈ। ਜਦ ਗੱਡੀ ਕਿਸੇ ਸਟੇਸ਼ਨ ਤੇ ਖੜੀ ਹੁੰਦੀ, ਤਾਤੀਆ ਬਾਹਰ ਗਿਆ ਹੁੰਦਾ, ਤਾਂ ਬਾਬਾ ਜੀ ਦਾ ਦਿਲ ਕਰਦਾ ਕਿ ਉਹ ਉਤਰ ਕੇ ਦੌੜ ਜਾਣ। ਪਰ ਇਥੋਂ ਉਤਰ ਕੇ ਦੌੜਨਾ ਕਿਹੜਾ ਸੌਖਾ ਸੀ? ਗੱਡੀ ਤੋਂ ਬਾਹਰ ਪੈਰ ਪਾਉਂਦਿਆਂ ਹੀ ਰੌਲਾ ਪੈ ਜਾਣਾ ਸੀ ਤੇ ਪੁਲਸ ਨੇ ਝੱਟ ਗਰਿਫ਼ਤਾਰ ਕਰ ਲੈਣਾ ਸੀ।

ਇਨ੍ਹਾਂ ਸੋਚਾਂ ਵਿਚ ਉਲਝਿਆਂ ਹੋਇਆਂ ਵਜ਼ੀਗਾਪਟਮ ਨਾਂ ਦਾ ਸਟੇਸ਼ਨ ਆ ਗਿਆ। ਇਹ ਸਟੇਸ਼ਨ ਪਿਛਲਿਆਂ ਸਟੇਸ਼ਨਾਂ ਨਾਲੋਂ ਵਡਾ ਸੀ ਤੇ ਰੌਣਕ ਵੀ ਖੂਬ ਸੀ। ਰਾਤ ਦੇ ਸਾਢੇ ਕੁ ਸਤ ਵਜ ਚੁਕੇ ਸਨ ਤੇ ਚਾਰ ਚੁਫੇਰੇ ਹਨੇਰਾ ਪਸਰਨਾ ਸ਼ੁਰੂ ਹੋ ਗਿਆ ਸੀ। ਤਾਤੀਆ ਪਹਿਲਾਂ ਵਾਂਗ

ਹੀ ਉਠ ਕੇ ਬਾਹਰ ਚਲਾ ਗਿਆ ਤੇ ਉਸਦਾ ਸਾਥੀ ਵੀ ਆਪਣੀ ਸੀਟ ਉਤੇ ਹੁਸ਼ਿਆਰ ਹੋ ਕੇ ਬੈਠ ਗਿਆ। ਖਾਲੀ ਡੱਬਾ ਵੇਖ ਕੇ ਕੁਝ ਮੁਸਾਫ਼ਰ ਚੜ੍ਹ ਆਏ ਪਰ ਉਸ ਨੇ "ਯੇਹ ਸਰਕਾਰੀ ਗਾੜੀ ਹੈ" ਕਹਿ ਕੇ ਉਤਾਰ ਦਿਤੇ। ਬਾਬਾ ਜੀ ਦੀ ਚਿੰਤਾ ਹੋਰ ਵੀ ਵਧ ਗਈ। ਗਾਰਡ ਨੇ ਝੰਡੀ ਦਿਤੀ ਤੇ ਲੰਮੀ ਸੀਟੀ ਵਜਾਈ। ਗੱਡੀ ਨੇ ਹੌਲੀ ਹੌਲੀ ਪਲੇਟ ਫਾਰਮ ਛਡਣਾ ਸ਼ੁਰੂ ਕਰ ਦਿਤਾ। ਫ਼ਟਾ ਫ਼ਟ ਦਸ ਬਾਰਾਂ ਪੁਲਸੀਏ ਡੱਬੇ ਵਿਚ ਚੜ੍ਹ ਆਏ ਤੇ ਆਪੋ ਆਪਣਾ ਸਾਮਾਨ ਸੰਭਾਲਣ ਵਿਚ ਰੁਝ ਗਏ। ਗੱਡੀ ਤੁਰ ਪੈਣ ਕਰ ਕੇ ਤਾਤੀਆ ਇਸ ਡੱਬੇ ਵਿਚ ਨਹੀਂ ਸੀ ਚੜ੍ਹ ਸਕਿਆ। ਉਸਦੇ ਸਾਥੀ ਦਾ ਧਿਆਨ ਵੀ ਨਵੇਂ ਚੜ੍ਹੇ ਸਿਪਾਹੀਆਂ ਵਲ ਲੱਗ ਗਿਆ। ਬਾਬਾ ਜੀ ਨੇ ਸੋਚਿਆ ਕਿ ਹੁਣ ਕੁਝ ਕਰਨ ਦਾ ਵੇਲਾ ਹੈ। ਸਿਰਫ਼ ਇਕ ਮਿੰਟ ਦੀ ਗੱਲ ਹੈ ਜਾਂ ਬਿਲਕੁਲ ਬਚ ਜਾਵਾਂਗਾ ਤੇ ਜਾਂ ਹਮੇਸ਼ਾਂ ਲਈ ਕੈਦੀ ਬਣ ਜਾਵਾਂਗਾ। ਬਾਬਾ ਜੀ ਨੇ ਮੌਕਾ ਤਾੜਿਆ, 'ਧੜੰਮ' ਫੱਟੇ ਤੋਂ ਥੱਲੇ ਤੇ ਦੂਜੇ ਪਲ ਨਾਲ ਦੇ ਦਰਵਾਜ਼ੇ ਚੋਂ ਬਾਹਰ। ਡੱਬੇ ਵਿਚ ਰੌਲਾ ਪੈ ਗਿਆ। ਗੱਡੀ ਰੁਕਦਿਆਂ ਰੁਕਦਿਆਂ ਤਿੰਨ ਚਾਰ ਮਿੰਟ ਲੱਗ ਗਏ ਤੇ ਮੀਲ ਡੇਢ ਮੀਲ ਦੀ ਵਿਥ ਪੈ ਗਈ। ਬਾਬਾ ਜੀ ਨੂੰ ਈਸ਼ਵਰ ਨੇ ਹੱਥ ਦੇ ਕੇ ਰਖ ਲਿਆ। ਲੱਤਾਂ ਉਤੇ ਮਾਮੂਲੀ ਜਿਹੀਆਂ ਝਰੀਟਾਂ ਆਈਆਂ। ਉਹ ਮਲਾਇਆ ਵਿਚ ਰੇਲਵੇ ਠੇਕੇਦਾਰ ਰਹਿ ਚੁਕੇ ਸਨ ਤੇ ਚਲਦੀ ਗੱਡੀ ਉਤੇ ਚੜ੍ਹਨ ਉਤਰਨ ਦਾ ਚੋਖਾ ਅਭਿਆਸ ਸੀ। ਛਾਲ ਮਾਰਦਿਆਂ ਹੀ ਉਹ ਇਕ ਪਾਸੇ ਨੂੰ ਦੌੜ ਗਏ ਤੇ ਰੇਲਵੇ ਲਾਈਨ ਤੋਂ ਹਟਵੇਂ ਹੋ ਕੇ ਸਿੱਧੇ ਹੀ ਖੇਤਾਂ ਵਿਚ ਦੀ ਹੋ ਤੁਰੇ।

ਹੁਣ ਉਨ੍ਹਾਂ ਨੇ ਰੇਲ ਉਤੇ ਸਫ਼ਰ ਕਰਨ ਦਾ ਖਿਆਲ ਛਡ ਦਿਤਾ। ਦਿਨੇ ਕਿਸੇ ਨਿਵੇਕਲੀ ਥਾਂ ਲੇਟ ਕੇ ਆਰਾਮ ਕਰ ਲੈਂਦੇ ਤੇ ਰਾਤ ਵੇਲੇ ਪੈਦਲ ਹੀ ਸਫ਼ਰ ਕਰਦੇ। ਲਗਦੀ ਵਾਹ ਉਹ ਕਿਸੇ ਸੜਕ ਉਤੇ ਨਹੀਂ ਸਨ ਚਲਦੇ, ਸਗੋਂ ਸੜਕ ਤੋਂ ਮੀਲ ਅੱਧ ਮੀਲ ਹਟਵਾਂ ਰਹਿ ਕੇ ਸੜਕ ਦੀ ਸੇਧ ਮਿਥ ਕੇ ਅਗਾਂਹ ਚਲ ਪੈਂਦੇ ਸਨ। ਰਸਤੇ ਵਿਚ ਕੋਈ ਪਿੰਡ ਜਾਂ ਸ਼ਹਿਰ ਆਉਂਦਾ ਤਾਂ ਮੌਕਾ ਵੇਖ ਕੇ ਰਾਸ਼ਨ ਖਰੀਦ ਲੈਂਦੇ।

ਕਈ ਦਿਨਾਂ ਦੀ ਵਾਟ ਮਾਰ ਕੇ ਉਹ ਅਜੇਹੀ ਥਾਂ ਪਹੁੰਚ ਗਏ ਜਿਥੇ ਸਿਵਾਇ ਵਡੀ ਸੜਕ ਦੇ ਹੋਰ ਕੋਈ ਰਸਤਾ ਨਹੀਂ ਸੀ। ਰਾਤ ਦੇ ਦੋ ਕੁ ਵਜੇ ਦਾ ਸਮਾਂ ਸੀ। ਸਾਹਮਣੇ ਨਦੀ ਵਗ ਰਹੀ ਸੀ। ਪੁੱਲ ਉਤੇ ਪੁਲਸ ਦਾ ਪਹਿਰਾ ਸੀ ਤੇ ਉਸ ਤੋਂ ਛੁਟ ਪਾਰ ਜਾਣ ਲਈ ਹੋਰ ਕੋਈ ਚਾਰਾ ਨਹੀਂ ਸੀ। ਨਦੀ ਦੇ ਤੇਜ਼ ਵਹਿਣ ਦਾ ਖੜਾਕ ਦੂਰੋਂ ਹੀ ਸੁਣਾਈ ਦਿੰਦਾ ਸੀ। ਨਾ ਜਾਣੀਏ ਪਾਣੀ ਦਾ ਵਹਿਣ ਕਿੰਨਾ ਤੇਜ਼ ਹੋਵੇ ਜਾਂ ਪਾਣੀ ਕਿੰਨਾ ਡੂੰਘਾ ਹੋਵੇ। ਉਹ ਇਕਲਵਾਂਜੇ ਇਕ ਰੁੱਖ ਦੀ ਓਟ ਵਿਚ ਬੈਠ ਕੇ ਸੋਚਣ ਲੱਗ ਪਏ।

ਸਾਢੇ ਕੁ ਚਾਰ ਵਜੇ, ਪਿਛੋਂ ਕੁਝ ਬੈਲ ਗੱਡੀਆਂ ਆਈਆਂ। ਗਾਡੀਵਾਨ ਉਂਘਲਾ ਰਹੇ ਸਨ ਤੇ ਬਲਦ ਆਪਣੀ ਚਾਲੇ ਤੁਰੇ ਜਾਂਦੇ ਸਨ। ਬਾਬਾ ਜੀ ਨੂੰ ਇਕ ਤਰਕੀਬ ਸੁੱਝੀ। ਉਹ ਝਟ ਪਟ ਵਿਚਕਾਰਲੇ ਗੱਡੇ ਦੇ ਹੇਠ ਵੜ ਗਏ ਤੇ ਦੋਵੇਂ ਹੱਥ ਧਰਤੀ ਤੇ ਲਾ, ਗੋਡਿਆਂ ਪਰਨੇ ਹੋ ਕੇ ਗੱਡੇ ਦੇ ਹੇਠ ਹੇਠ ਰਿੜ੍ਹਦੇ ਗਏ। ਪੁੱਲ ਦੇ ਉਤੋਂ ਲੰਘਣ ਸਮੇਂ ਪਹਿਰੇ ਵਾਲੇ ਸੰਤਰੀ ਨੇ ਉੱਚੀ ਆਵਾਜ਼ ਨਾਲ ਪੁਛਿਆ—

'ਤੁਮ੍ਹਾਰੀ ਗਾੜੀਓਂ ਮੇਂ ਕੋਈ ਪੰਜਾਬੀ ਤੋ ਨਹੀਂ ?

'ਨਾ ਕੋ, ਨਾ ਕੋ' ਕਹਿੰਦੇ ਹੋਏ ਗਾਡੀਵਾਨ ਲੰਘ ਗਏ।

ਪੁੱਲ ਪਾਰ ਕਰ ਕੇ ਬਾਬਾ ਜੀ ਮਲਕੜੇ ਗੱਡੇ ਦੇ ਹੇਠੋਂ ਨਿਕਲ ਆਏ ਤੇ ਸੜਕ ਛਡ ਕੇ ਆਪਣੇ ਰਾਹ ਪੈ ਗਏ।

ਦੱਖਣ ਵਿਚ, ਭਦਰਾਚਲ ਦੇ ਨੇੜੇ ਨੈਣਪੁਰ ਨਾਂ ਦਾ ਇਕ ਪਿੰਡ ਹੈ ਜਿਥੇ ਦਖਣੀ ਸਿਖਾਂ ਦੇ ਕੁਝ ਘਰ ਵਸਦੇ ਹਨ। ਇਨ੍ਹਾਂ ਦੇ ਵਡੇ ਵਡੇਰੇ ਗੁਰੂ ਗੋਬਿੰਦ ਸਿੰਘ ਜੀ ਦੀ ਦੱਖਣ ਫੇਰੀ ਸਮੇਂ ਸਿਖ ਬਣ ਗਏ ਸਨ। ਬਾਬਾ ਜੀ ਪੁਛਦੇ ਪੁਛਾਂਦੇ ਬਘੇਲ ਸਿੰਘ ਦੇ ਘਰ ਚਲੇ ਗਏ। ਬਘੇਲ ਸਿੰਘ ਨੇ ਗੱਡਾ ਬਣਾਇਆ ਹੋਇਆ ਸੀ ਤੇ ਇਕ ਥਾਂ ਤੋਂ ਦੂਜੀ ਥਾਂ ਭਾਰ ਢੋ ਕੇ ਗੁਜ਼ਾਰਾ ਕਰਦਾ ਸੀ। ਇਕ ਗੁਰਸਿਖ ਨੂੰ ਘਰ ਆਇਆਂ ਵੇਖ ਕੇ ਸਾਰੇ ਟੱਬਰ ਨੂੰ ਚਾਅ ਚੜ੍ਹ ਗਿਆ ਤੇ ਉਨ੍ਹਾਂ ਨੇ ਬਾਬਾ ਜੀ ਦਾ ਬਹੁਤ ਆਦਰ ਕੀਤਾ। ਬਾਬਾ ਜੀ ਨੂੰ ਬੜੀ ਦੇਰ ਪਿਛੋਂ ਅੱਜ ਪਹਿਲੀ ਵੇਰ, ਘਰ ਵਰਗਾ ਨਿੱਘ ਪਰਤੀਤ ਹੋਇਆ ਤੇ ਖਾਣ ਨੂੰ ਰੱਜਵੀਂ ਰੋਟੀ ਨਸੀਬ ਹੋਈ। ਰਾਤ ਨੂੰ ਬਾਬਾ ਜੀ ਬੇਫਿਕਰ ਹੋ ਕੇ ਸੁਤੇ ਤੇ ਉਨ੍ਹਾਂ ਨੂੰ ਅੱਜ ਰਾਤ ਬੜੀ ਗੂੜ੍ਹੀ ਨੀਂਦ ਆਈ। ਬਾਬਾ ਜੀ ਕੁਝ ਦਿਨ ਇਥੇ ਠਹਿਰੇ ਤੇ ਫਿਰ ਮੰਗਾਪਤ ਹਰੀ ਸਿੰਘ ਪਾਸ ਜਾ ਟਿਕੇ। ਦਿਨੇ ਗੁਦਾਵਰੀ ਦੇ ਕੰਢੇ ਸੈਰ ਕਰ ਆਉਂਦੇ ਤੇ ਅੰਨ ਪਾਣੀ ਛਕ ਕੇ ਭਜਨ ਬੰਦਗੀ ਵਿਚ ਲਗ ਜਾਂਦੇ।

ਮੰਗਾਪਤ ਤੋਂ ਚਲ ਕੇ, ਬਾਬਾ ਜੀ ਦਾ ਮੇਲ ਨਿਹਾਲ ਸਿੰਘ ਨਾਂ ਦੇ ਇਕ ਨੌਜਵਾਨ ਨਾਲ ਹੋ ਗਿਆ। ਉਹ ਪੁਲਸ ਵਿਚ ਸਿਪਾਹੀ ਸੀ। ਬਾਬਾ ਜੀ ਨਿਤ ਦੇ ਪੈਂਡਿਆਂ ਤੋਂ ਤੰਗ ਪੈ ਚੁਕੇ ਸਨ ਤੇ ਉਹ ਚਾਹੁੰਦੇ ਸਨ ਕਿ ਕੋਈ ਅਜਿਹਾ ਟਿਕਾਣਾ ਬਣ ਜਾਵੇ ਜਿਥੇ ਕੁਝ ਦਿਨ ਬੇਫਿਕਰ ਹੋ ਕੇ ਕੱਟੇ ਜਾ ਸਕਣ। ਇਸੇ ਕਰ ਕੇ ਉਨ੍ਹਾਂ ਨੇ ਨਿਹਾਲ ਸਿੰਘ ਨਾਲ ਸਾਂਝ ਪਾਈ। ਬਾਬਾ ਜੀ ਦੀ ਪਰੇਰਨਾ ਨਾਲ ਨਿਹਾਲ ਸਿੰਘ ਨੇ ਨੌਕਰੀ ਛਡ ਦਿਤੀ ਤੇ ਉਹ ਉਨ੍ਹਾਂ ਦੇ ਨਾਲ ਹੀ ਰਹਿਣ ਲੱਗ ਪਿਆ। ਖਰਚ ਖਰਚਾਉਣ ਲਈ ਬਾਬਾ ਜੀ ਦੇ ਲੜ ਪੱਲੇ ਕੁਝ ਪੂੰਜੀ ਹੈ ਸੀ। ਬਾਬਾ ਜੀ ਨੇ ਪੱਲਿਉਂ ਪੈਸੇ ਦੇ ਕੇ ਨਿਹਾਲ ਸਿੰਘ ਨੂੰ ਪੰਜਾਬ ਭੇਜਿਆ ਤੇ ਆਪਣੇ ਘਰ ਦਾ ਹਾਲ ਹਵਾਲ ਤੇ ਹੋਰ ਰਾਜਸੀ ਹਾਲਾਤ ਦਾ ਪਤਾ ਮੰਗਵਾਇਆ। ਉਹ ਦਖਣ ਵਿਚ ਫਿਰਦੇ ਫਿਰਦੇ ਅੱਕ ਗਏ ਸਨ ਤੇ ਪੰਜਾਬ ਜਾਣ ਦੀ ਇੱਛਾ ਰਖਦੇ ਸਨ। ਅਜਿਹਾ ਕਰਨ ਤੋਂ ਪਹਿਲਾਂ ਉਨ੍ਹਾਂ ਨੇ ਪੰਜਾਬ ਦੇ ਰਾਜਸੀ ਵਾਤਾਵਰਣ ਨੂੰ ਚੰਗੀ ਤਰ੍ਹਾਂ ਘੋਖਣਾ ਚਾਹਿਆ। ਪੰਜਾਬੋਂ ਮੁੜਦਾ ਹੋਇਆ ਨਿਹਾਲ ਸਿੰਘ ਕੁਝ ਪਿਛਲੀਆਂ ਅਖਬਾਰਾਂ ਬਾਬਾ ਜੀ ਲਈ ਲੈ ਆਇਆ ਜਿਨ੍ਹਾਂ ਨੂੰ ਪੜ੍ਹ ਕੇ ਪੰਜਾਬ ਨਾਲ ਉਨ੍ਹਾਂ ਦੀ ਸਾਂਝ ਪੈ ਗਈ।

ਨਿਹਾਲ ਸਿੰਘ ਲਾਲਚੀ ਬੰਦਾ ਸੀ। ਪੰਜਾਬ ਫੇਰੀ ਸਮੇਂ ਉਸ ਨੂੰ ਪਤਾ ਲੱਗ ਗਿਆ ਕਿ ਬਾਬਾ ਜੀ ਦੀ ਗਰਿਫ਼ਤਾਰੀ ਲਈ ਸਰਕਾਰ ਨੇ ਚੋਖੀ ਰਕਮ ਇਨਾਮ ਵਜੋਂ ਨਿਯਤ ਕੀਤੀ ਹੈ। ਉਹ ਲਾਲਚ ਅਧੀਨ ਆਇਆ ਹੋਇਆ ਬਾਬਾ ਜੀ ਨੂੰ ਗਰਿਫ਼ਤਾਰ ਕਰਾਉਣ ਦੀਆਂ ਗੋਂਦਾਂ ਗੁੰਦਣ ਲੱਗ ਪਿਆ ਪਰੰਤੂ ਬਾਬਾ ਜੀ ਉਸਦੀਆਂ ਹਰਕਤਾਂ ਨੂੰ ਭਾਂਪਦੇ ਹੋਏ, ਮੌਕਾ ਲਭ ਕੇ ਉਸ ਦੇ ਜਾਲ ਵਿਚੋਂ ਨਿਕਲ ਗਏ।

ਨਿਹਾਲ ਸਿੰਘ ਨੂੰ ਛਡ ਕੇ ਬਾਬਾ ਜੀ ਫਿਰਦੇ ਫਿਰਾਉਂਦੇ ਹੋਲੇ ਮਹੱਲੇ ਤੇ ਹਜ਼ੂਰ ਸਾਹਿਬ ਗਏ। ਬਹੁਤ ਸਾਰੇ ਯਾਤਰੂ ਪੰਜਾਬ ਤੋਂ ਆਏ ਹੋਏ ਸਨ। ਮੇਲੇ ਤੋਂ ਪਿਛੋਂ ਬਾਬਾ ਜੀ ਵੀ ਉਨ੍ਹਾਂ ਵਿਚ ਰਲਕੇ ਗੱਡੀ ਵਿਚ ਚੜ੍ਹ ਗਏ। ਪੰਜਾਬ ਜਾਣਾ ਉਨ੍ਹਾਂ ਨੇ ਅਜੇ ਮੁਨਾਸਿਬ ਨਾ ਸਮਝਿਆ।

ਰਾਹ ਵਿਚ ਉਤਰ ਕੇ ਕੁਝ ਚਿਰ ਗਵਾਲੀਅਰ ਰਿਆਸਤ ਵਿਚ ਫਿਰਦੇ ਰਹੇ। ਇਥੇ ਕਈ ਪੰਜਾਬੀ ਸਿੱਖਾਂ ਨੇ ਜ਼ਮੀਨਾਂ ਲਈਆਂ ਹੋਈਆਂ ਸਨ। ਬਾਬਾ ਜੀ ਦੀ ਪੱਲੇ ਬੱਧੀ ਹੋਈ ਰਾਸ ਭੁਰ ਭੁਰ ਕੇ ਖਤਮ ਹੋ ਗਈ ਸੀ। ਉਹ ਹੁਣ ਕਿਸੇ ਅਜਿਹੇ ਟਿਕਾਣੇ ਦੀ ਭਾਲ ਵਿਚ ਸਨ ਜਿਥੇ ਬੈਠ ਕੇ ਕੋਈ ਕੰਮ ਧੰਧਾ ਸ਼ੁਰੂ ਕਰ ਸਕਣ। ਆਪ ਚੰਦੇਰੀ ਤੋਂ ਹੁੰਦੇ ਹੋਏ ਸਿਪਰੀ ਪਹੁੰਚ ਗਏ ਤੇ ਇਕ ਓਵਰਸੀਅਰ ਨਾਲ ਰਲ ਕੇ ਨਹਿਰ ਦੀ ਪੁਟਾਈ ਦੇ ਠੇਕੇ ਲੈਣੇ ਸ਼ੁਰੂ ਕਰ ਦਿਤੇ। ਨਾਲ ਨਾਲ ਕਪੜੇ ਦਾ ਵਪਾਰ ਵੀ ਅਰੰਭ ਦਿਤਾ। ਉਨ੍ਹਾਂ ਨੇ ਆਪਣਾ ਨਾਂ ਬਦਲ ਕੇ, ਹਰੀ ਸਿੰਘ ਰਖ ਲਿਆ ਤੇ ਇਸ ਨਾਂ ਹੇਠ ਪੰਜਾਬ ਤੋਂ ਕਈ ਅਖਬਾਰਾਂ ਮੰਗਵਾ ਕੇ ਪੜ੍ਹਨ ਲੱਗ ਪਏ।

ਬਾਬਾ ਜੀ ਨੂੰ ਇਥੇ ਰਹਿੰਦਿਆਂ ਹੋਇਆਂ ਕੁਝ ਮਹੀਨੇ ਬੀਤ ਗਏ। ਇਕ ਦਿਨ ਉਨ੍ਹਾਂ ਦੇ ਕੰਨੀਂ ਸੁੰਧਕ ਪਈ ਕਿ ਪੁਲਸ ਨੂੰ ਸੂਹ ਮਿਲ ਗਈ ਹੈ ਤੇ ਇਸ ਇਲਾਕੇ ਵਿਚ ਉਨ੍ਹਾਂ ਦੀ ਭਾਲ ਹੋ ਰਹੀ ਹੈ। ਬਾਬਾ ਜੀ ਨੂੰ ਇਸ ਵੇਲੇ ਕੁਝ ਨਹੀਂ ਸੀ ਸੁਝ ਰਿਹਾ। ਜੋ ਥੋੜਾ ਬਹੁਤ ਉਨ੍ਹਾਂ ਕਮਾਇਆ ਸੀ ਉਹ ਠੇਕੇਦਾਰੀ ਵਿਚ ਲੱਗਾ ਹੋਇਆ ਸੀ ਤੇ ਅਗੋਂ ਬਿਖੜੇ ਪੈਂਡਿਆਂ ਦੀ ਚਿੰਤਾ ਨੇ ਘੋਰ ਨਿਰਾਸਤਾ ਵਿਚ ਸੁਟ ਦਿਤਾ। ਉਹ ਆਦਮ ਬੋ, ਆਦਮ ਬੋ, ਕਰਦੀ ਪੰਜਾਬ ਪੁਲਸ ਦੇ ਵਤੀਰੇ ਤੋਂ ਬਹੁਤ ਤੰਗ ਆ ਚੁਕੇ ਸਨ। ਉਨ੍ਹਾਂ ਨੂੰ ਮੌਤ ਤੋਂ ਡਰ ਨਹੀਂ ਸੀ ਲਗਦਾ ਪਰ ਉਹ ਪੁਲਸ ਦੇ ਹੱਥਾਂ 'ਚ ਆ ਕੇ ਅਣਿਆਈ ਮੌਤੇ ਨਹੀਂ ਸਨ ਮਰਨਾ ਚਾਹੁੰਦੇ। ਉਹ ਭਾਈ ਮਤੀ ਦਾਸ ਵਾਂਗ ਸ਼ਹੀਦੀਆਂ ਪਾਉਣ ਨੂੰ ਤਿਆਰ ਸਨ। ਇਕ ਸੂਰਬੀਰ ਦੇਸ਼ ਭਗਤ ਵਾਂਗ ਫ਼ਾਂਸੀ ਤੇ ਲਟਕਣ ਨੂੰ ਤਿਆਰ ਸਨ, ਪਰੰਤੂ ਪੁਲਸ ਦਾ ਕੋਈ ਵਤੀਰਾ ਉਨ੍ਹਾਂ ਨੂੰ ਜ਼ਰਾ ਨਹੀਂ ਸੀ ਭਾਉਂਦਾ। ਪੁਲਸ ਜ਼ੁਲਮ ਵੀ ਕਰਦੀ ਸੀ, ਤਸੀਹੇ ਭੀ ਦਿੰਦੀ ਸੀ ਪਰ ਨਾਲ ਹੀ ਨਿਰਦੋਸ਼ਿਆਂ ਦੇ ਸਿਰ ਕੋਈ ਦੋਸ਼ ਥੱਪ ਕੇ ਬਦਨਾਮ ਵੀ ਕਰਦੀ ਸੀ ਤੇ ਆਮ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਆਪ ਫਿਰ ਸੱਚੀ ਦੀ ਸੱਚੀ ਬਣ ਜਾਂਦੀ ਸੀ।

ਬਾਬਾ ਜੀ ਇਸ ਸਮੇਂ ਘੋਰ ਨਿਰਾਸਤਾ ਵਿਚ ਡੁੱਬ ਗਏ। ਉਨ੍ਹਾਂ ਨੂੰ ਪਲ ਦੀ ਪਲ ਜਾਪਿਆ ਕਿ ਜਿਵੇਂ ਇਨ੍ਹਾਂ ਤਕਲੀਫਾਂ ਦਾ ਅੰਤ ਆਤਮ ਘਾਤ ਤੋਂ ਬਿਨਾਂ ਹੋਰ ਕੁਝ ਨਹੀਂ ਹੋ ਸਕਦਾ। ਉਨ੍ਹਾਂ ਨੇ ਸੋਚ ਸੋਚ ਕੇ ਆਪਣੇ ਮਨ ਨਾਲ ਫੈਸਲਾ ਕਰ ਲਿਆ ਕਿ ਇਸ ਵੇਰ ਉਹ ਪੁਲਸ ਦੇ ਅੱਗੇ ਲੱਗ ਕੇ ਦੌੜਨਗੇ ਨਹੀਂ ਸਗੋਂ ਆਪ ਘਰ ਬੈਠ ਕੇ ਉਸਦੀ ਉਡੀਕ ਕਰਨਗੇ। ਜਦ ਪੁਲਸ ਉਨ੍ਹਾਂ ਦੇ ਘਰ ਆਵੇਗੀ ਉਹ ਸਾਰੇ ਮਕਾਨ ਨੂੰ ਅੱਗ ਲਾ ਕੇ ਵਿਚੇ ਸੜ ਮਰਨਗੇ। ਇਸ ਕਾਰਵਾਈ ਲਈ ਲੋੜੀਂਦੀ ਤਿਆਰੀ ਉਨ੍ਹਾਂ ਨੇ ਕਰ ਲਈ ਪਰੰਤੂ ਰਾਤ ਸੁਤਿਆਂ ਪਿਆਂ ਅੰਦਰੋਂ ਉਠੀ ਪਰੇਰਨਾ ਨੇ ਉਨ੍ਹਾਂ ਦੇ ਵਿਚਾਰ ਫਿਰ ਬਦਲ ਦਿਤੇ। ਰਾਤ ਦੇ ਪਿਛਲੇ ਪਹਿਰ ਉਹ ਉਠੇ, ਕਮਰੇ ਵਿਚ ਪਈਆਂ ਚੀਜ਼ਾਂ ਉਤੇ ਅੰਤਮ ਝਾਤ ਸੁਟੀ ਤੇ ਕਮਰੇ ਨੂੰ ਜਿੰਦਰਾ ਮਾਰ ਕੇ, ਜੰਗਲ ਦੇ ਰਾਹ ਪੈ ਗਏ।

ਹੁਣ ਉਨ੍ਹਾਂ ਦੇ ਸਾਹਮਣੇ ਰਾਜਗੜ੍ਹ ਦਾ ਔੜ ਮਾਰਿਆ ਇਲਾਕਾ ਸੀ। ਮਾਲ ਡੰਗਰ ਤਾਂ ਕਿਤੇ ਰਿਹਾ, ਮਨੁੱਖ ਨੂੰ ਵੀ ਪੀਣ ਲਈ ਪਾਣੀ ਇਥੇ ਬੜਾ ਔਖਾ ਮਿਲਦਾ ਸੀ। ਲੋਕਾਂ ਨੂੰ ਕਈ ਕਈ ਮੀਲਾਂ ਦਾ ਪੰਧ ਮਾਰ ਕੇ ਗੱਡਿਆਂ ਉਤੇ ਲੱਦ ਕੇ ਪਾਣੀ ਲਿਆਉਣਾ ਪੈਂਦਾ ਸੀ ਤੇ ਸਾਰੇ ਪਿੰਡ ਵਾਲੇ ਰਲ ਕੇ ਵਾਰੀਆਂ ਬੰਨ੍ਹ ਲੈਂਦੇ ਸਨ। ਜੇ ਕਿਸੇ ਰਾਹ ਜਾਂਦੇ ਮੁਸਾਫ਼ਰ ਨੂੰ ਤੇਹ ਲਗਦੀ ਤਾਂ ਉਸਨੂੰ ਕਿਸੇ ਇਕ ਘਰੋਂ ਰਜਵਾਂ ਪਾਣੀ ਪੀਣ ਨੂੰ ਨਹੀਂ ਸੀ ਮਿਲ ਸਕਦਾ। ਗੜਵੀ

ਜਾਂ ਗਲਾਸ ਲੈ ਕੇ ਉਸਨੂੰ ਘਰ ਘਰ ਪਾਣੀ ਦਾ ਖੈਰ ਮੰਗਣਾ ਪੈਂਦਾ ਸੀ ਤੇ ਕਈ ਘਰ ਮੰਗਣ ਤੋਂ ਬਾਅਦ ਪੀਣ ਜੋਗਾ ਪਾਣੀ ਨਸੀਬ ਹੁੰਦਾ ਸੀ।

ਗਰਮੀ ਭਰ ਜੋਬਨ ਤੇ ਸੀ। ਬਾਬਾ ਜੀ, ਠੰਢੇ ਠੰਢੇ ਜਿੰਨਾ ਸਫਰ ਹੁੰਦਾ ਕਰ ਲੈਂਦੇ। ਦੁਪਹਿਰ ਕਿਤੇ ਲੁਕ ਛਿਪ ਕੇ ਕੱਟ ਲੈਂਦੇ ਤੇ ਦਿਨ ਢਲੇ ਫਿਰ ਚਲ ਪੈਂਦੇ। ਕਈ ਦਿਨ ਇਸੇ ਤਰ੍ਹਾਂ ਚਲਦੇ ਰਹੇ। ਰਾਜਗੜ੍ਹ ਨੇੜੇ ਆ ਰਿਹਾ ਸੀ। ਪਿੱਛਾ ਕਰਦੀ ਹੋਈ ਪੁਲਸ ਫਿਰ ਆ ਗਈ। ਇਕ ਦਿਨ ਨਦੀ ਦੇ ਕੰਢੇ ਸੰਘਣੀ ਝੱਲ ਵਿਚ ਕੱਟ ਲਿਆ। ਰਾਤ ਹਨੇਰੀ ਸੀ। ਬਾਬਾ ਜੀ ਰਾਤੋ ਰਾਤ ਪੁਲਸ਼ ਦੇ ਘੇਰੇ ਚੋਂ ਬਹੁਤ ਦੂਰ ਨਿਕਲ ਜਾਣਾ ਚਾਹੁੰਦੇ ਸਨ। ਉਹ ਇਕ ਖੂਹ ਤੋਂ ਪਾਣੀ ਪੀ ਕੇ ਡੰਡੀ ਉਤੇ ਪਏ ਹੀ ਸਨ ਕਿ ਪਿਛੋਂ ਕਿਸੇ ਦੇ ਆਉਣ ਦੀ ਬਿੜਕ ਆਈ। ਉਨ੍ਹਾਂ ਨੇ ਕਾਹਲੀ ਕਾਹਲੀ ਕਦਮ ਪੁਟਣੇ ਸ਼ੁਰੂ ਕਰ ਦਿਤੇ। ਪੈਰਾਂ ਦਾ ਖੜਾਕ ਅਜੇ ਵੀ ਉਸੇ ਤਰ੍ਹਾਂ ਆ ਰਿਹਾ ਸੀ। ਉਨ੍ਹਾਂ ਨੇ ਉਹ ਡੰਡੀ ਛੱਡ ਦਿਤੀ ਤੇ ਕੁਝ ਪੈਲੀਆਂ ਲਾਂਭੇ ਹੋ ਕੇ ਤੁਰ ਪਏ। ਅਜੇ ਵੀ ਉਨ੍ਹਾਂ ਦਾ ਪਿੱਛਾ ਹੋ ਰਿਹਾ ਸੀ। ਬਾਬਾ ਜੀ ਧਮਕੜੇ ਹੋ ਗਏ ਤੇ ਫਿਰ ਸਿਰਪਟ ਦੌੜਨ ਲੱਗ ਪਏ। ਸਾਰੀ ਰਾਤ ਇਵੇਂ ਹੁੰਦਾ ਰਿਹਾ। ਅਗੇ ਅਗੇ ਬਾਬਾ ਜੀ ਤੇ ਪਿਛੇ ਪਿਛੇ ਪੁਲਸ ਦੇ ਕੁਝ ਬੰਦੇ। ਅੱਗੇ ਜਾ ਕੇ ਇਕ ਡੂੰਘੀ ਖੱਡ ਆਈ। ਬਾਬਾ ਜੀ ਉਸ ਵਿਚ ਉਤਰ ਗਏ। ਪੁਲਸ ਵਾਲੇ ਵੀ ਉਨ੍ਹਾਂ ਦੇ ਮਗਰ ਹੀ ਚਲ ਪਏ। ਕਿੰਨੀ ਦੂਰ ਖੱਡ ਦੇ ਵਿਚੋਂ ਵਿਚ ਚਲਦੇ ਗਏ। ਫਿਰ ਖੱਡ ਮੁਕ ਗਈ ਤੇ ਉਜਾੜ ਆ ਗਈ। ਇਥੇ ਵਿਹਲੀ ਥਾਂ ਵੇਖ ਕੇ ਕੁਝ ਗੱਡਿਆਂ ਵਾਲੇ ਰਾਤ ਕੱਟਣ ਲਈ ਠਹਿਰੇ ਸਨ। ਬਾਬਾ ਜੀ ਇਕ ਗੱਡੇ ਦੇ ਹੇਠ ਵੜ ਗਏ ਤੇ ਕੱਡੇ ਹੋ ਹੋ ਕੇ ਵਿਚਕਾਰਲੇ ਗੱਡੇ ਦੇ ਹੇਠ ਤਕ ਪੁੱਜ ਗਏ। ਪੁਲਸੀਆਂ ਗੱਡੇ ਵਾਲਿਆਂ ਨੂੰ ਸਾਧਾਰਨ ਪੁਛ ਗਿਛ ਕੀਤੀ ਤੇ ਇਹ ਜਾਣ ਕੇ ਕਿ ਗੁਰਦਿਤ ਸਿੰਘ ਅਗਾਂਹ ਲੰਘ ਗਿਆ ਹੈ, ਉਹ ਸਿਧੇ ਹੀ ਅਗਾਂਹ ਤੁਰ ਗਏ। ਬਾਬਾ ਜੀ ਗੱਡੇ ਹੇਠਾਂ ਹੀ ਦੜ ਵਟ ਕੇ ਬੈਠੇ ਰਹੇ ਤੇ ਰਾਤ ਦਾ ਬਾਕੀ ਹਿੱਸਾ ਉਥੇ ਹੀ ਕਟਿਆ। ਅੰਮ੍ਰਿਤ ਵੇਲੇ ਗੱਡੇ ਵਾਲਿਆਂ ਤਿਆਰੀਆਂ ਕੀਤੀਆਂ ਤੇ ਬਾਬਾ ਜੀ ਸਹਿਜ ਨਾਲ ਇਕ ਗੱਡੇ ਹੇਠੋਂ ਨਿਕਲ ਕੇ ਜਿਸ ਪਾਸੇ ਪੁਲਸ ਗਈ ਸੀ ਉਸ ਦੇ ਦੂਜੇ ਪਾਸੇ ਨੂੰ ਹੋ ਤੁਰੇ।

ਇਕ ਦਿਨ ਪੁਲਸ ਦੇ ਘੇਰੇ ਵਿਚ ਆਏ ਹੋਏ ਬਾਬਾ ਜੀ ਇਕ ਖੁਸ਼ਕ ਪਹਾੜੀ ਉਤੇ ਚੜ੍ਹ ਗਏ। ਨਾ ਕਿਤੇ ਛਾਂ ਨਾ ਪਾਣੀ। ਪੁਲਸ ਨੇ ਸਾਰੇ ਰਾਹ ਰੋਕੇ ਹੋਏ ਸਨ। ਅਜਿਹੀ ਥਾਂ ਉਤੇ ਰੋਟੀ ਪਾਣੀ ਤੋਂ ਬਿਨਾਂ ਕਿੰਨਾ ਕੁ ਚਿਰ ਕਟਿਆ ਜਾ ਸਕਦਾ ਹੈ ? ਅਜੇਹੀਆਂ ਸੋਚਾਂ ਵਿਚ ਡੁਬਿਆਂ ਹੋਇਆਂ ਨੇ ਫੈਸਲਾ ਕੀਤਾ ਕਿ ਪੈਣ ਵਾਲੀ ਰਾਤ ਦੇ ਹਨੇਰੇ ਵਿਚ ਜ਼ਰੂਰ ਪਹਾੜ ਤੋ ਥੱਲੇ ਉਤਰ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਸੋਚਿਆ ਕਿ ਕੋਈ ਰਾਹ ਲਭ ਕੇ ਜਿੰਨਾ ਥੱਲੇ ਜਾਇਆ ਜਾ ਸਕਦਾ ਹੈ, ਚਲੇ ਜਾਣ। ਹੇਠਾਂ ਜਾ ਕੇ ਕਿਸੇ ਪੱਥਰ ਦੇ ਉਹਲੇ ਬੈਠ ਕੇ ਦੜ ਜਾਣ ਤੇ ਹਨੇਰਾ ਪੈਣ ਤੇ ਦਾਅ ਲਾ ਕੇ ਖਿਸਕਣ ਦੀ ਕਰਨ। ਉਹ ਅਜੇ ਅਜਿਹੀਆਂ ਦਲੀਲਾਂ ਵਿਚ ਹੀ ਪਏ ਸਨ ਕਿ ਉਨ੍ਹਾਂ ਨੂੰ ਅਗੋਂ ਦੋ ਸਿਪਾਹੀ ਆਉਂਦੇ ਹੋਏ ਦਿਸੇ। ਪਹਾੜ ਦੀ ਚੜ੍ਹਾਈ ਚੜ੍ਹਦਿਆਂ ਹੋਇਆਂ ਉਹ ਹਫੇ ਹੋਏ ਸਨ, ਉਨ੍ਹਾਂ ਨੇ ਆਪਣੀਆਂ ਕਮੀਜ਼ਾਂ ਲਾਹ ਕੇ ਬਾਹਵਾਂ ਉਤੇ ਲਟਕਾਈਆਂ ਹੋਈਆਂ ਸਨ। ਉਹ ਬਾਬਾ ਜੀ ਵਲ ਵੇਖ ਕੇ ਆਪੋ ਵਿਚ ਘੁਸਰ ਮੁਸਰ ਕਰਨ ਲੱਗ ਪਏ। ਬਾਬਾ ਜੀ ਨੂੰ ਝੱਟ ਇਕ ਚਲਾਕੀ ਸੁੱਝੀ। ਉਹ ਆਪਣੀ ਡਾਂਗ ਉਤੇ ਇਸਤਰ੍ਹਾਂ ਝੁਕੇ ਮਾਨੋਂ ਬੰਦੂਕ ਦਾ ਨਿਸ਼ਾਨਾ ਬੰਨ੍ਹ ਰਹੇ ਹੋਣ। ਦੋਵੇਂ ਸਿਪਾਹੀ ਡਰ ਕੇ ਝਾੜੀਆਂ ਉਹਲੇ ਹੁੰਦੇ ਹੋਏ ਕਿਤੇ ਦੇ ਕਿਤੇ

ਚਲੇ ਗਏ। ਬਾਬਾ ਜੀ ਨੇ ਮੌਕੇ ਤੋਂ ਫਾਇਦਾ ਉਠਾਇਆ ਤੇ ਇਕ ਪਾਸੇ ਹੋ ਕੇ ਛੇਤੀ ਛੇਤੀ ਹੇਠਾਂ ਉਤਰਨਾ ਸ਼ੁਰੂ ਕਰ ਦਿਤਾ। ਹਨੇਰਾ ਪਸਰਨਾ ਸ਼ੁਰੂ ਹੋ ਗਿਆ ਸੀ। ਹੌਲੀ ਹੌਲੀ ਉਤਰਦਿਆਂ ਹੋਇਆਂ ਉਨ੍ਹਾਂ ਨੇ ਰਹਿਰਾਸ ਦੀ ਧੁਨ ਸ਼ੁਰੂ ਕਰ ਲਈ। ਪਾਠ ਖਤਮ ਕਰ ਕੇ ਇਕ ਥਾਂ ਖੜੇ ਹੋ ਕੇ ਅਰਦਾਸਾ ਸੋਧਣਾ ਸ਼ੁਰੂ ਕਰ ਦਿਤਾ। ਅਰਦਾਸ ਖ਼ਤਮ ਹੋਣ ਹੀ ਵਾਲੀ ਸੀ ਕਿ ਹੇਠਲੇ ਪਾਸਿਉਂ ਕੁਝ ਆਦਮੀਆਂ ਦੇ ਬੋਲਣ ਦੀਆਂ ਆਵਾਜ਼ਾਂ ਸੁਣਾਈ ਦਿਤੀਆਂ। ਬਾਬਾ ਜੀ ਝਟ ਪਟ ਲਾਂਭੇ ਹੋ ਕੇ ਇਕ ਝਾੜੀ ਦੇ ਉਹਲੇ ਹੋ ਗਏ।

"ਐਸੀ ਅੰਧੇਰੀ ਰਾਤ ਮੇਂ ਕੈਸੇ ਨੀਚੇ ਆ ਸਕਤਾ ਹੈ ਵੁਹ" ਉਨ੍ਹਾਂ ਵਿਚੋਂ ਇਕ ਕਹਿ ਰਿਹਾ ਸੀ।

"ਅਰੇ ਕਿਉਂ ਨਹੀਂ ਉਤਰੇਗਾ। ਸੁਬ੍ਹਾ ਉਸ ਕੇ ਪਾਸ ਏਕ ਲੋਟਾ ਹੀ ਤੋ ਪਾਨੀ ਕਾ ਥਾ, ਕਿਆ ਬਗੈਰ ਪਾਣੀ ਮਰ ਨਹੀਂ ਜਾਏਗ?" ਦੂਸਰੇ ਨੇ ਆਪਣੀ ਦਲੀਲ ਪੇਸ਼ ਕਰਦਿਆਂ ਹੋਇਆਂ ਕਿਹਾ।

"ਤਮਾਮ ਕੂਓਂ ਪਰ ਪਹਿਰਾ ਰਖੋ, ਆਜ ਕੀ ਰਾਤ। ਪਾਣੀ ਲੇਨੇ ਤੋ ਕਹੀਂ ਨਾ ਕਹੀਂ ਆਏਗਾ ਹੀ।" ਤੀਸਰੇ ਨੇ ਆਪਣੀ ਰਾਇ ਪੇਸ਼ ਕੀਤੀ।

"ਹਾਂ ਸਭ ਬੰਦੋਬਸਤ ਠੀਕ ਰਖੋ। ਰਾਸਤੇ ਪਰ ਭੀ ਪਹਿਰਾ ਲਗਾ ਦੋ। ਅਗਰ ਏਕ ਰਾਤ ਹਮ ਸੋਏਂਗੇ ਨਹੀਂ ਤੋ ਕੌਨ ਸੀ ਬਾਤ ਹੈ?" ਇਕ ਹੋਰ ਬੋਲ ਪਿਆ। ਬਾਬਾ ਜੀ ਦੜ ਵਟ ਕੇ ਝਾੜੀ ਉਹਲੇ ਬੈਠੇ ਰਹੇ। ਪੁਲਸ ਪਾਰਟੀ ਅਗਾਂਹ ਲੰਘ ਗਈ। ਉਹ ਮਲਕੜੇ ਉਠੇ। ਪਰਮਾਤਮਾ ਦਾ ਲਖ ਲਖ ਸ਼ੁਕਰ ਕੀਤਾ। "ਅੱਜ ਤਾਂ ਈਸ਼ਵਰ ਨੇ ਆਪ ਬਚਾਅ ਲਿਆ ਸੀ। ਜੇ ਅਰਦਾਸ ਕਰਨ ਵਾਸਤੇ ਨਾ ਠਹਿਰਦੇ ਤਾਂ ਹੁਣ ਨੂੰ ਪੁਲਸ ਦੀ ਹਰਾਸਤ ਵਿਚ ਹੋਣਾ ਸੀ। ਪਰਮਾਤਮਾ ਕਿੰਨਾ ਬੇਅੰਤ ਹੈ, ਦੁਖੀਆਂ ਤੇ ਲੋੜਵੰਦਾਂ ਦੀ ਸਾਰ ਲੈਣ ਲਈ ਕਿਵੇਂ ਬਹੁੜਦਾ ਹੈ।"

ਪੁਲਸ ਪਾਰਟੀ ਦੂਰ ਜਾ ਚੁਕੀ ਸੀ। ਬਾਬਾ ਜੀ ਨੇ ਹੌਲੀ ਹੌਲੀ ਉਤਰਨਾ ਸ਼ੁਰੂ ਕਰ ਦਿਤਾ। ਹਨੇਰੇ ਵਿਚ ਪੈਰ ਦੀ ਠੋਹਕਰ ਨਾਲ ਕੋਈ ਪੱਥਰ ਰਿੜ੍ਹਦਾ ਰਿੜ੍ਹਦਾ ਹੇਠਾਂ ਚਲਾ ਜਾਂਦਾ ਤਾਂ ਉਨ੍ਹਾਂ ਨੂੰ ਬੜਾ ਫਿਕਰ ਲਗਦਾ। ਸੰਭਲ ਸੰਭਲ ਕੇ ਪੈਰ ਧਰਦੇ ਧਰਦੇ ਉਹ ਪਹਾੜ ਤੋਂ ਹੇਠਾਂ ਉਤਰ ਆਏ।

ਕੁਝ ਚਿਰ ਜੈਪੁਰ ਤੇ ਮਾਰਵਾੜ ਦੇ ਇਲਾਕੇ ਵਿਚ ਫਿਰਦੇ ਫਿਰਾਂਦੇ ਬਾਬਾ ਜੀ ਰਿਆਸਤ ਬੜੌਦਾ ਵਿਚ ਜਾ ਨਿਕਲੇ। ਇਸ ਪਾਸੇ ਪੁਲਸ ਦੀ ਪੈਰਵੀ ਘਟ ਗਈ ਸੀ। ਉਨ੍ਹਾਂ ਨੇ ਬੜੌਦਾ ਸ਼ਹਿਰ ਤੋਂ ਕੁਝ ਮੀਲ ਬਾਹਰ ਇਕ ਪਿੰਡ ਵਿਚ ਹਿਕਮਤ ਦਾ ਕੰਮ ਅਰੰਭ ਦਿਤਾ ਤੇ ਲੋੜ ਵੰਦਾਂ ਦਾ ਦਵਾਦਾਰੂ ਕਰ ਕੇ ਸੇਵਾ ਕਰਦੇ ਰਹੇ।

ਇਨ੍ਹਾਂ ਦਿਨਾਂ ਵਿਚ ਜਲ੍ਹਿਆਂਵਾਲਾ ਬਾਗ ਦਾ ਹਤਿਆ ਕਾਂਡ ਵਾਪਰਿਆ। ਬਾਬਾ ਜੀ ਦਾ ਦਿਲ ਵਲੂੰਧਰਿਆ ਗਿਆ। ਅੰਗਰੇਜ਼ੀ ਜ਼ੁਲਮ ਦਾ ਸ਼ਿਕਾਰ ਹੋਏ ਪੀੜਤਾਂ ਨਾਲ ਦਰਦ ਵੰਡਾਉਣ ਲਈ ਉਨ੍ਹਾਂ ਦਾ ਦਿਲ ਕੁਰਲਾ ਉਠਿਆ। ਪਰ ਉਹ ਮਜਬੂਰ ਸਨ। ਪੰਜਾਬ ਦੀ ਧਰਤੀ ਉਤੇ ਪੈਰ ਰਖਣਾ ਆਪਣੀ ਜਾਨ ਨੂੰ ਜੋਖੋਂ ਵਿਚ ਪਾਉਣ ਵਾਲੀ ਗੱਲ ਸੀ। ਉਨ੍ਹਾਂ ਨੂੰ ਰਹਿ ਰਹਿ ਕੇ ਕਾਂਗਰਸੀ ਆਗੂਆਂ ਦੀ ਢਿਲੜ ਨੀਤੀ ਉਤੇ ਗੁੱਸਾ ਆਉਂਦਾ। ਉਹ ਸੋਚਦੇ ਕਿ ਅੱਗੇ ਬਜਬਜ ਦੇ ਖੂਨੀ

ਸਾਕੇ ਦੀ ਕਿਸੇ ਨੇਤਾ ਨੇ ਸਾਰ ਨਹੀਂ ਲਈ ਤੇ ਹੁਣ ਪੰਜਾਬ ਦੀ ਧਰਤੀ ਉਤੇ ਡੁਲ੍ਹੇ ਸਾਂਝੇ ਖੂਨ ਨੇ ਐਵੇਂ ਜਾਣਾ ਹੈ। ਅਜਿਹੀਆਂ ਸੋਚਾਂ ਸੋਚਦਿਆਂ ਉਨ੍ਹਾਂ ਨੇ ਫੈਸਲਾ ਕੀਤਾ ਕਿ ਭਾਵੇਂ ਕੁਝ ਵੀ ਹੋਵੇ ਵਡੇ ਵਡੇ ਲੀਡਰਾਂ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੀਦਾ ਹੈ। ਇਹ ਸੰਕਲਪ ਮਨ ਵਿਚ ਲੈ ਕੇ ਉਹ ਬੰਬਈ ਵਲ ਤੁਰ ਪਏ ਕਿਉਂਕਿ ਉਥੇ ਕਾਂਗਰਸੀ ਨੇਤਾਵਾਂ ਦੀ ਆਵਾਜਾਈ ਬਣੀ ਰਹਿੰਦੀ ਸੀ। ਕੁਝ ਸਮਾਂ ਬੰਬਈ ਟਿਕ ਕੇ ਉਹ ਮਹਾਤਮਾ ਗਾਂਧੀ, ਪੰਡਤ ਮੋਤੀ ਲਾਲ ਨਹਿਰੂ ਤੇ ਹੋਰ ਆਗੂਆਂ ਨੂੰ ਮਿਲੇ। ਮਹਾਤਮਾ ਜੀ ਉਨ੍ਹਾਂ ਦਿਨਾਂ ਵਿਚ 'ਜਲ੍ਹਿਆਂਵਾਲਾ ਬਾਗ ਫੰਡ' ਇਕੱਠਾ ਕਰ ਰਹੇ ਸਨ। ਬਾਬਾ ਜੀ ਨੇ ਇਕ ਪੁਰਾਣਾ ਜਿਹਾ ਬਟੂਆ ਜੇਬ ਵਿਚੋਂ ਕਢ ਕੇ ਆਪਣੀ ਸਾਰੀ ਪੂੰਜੀ ਛੇ ਰੁਪਏ, ਆਪਣਾ ਕੋਟ ਤੇ ਹਥ ਵਿਚਲੀ ਗੜਵੀ ਫੰਡ ਵਿਚ ਦੇ ਦਿਤੀ।

ਬੰਬਈ ਵਿਚ ਰਹਿੰਦਿਆਂ ਹੋਇਆਂ ਬਾਬਾ ਜੀ ਨੇ ਗੁਪਤ ਰੂਪ ਵਿਚ ਆਪਣੇ ਆਪ ਨੂੰ ਕਾਂਗਰਸ ਦੀਆਂ ਸਰਗਰਮੀਆਂ ਨਾਲ ਜੋੜ ਲਿਆ। ਉਹ ਕਾਂਗਰਸ ਦੀਆਂ ਮੀਟਿੰਗਾਂ ਵਿਚ ਸ਼ਾਮਲ ਹੁੰਦੇ, ਜਲਸਿਆਂ ਵਿਚ ਭਾਸ਼ਨ ਦਿੰਦੇ ਤੇ ਕਾਂਗਰਸੀ ਨੇਤਾਵਾਂ ਨਾਲ ਰਾਜਸੀ ਵਿਚਾਰ ਵਟਾਂਦਰਾ ਕਰਦੇ ਰਹਿੰਦੇ। ਇਨ੍ਹਾਂ ਦਿਨਾਂ ਵਿਚ ਨਨਕਾਣਾ ਸਾਹਿਬ ਦਾ ਖੂਨੀ ਸਾਕਾ ਵਰਤਿਆ। ਬਾਬਾ ਜੀ 13 ਮਾਰਚ 1921 ਨੂੰ ਅਹਿਮਦਾਬਾਦ ਪੁਜੇ। ਮਹਾਤਮਾ ਜੀ ਦੇ ਦਰਸ਼ਨ ਕੀਤੇ। ਨਨਕਾਣਾ ਸਾਹਿਬ ਬਾਰੇ ਗੱਲਾਂ ਕੀਤੀਆਂ। ਅੰਗਰੇਜ਼ ਦੀ ਨੀਤੀ ਨੂੰ ਵਿਚਾਰਿਆ। ਮਹਾਤਮਾ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਇਸਤਰ੍ਹਾਂ ਲੁਕ ਛਿਪ ਕੇ ਦਿਨ ਕੱਟਣ ਨਾਲੋਂ ਚੰਗਾ ਹੈ ਜੇ ਤੁਸੀਂ ਆਪਣੇ ਆਪ ਨੂੰ ਪੁਲਸ ਦੇ ਹਵਾਲੇ ਕਰ ਦਿਓ। ਮਹਾਤਮਾ ਜੀ ਦੇ ਕਹੇ ਹੋਏ ਸ਼ਬਦਾਂ ਲਈ ਉਨ੍ਹਾਂ ਦੇ ਦਿਲ ਵਿਚ ਡਾਢਾ ਸਤਕਾਰ ਸੀ ਪਰੰਤੂ ਅਜਿਹਾ ਕਰਨ ਤੋਂ ਪਹਿਲਾਂ ਉਹ ਪੰਜਾਬ ਦੇ ਰਾਜਸੀ ਵਾਤਾਵਰਣ ਦਾ ਪੂਰਾ ਪੂਰਾ ਅਧਿਐਨ ਕਰ ਲੈਣਾ ਚਾਹੁੰਦੇ ਸਨ। ਇਸ ਮਨੋਰਥ ਨੂੰ ਮੁਖ ਰਖ ਕੇ ਉਨ੍ਹਾਂ ਨੇ ਗੁਪਤ ਰੂਪ ਵਿਚ ਹੀ ਹੈਦਰਾਬਾਦ ਸਿੰਧ, ਕਰਾਂਚੀ, ਸੱਖਰ, ਮਿੰਟਗੁਮਰੀ, ਲਾਇਲਪੁਰ ਅਤੇ ਪੰਜਾਬ ਦੇ ਕਈ ਹੋਰ ਇਲਾਕਿਆਂ ਦਾ ਦੌਰਾ ਕੀਤਾ ਤੇ ਹਰ ਵਿਚਾਰਧਾਰਾ ਦੇ ਆਗੂਆਂ ਨੂੰ ਮਿਲੇ। ਥਾਂ ਥਾਂ ਫਿਰ ਕੇ ਖਿਲਾਫਤ ਕਮੇਟੀਆਂ ਕਾਇਮ ਕਰਦੇ ਰਹੇ ਅਤੇ ਕਾਂਗਰਸ ਕਮੇਟੀਆਂ ਵਿਚ ਭਾਸ਼ਣ ਦਿੰਦੇ ਰਹੇ। ਅੰਤ ਮਹਾਤਮਾ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਬਾਬਾ ਜੀ ਨੇ 15 ਨਵੰਬਰ 1921 ਨੂੰ ਨਨਕਾਣਾ ਸਾਹਿਬ ਦੇ ਮੇਲੇ ਸਮੇਂ ਆਪਣੇ ਆਪ ਨੂੰ ਪੁਲਸ ਦੇ ਹਵਾਲੇ ਕਰਨ ਦਾ ਐਲਾਨ ਕਰ ਦਿਤਾ।

ਬਾਬਾ ਜੀ ਮੇਲੇ ਤੋਂ ਇਕ ਦਿਨ ਪਹਿਲਾਂ ਹੀ ਨਨਕਾਣੇ ਦੀ ਜੂਹ ਵਿਚ ਪੁਜ ਗਏ। ਸਰਦਾਰ ਦਲਜੀਤ ਸਿੰਘ ਜੋ ਕਾਮਾਗਾਟਾਮਾਰੂ ਜਹਾਜ਼ ਵਿਚ ਇਨ੍ਹਾਂ ਦਾ ਸਕੱਤਰ ਰਹਿ ਚੁਕਾ ਸੀ, ਇਸ ਸਮੇਂ ਉਨ੍ਹਾਂ ਦੇ ਨਾਲ ਸੀ। ਦੋਵਾਂ ਸਾਥੀਆਂ ਨੇ ਨਨਕਣਾ ਸਾਹਿਬ ਤੋਂ ਦੋ ਮੀਲ ਬਾਹਰ ਇਕ ਕਮਾਦ ਦੀ ਪੈਲੀ ਵਿਚ ਬੈਠ ਕੇ ਰਾਤ ਕੱਟੀ ਤੇ ਦੂਜੇ ਦਿਨ ਤੜਕੇ ਹੀ ਮੈਲੇ ਕੁਚੈਲੇ ਕਪੜੇ ਪਾ, ਹੱਥ ਵਿਚ ਟੋਕਰੀ ਤੇ ਝਾੜੂ ਫੜ, ਭੰਗੀ ਦਾ ਭੇਸ ਬਣਾ ਕੇ ਪੁਲਸ ਪਹਿਰੇ ਤੋਂ ਬਚ ਕੇ ਲੰਘ ਗਏ। ਛੇਤੀ ਹੀ ਪਿਛੋਂ ਸਰਦਾਰ ਦਲਜੀਤ ਸਿੰਘ ਕਪੜੇ ਲੈ ਕੇ ਆ ਗਿਆ। ਬਾਬਾ ਜੀ ਨੇ ਕਪੜੇ ਬਦਲੇ ਤੇ ਸਜੇ ਹੋਏ ਦੀਵਾਨ ਵਿਚ ਜਾ ਬੈਠੇ।

ਨੌਂ ਕੁ ਵਜੇ ਕੀਰਤਨ ਦਾ ਭੋਗ ਪਿਆ ਤੇ ਉਸਦੇ ਪਿਛੋਂ ਲੈਕਚਰਾਂ ਦਾ ਪਰੋਗਰਾਮ ਸ਼ੁਰੂ

ਹੋਇਆ। ਪਹਿਲਾਂ ਸਰਦਾਰ ਹਰਚੰਦ ਸਿੰਘ ਲਾਇਲਪੁਰ ਵਾਲਿਆਂ ਨੇ ਤਕਰੀਰ ਕੀਤੀ। ਬਣਾਏ ਗਏ ਪਰੋਗਰਾਮ ਅਨੁਸਾਰ ਇਸ ਤਕਰੀਰ ਤੋਂ ਪਿਛੋਂ ਬਾਬਾ ਜੀ ਨੇ ਸਟੇਜ ਤੇ ਆ ਕੇ ਦਰਸ਼ਨ ਦੇਣੇ ਸਨ। ਸਟੇਜ ਸਕੱਤਰ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਉਠੇ ਤੇ ਕਹਿਣ ਲਗੇ, "ਜੇ ਬਾਬਾ ਗੁਰਦਿਤ ਸਿੰਘ ਜੀ ਇਥੇ ਹੋਣ ਤਾਂ ਸਟੇਜ ਉਤੇ ਆ ਕੇ ਸੰਗਤਾਂ ਨੂੰ ਦੀਦਾਰੇ ਦੇਣ।" ਹਜ਼ਾਰਾਂ ਅੱਖਾਂ ਸਟੇਜ ਉਤੇ ਗੱਡੀਆਂ ਗਈਆਂ। ਹਜ਼ਾਰਾਂ ਧੌਣਾਂ ਓਕੜ ਓਕੜ ਸਟੇਜ ਵਲ ਝਾਕਣ ਲੱਗ ਪਈਆਂ। ਸਟੇਜ ਸਕੱਤਰ ਨੇ ਆਪਣੇ ਬੋਲ ਇਕ ਵੇਰ ਫਿਰ ਦੁਹਰਾਏ। ਦਰਮਿਆਨੇ ਕੱਦ ਦਾ ਇਕ ਮਾੜੂਆ ਜਿਹਾ ਬਜ਼ੁਰਗ ਆਪਣੀ ਚਾਦਰ ਦੀ ਬੁਕਲ ਸੁਆਰਦਾ ਹੋਇਆ ਸੰਗਤ ਵਿਚੋਂ ਮਲਕੜੇ ਉਠਿਆ ਤੇ "ਠਾਂਹ ਬਹੁ ਬੁੱਢਿਆ, ਮੈਨੂੰ ਵੀ ਵੇਖ ਲੈਣ ਦੇਹ" ਸ਼ਬਦਾਂ ਨਾਲ ਪਿਛੇ ਬੈਠੇ ਇਕ ਗਭਰੂ ਪਾਸੋਂ ਲੱਕ ਵਿਚ ਇਕ ਕਰਾਰੀ ਧੌਲ ਖਾ ਕੇ ਉਥੇ ਦਾ ਉਥੇ ਬੈਠ ਗਿਆ। ਫਿਰ ਹਿੰਮਤ ਕਰ ਕੇ ਉਠਿਆ ਤੇ ਬੈਠੀ ਹੋਈ ਸੰਗਤ ਦੀ ਭੀੜ ਨੂੰ ਚੀਰਦਾ ਹੋਇਆ ਸਟੇਜ ਉਤੇ ਜਾ ਪੁੱਜਾ। ਇਹ ਬਾਬਾ ਗੁਰਦਿਤ ਸਿੰਘ ਸੀ। ਗੁਰੂ ਗਰੰਥ ਅਗੇ ਮੱਥਾ ਟੇਕਣ ਤੋਂ ਬਾਅਦ ਬਾਬਾ ਜੀ ਨੇ ਦੋਵੇਂ ਹੱਥ ਜੋੜ ਕੇ ਸੰਗਤ ਨੂੰ ਫ਼ਤਹਿ ਗਜਾਈ ਤੇ ਦੋ ਘੰਟੇ ਜ਼ੋਰਦਾਰ ਭਾਸ਼ਣ ਦੇ ਕੇ ਕਈ ਸਾਲਾਂ ਦਾ ਡਕਿਆ ਹੋਇਆ ਦਿਲ ਦਾ ਗੁਬਾਰ ਕਢਿਆ।

ਸ਼ਾਮ ਨੂੰ ਇਕ ਬਹੁਤ ਵੱਡਾ ਜਲੂਸ ਨਨਕਾਣੇ ਤੋਂ ਬਾਹਰ ਪੁਲਸ ਤੰਬੂਆਂ ਵਲ ਨੂੰ ਤੁਰ ਪਿਆ। ਦਰਮਿਆਨ ਵਿਚ ਸਿਹਰਿਆਂ ਨਾਲ ਲੱਦੇ ਹੋਏ ਬਾਬਾ ਜੀ ਜਾ ਰਹੇ ਸਨ ਤੇ ਉਨ੍ਹਾਂ ਦੇ ਪਿਛੇ ਪਿਛੇ ਦੋ ਲੱਖ ਦੇ ਕਰੀਬ ਸੰਗਤਾਂ ਦੀ ਭੀੜ ਸੀ। ਤੰਬੂਆਂ ਦੇ ਨੇੜੇ ਜਾ ਕੇ ਬਾਬਾ ਜੀ ਨੇ ਇਕ ਉਚੀ ਥਾਂ ਖੜੇ ਹੋ ਕੇ ਫ਼ਤਹਿ ਗਜਾਈ ਤੇ ਸੰਗਤ ਪਾਸੋਂ ਵਿਦਾਈ ਲੈ ਕੇ ਪੁਲਸ ਤੰਬੂਆਂ ਵਿਚ ਚਲੇ ਗਏ।

ਨਣਕਾਣਾ ਸਾਹਿਬ ਤੋਂ ਇਕ ਸਪੈਸ਼ਲ ਗੱਡੀ ਰਾਹੀਂ ਬਾਬਾ ਜੀ ਨੂੰ ਲਾਹੌਰ ਭੇਜਿਆ ਗਿਆ। ਕੁਝ ਦਿਨ ਸੈਂਟਰਲ ਜੇਲ੍ਹ ਵਿਚ ਰਖਣ ਤੋਂ ਬਾਅਦ ਡੇਹਰਾ ਗਾਜ਼ੀਖਾਨ ਜੇਲ੍ਹ ਵਿਚ ਭੇਜ ਦਿਤਾ।

ਹਿੰਦ ਰਖਿਆ ਕਾਨੂੰਨ ਦੀ ਮਿਆਦ ਖਤਮ ਹੋ ਚੁਕੀ ਸੀ। ਬਾਬਾ ਜੀ ਨੂੰ ਡੇਹਰਾ ਗਾਜ਼ੀ ਖਾਨ ਤੋਂ 29 ਫਰਵਰੀ 1924 ਨੂੰ ਰਿਹਾ ਕਰ ਦਿਤਾ ਗਿਆ। ਥਾਂ ਥਾਂ ਉਹਨਾਂ ਦੇ ਸਵਾਗਤੀ ਜਲੂਸ ਨਿਕਲੇ। ਛੇ ਮਾਰਚ, ਬਾਅਦ ਦੁਪਹਿਰ ਉਹ ਅੰਮ੍ਰਿਤਸਰ ਪਹੁੰਚੇ ਉਥੇ ਬਹੁਤ ਵਡਾ ਜਲੂਸ ਕਢਿਆ ਗਿਆ। ਬਾਬਾ ਜੀ ਨੇ ਥਾਂ ਥਾਂ ਰੁਕ ਕੇ ਜੋਸ਼ੀਲੀਆਂ ਤਕਰੀਰਾਂ ਕੀਤੀਆਂ ਜਿਸਦੇ ਫਲਸਰੂਪ ਅਗਲੇ ਦਿਨ ਉਹਨਾਂ ਨੂੰ ਫਿਰ ਗਰਿਫਤਾਰ ਕਰ ਲਿਆ ਗਿਆ। ਮੁਕੱਦਮਾ ਚਲਿਆ ਤੇ ਪੰਜ ਸਾਲ ਦੀ ਕੈਦ ਹੋ ਗਈ।

ਜੇਲ੍ਹੋਂ ਆ ਕੇ ਬਾਬਾ ਜੀ ਕਲਕਤੇ ਜਾ ਟਿਕੇ ਤੇ ਕਾਮਾਗਾਟਾਮਾਰੂ ਦੇ ਹਰਜਾਨੇ ਦਾ ਸਰਕਾਰ ਉਤੇ ਦਾਹਵਾ ਕਰ ਦਿਤਾ। ਉਹ ਜਾਣਦੇ ਸਨ ਕਿ ਅੰਗਰੇਜ਼ ਦੀ ਕਚਹਿਰੀ ਵਿਚ ਇਨਸਾਫ਼ ਨੂੰ ਕੋਈ ਥਾਂ ਨਹੀਂ, ਫਿਰ ਵੀ ਉਹ ਕਾਨੂੰਨ ਰਾਹੀਂ ਅੰਗਰੇਜ਼ੀ ਰਾਜ ਦੇ ਪੋਲ ਖੋਲ੍ਹਣਾ ਚਾਹੁੰਦੇ ਸਨ। ਦੋ ਚਾਰ ਤਰੀਕਾਂ ਪੈ ਕੇ ਮੁਕੱਦਮਾ ਖਾਰਜ ਹੋ ਗਿਆ।

ਕਲਕਤੇ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਨੇ ਆਪਣੀਆਂ ਰਾਜ ਸੀ ਸਰਗਰਮੀਆਂ ਜਾਰੀ ਰਖੀਆਂ ਤੇ ਕਾਂਗਰਸ ਪਾਰਟੀ ਦੇ ਪਰੋਗਰਾਮ ਅਨੁਸਾਰ ਕਈ ਵੇਰ ਜੇਲ੍ਹ ਯਾਤਰਾ ਵੀ ਕੀਤੀ।

ਇਕ ਵੇਰ, ਨਵੰਬਰ 1953 ਵਿਚ ਪੰਜਾਬੋਂ ਮੁੜਦੇ ਹੋਏ ਬਾਬਾ ਜੀ ਆਪਣੇ ਪੁਰਾਣੇ ਸਾਥੀਆਂ ਨੂੰ ਮਿਲਣ ਲਈ ਦਿੱਲੀ ਠਹਿਰ ਗਏ । ਉਥੇ ਉਹ ਮੌਲਾਨਾ ਅਬੁਲ ਕਲਾਮ ਆਜ਼ਾਦ ਅਤੇ ਪੰਡਤ ਜਵਾਹਰ ਲਾਲ ਜੀ ਨੂੰ ਮਿਲੇ। ਸੁਭਾਵਕ ਗੱਲਾਂ ਬਾਤਾਂ ਕਰਦਿਆਂ ਹੋਇਆਂ ਬਾਬਾ ਜੀ ਆਖਣ ਲੱਗੇ :

"ਮੈਨੂੰ ਕੋਈ ਕੰਮ ਦਿਓ ।"

95 ਸਾਲ ਦੇ ਬਿਰਧ ਦੇਸ਼ ਭਗਤ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਪੰਡਤ ਜੀ ਨੂੰ ਅਕਹਿ ਖੁਸ਼ੀ ਹੋਈ ਤੇ ਉਹ ਮੁਸਕਰਾ ਕੇ ਕਹਿਣ ਲੱਗੇ :

"ਬਾਬਾ ਜੀ, ਅਬ ਆਪ ਕਾਮ ਹੋਤਾ ਹੂਆ ਦੇਖੇਂ, ਅਪਨੇ ਬਚੋਂ ਕੋ ਅਸ਼ੀਰਵਾਦ ਦੇਂ । ਉਸ ਪਰਮਾਤਮਾ ਕਾ ਸ਼ੁਕਰ ਕਰੇਂ ਜਿਸ ਨੇ ਆਪ ਕੋ, ਆਪ ਕੀ ਕੁਰਬਾਨੀਉਂ ਕਾ ਫਲ—ਆਜ਼ਾਦੀ, ਅਪਨੀ ਆਖੋਂ ਸੇ ਦੇਖਨੇ ਦਾ ਮੌਕਾ ਦੀਆ ਹੈ ।"

ਕਲਕਤੇ ਪਹੁੰਚਦਿਆਂ ਹੀ ਬਾਬਾ ਜੀ ਦੀ ਸਿਹਤ ਖਰਾਬ ਹੋ ਗਈ ਤੇ ਉਹ ਬੀਮਾਰ ਰਹਿਣ ਲੱਗ ਪਏ । ਹਵਾ ਬਦਲੀ ਦੇ ਖਿਆਲ ਨਾਲ ਉਨ੍ਹਾਂ ਨੂੰ ਪੰਜਾਬ ਲੈ ਆਂਦਾ ਤੇ ਅੰਮ੍ਰਿਤਸਰ ਇਲਾਜ ਸ਼ੁਰੂ ਹੋ ਗਿਆ । ਬਿਰਧ ਅਵਸਥਾ ਹੋ ਜਾਣ ਕਰ ਕੇ ਕਮਜ਼ੋਰੀ ਦਿਨੋ ਦਿਨ ਵਧਦੀ ਗਈ ਤੇ ਅੰਤ 24 ਜੁਲਾਈ 1954 ਨੂੰ ਸ਼ਾਮ ਦੇ ਪੌਣੇ ਸੱਤ ਵਜੇ ਲਗ ਪਗ 96 ਸਾਲ ਦੀ ਆਯੂ ਭੋਗ ਕੇ ਅਕਾਲ ਚਲਾਣਾ ਕਰ ਗਏ ।

ਅਗਲੇ ਦਿਨ ਸਵੇਰੇ ਕਾਂਗਰਸ ਕਮੇਟੀ, ਕਾਂਗਰਸ ਸੇਵਾਦਲ ਤੇ ਪੰਜਾਬ ਸਿਖ ਨੌਜਵਾਨ ਜਥੇ ਵਾਲੇ ਬਾਬਾ ਜੀ ਦੀ ਅਰਥੀ ਦੇ ਜਲੂਸ ਦੀ ਤਿਆਰੀ ਕਰ ਹੀ ਰਹੇ ਸਨ ਕਿ ਪਿੰਡ ਸਰਹਾਲੀ ਤੋਂ ਉਨ੍ਹਾਂ ਦੇ ਕੁਝ ਸਨਬੰਧੀ ਪਹੁੰਚ ਗਏ । ਉਨ੍ਹਾਂ ਨੇ ਬਾਬਾ ਜੀ ਦੇ ਮਿਰਤਕ ਸਰੀਰ ਨੂੰ ਪਿੰਡ ਲਿਜਾਣ ਲਈ ਜ਼ੋਰ ਦਿਤਾ । 12 ਕੁ ਵਜੇ ਉਨ੍ਹਾਂ ਦੀ ਅਰਥੀ ਉਠਾਈ ਗਈ ਤੇ ਜਲੂਸ ਅੰਮ੍ਰਿਤਸਰ ਦੇ ਵਡੇ ਵਡੇ ਬਜ਼ਾਰਾਂ ਵਿਚ ਦੀ ਹੁੰਦਾ ਹੋਇਆ ਸ਼ਹੀਦਾਂ ਦੀ ਧਰਤੀ ਜਲ੍ਹਿਆਂ ਵਾਲਾ ਬਾਗ ਪੁੱਜਾ । ਉਸ ਤੋਂ ਉਪਰੰਤ ਅਰਥੀ ਨੂੰ ਇਕ ਬਸ ਰਾਹੀਂ ਸਰਹਾਲੀ ਲਿਜਾਇਆ ਗਿਆ । ਤੇ ਬੜੀ ਧੂਮ ਧਾਮ ਨਾਲ ਅੰਤਮ ਸੰਸਕਾਰ ਕੀਤਾ ਗਿਆ ।

# ਬਾਬਾ ਜਵਾਲਾ ਸਿੰਘ

ਬਾਬਾ ਜਵਾਲਾ ਸਿੰਘ ਅਮਰੀਕਾ ਵਿਚ ਭਾਰਤੀਆਂ ਦੀ ਗਦਰ ਲਹਿਰ ਵਿਚ ਪਰੁਤਾ ਹੋਇਆ ਇਕ ਕੀਮਤੀ ਮੋਤੀ ਸੀ, ਜਿਸ ਨੇ ਹਰ ਪਰਕਾਰ ਦੇ ਮਾਇਕ ਸੁੱਖਾਂ ਦਾ ਤਿਆਗ ਕਰਕੇ ਸਾਰੀ ਉਮਰ ਕਸ਼ਟਾਂ ਤੇ ਤਸੀਹਿਆਂ ਭਰਿਆ ਜੀਵਨ ਬਤੀਤ ਕੀਤਾ। ਆਪ ਦਾ ਜਨਮ ਮਾਝੇ ਦੇ ਇਕ ਨਗਰ ਠੱਟੀਆਂ (ਅੰਮ੍ਰਿਤਸਰ) ਵਿਚ, ਸਰਦਾਰ ਘਨੱਈਆ ਸਿੰਘ ਦੇ ਘਰ ਲਗਪਗ 1866 ਈਸਵੀ ਵਿਚ ਹੋਇਆ। ਬਚਪਨ ਅਤੇ ਜਵਾਨੀ ਦਾ ਮੁੱਢਲਾ ਸਮਾਂ ਸਾਧਾਰਨ ਪੇਂਡੂਆਂ ਵਾਂਗ ਬਤੀਤ ਹੋਇਆ।

ਵੀਹਵੀਂ ਸਦੀ ਦੇ ਸ਼ੁਰੂ ਵਿਚ, ਪਰਦੇਸਾਂ ਵਿਚ ਜਾ ਕੇ ਧਨ ਕਮਾਉਣ ਦੀ ਧੁਨ ਆਮ ਪੰਜਾਬੀ ਕਿਸਾਨਾਂ ਉਤੇ ਸਵਾਰ ਹੁੰਦੀ ਸੀ। ਘਰ ਰਹਿ ਕੇ ਜ਼ਮੀਨ ਉਤੇ ਨਿਰਭਰ ਕਰਦਿਆਂ ਹੋਇਆਂ ਡੰਗ ਤੋਰਨ ਨਾਲ ਸਰਦਾ ਨਹੀਂ ਸੀ। ਫਸਲ ਦੇ ਭਾਅ ਭੱਤੇ ਚੰਗੇ ਨਾ ਹੋਣ ਕਰਕੇ, ਗੂੜ੍ਹੇ ਪਸੀਨੇ ਦੀ ਕਮਾਈ ਨਾਲ ਭੋਂ 'ਚੋਂ ਪੈਦਾ ਕੀਤੀ ਹੋਈ ਉਪਜ ਨਾਲ ਪਰਵਾਰ ਦਾ ਢਿੱਡ ਭਰਨਾ ਔਖਾ ਸੀ। ਕਈਆਂ ਹਾਲਤਾਂ ਵਿਚ ਤਾਂ ਮਸਾਂ ਮਾਮਲਾ ਹੀ ਪੂਰਾ ਹੁੰਦਾ ਸੀ। ਮਾੜੇ ਜ਼ਿਮੀਂਦਾਰ ਸਾਰਾ ਸਾਲ ਹੱਥ ਹੁਦਾਰ ਜਾਂ ਕਰਜ਼ਾ ਲੈ ਕੇ ਆਪਣੀਆਂ ਲੋੜਾਂ ਤੋਰਦੇ ਰਹਿੰਦੇ ਸਨ, ਜੋ ਸਮਾਂ ਪਾ ਕੇ ਏਨੀਆਂ ਵਧ ਜਾਂਦੀਆਂ ਸਨ ਕਿ ਉਨ੍ਹਾਂ ਦੀ ਕਿਸੇ ਫਸਲ ਦੀ ਕਮਾਈ ਨਾਲ ਵੀ ਉਹ ਕਰਜ਼ਾ ਨਹੀਂ ਸੀ ਉਤਰਦਾ। ਘਰ ਵਿਚ ਗੁਜ਼ਾਰਾ ਨਾ ਹੁੰਦਾ ਵੇਖ ਕੇ ਗਭਰੂ ਮੁੰਡੇ ਜਾਂ ਤਾਂ ਫੌਜ ਵਿਚ ਨੌਕਰ ਹੋ ਜਾਂਦੇ ਸਨ ਅਤੇ ਜਾਂ ਕੋਈ ਚੰਗਾ ਮਾੜਾ ਵਸੀਲਾ ਲੱਭ ਪਰਦੇਸਾਂ ਵਿਚ ਨਿਕਲ ਜਾਂਦੇ ਸਨ। ਬਰਮ੍ਹਾ, ਮਲਾਇਆ, ਚੀਨ ਆਦਿ ਦੇਸ਼ਾਂ ਵਿਚ ਰੁਜ਼ਗਾਰ ਦੀ ਭਾਲ ਵਿਚ ਬਹੁਤ ਸਾਰੇ ਪੰਜਾਬੀ ਜਾ ਚੁੱਕੇ ਸਨ। ਜਾਂਦੇ ਹੋਏ ਪਹਿਲਾਂ ਮਾੜੀ ਮੋਟੀ ਨੌਕਰੀ ਕਰ ਲੈਂਦੇ ਤੇ ਫਿਰ ਪੈਸੇ ਜੋੜ ਕੇ ਸ਼ਾਹੂਕਾਰਾ ਰਚ ਲੈਂਦੇ। ਕੁਝ ਚੁਣਵੇਂ ਜਵਾਨ ਇਨ੍ਹਾਂ ਟਾਪੂਆਂ ਦੀ ਪੁਲਸ ਵਿਚ ਵੀ ਭਰਤੀ ਹੋ ਚੁੱਕੇ ਸਨ।

ਇਨ੍ਹਾਂ ਦੇਸਾਂ ਨਾਲੋਂ ਵੀ ਵਧੇਰੇ ਖਿੱਚ ਕੈਨੇਡਾ ਅਤੇ ਅਮਰੀਕਾ ਦੀ ਸੀ, ਜਿਥੇ ਕੁਝ ਸਾਲ ਮਿਹਨਤ ਮਜ਼ਦੂਰੀ ਕਰਨ ਨਾਲ ਅਗਲੇ ਪਿਛਲੇ ਸਾਰੇ ਧੋਣੇ ਧੋਤੇ ਜਾ ਸਕਦੇ ਸਨ। ਮਜ਼ਦੂਰੀ ਦਾ ਦਰ ਖੁਲ੍ਹਾ ਸੀ ਤੇ ਧੁੱਪਾਂ ਪਾਲੇ ਹੰਢਾ ਕੇ ਬਣੇ ਹੋਏ ਨਰੋਏ ਪੰਜਾਬੀ ਜੁੱਸੇ ਔਖੇ ਤੋਂ ਔਖੇ ਕੰਮ ਨੂੰ ਵੀ ਸਹਿਸੁਭਾ ਹੀ ਹੱਥ ਪਾ ਲੈਂਦੇ ਸਨ। ਇਸ ਕਾਰਨ ਇਨ੍ਹਾਂ ਦੀ ਮੰਗ ਅਮਰੀਕਾ ਅਤੇ ਕੈਨੇਡਾ ਵਿਚ ਦਿਨੋ ਦਿਨ ਵਧਣ ਲੱਗ ਪਈ। ਘਰੋਂ ਬਾਹਰ ਨਿਕਲਿਆ ਹੋਇਆ ਹਰੇਕ ਕਿਰਤੀ ਪਾਸਪੋਰਟ ਬਣਾਉਂਦਾ ਤੇ ਅਮਰੀਕਾ ਪੁੱਜ ਜਾਂਦਾ। ਉਥੇ ਪੁੱਜ ਕੇ, ਪਿਛੇ ਰਹਿ ਗਏ ਹੋਰ ਸਾਥੀਆਂ ਨੂੰ ਵੀ

ਮੰਗਵਾ ਲੈਂਦਾ। ਖੇਤਾਂ, ਬਾਗਾਂ, ਫੈਕਟਰੀਆਂ, ਜੰਗਲਾਂ ਆਦਿ ਵਿਚ ਮਜ਼ਦੂਰੀ ਆਮ ਮਿਲ ਜਾਂਦੀ ਸੀ ਤੇ ਕਿਰਤ-ਦਰ ਵੀ ਉਨ੍ਹਾਂ ਦਿਨਾਂ ਦੇ ਭਾਰਤੀ ਸਿੱਕੇ ਅਨੁਸਾਰ ਅੱਠ ਦਸ ਰੁਪਏ ਰੋਜ਼ ਬਣ ਜਾਂਦੀ ਸੀ। ਨੌਜਵਾਨ ਜਵਾਲਾ ਸਿੰਘ ਵੀ ਪਰਦੇਸਾਂ ਦੀ ਕਮਾਈ ਦੀ ਝਾਕ ਦਿਲ ਵਿਚ ਰਖਦਾ ਹੋਇਆ ਪਹਿਲਾਂ ਚੀਨ, ਮੈਨੀਲਾ, ਮੈਕਸੀਕੋ, ਪਾਨਾਮਾ ਆਦਿ ਥਾਵਾਂ ਉੱਤੇ ਮਿਹਨਤ ਮਜ਼ਦੂਰੀ ਕਰਦਾ ਰਿਹਾ ਫਿਰ 1908 ਦੇ ਨੇੜੇ ਕੈਲੇਫੋਰਨੀਆਂ ਵਿਚ ਪੁੱਜ ਗਿਆ।

ਕੈਲੇਫੋਰਨੀਆਂ ਫਲਦਾਰ ਬਾਗਾਂ ਅਤੇ ਖੁਲ੍ਹੇ ਖੇਤਾਂ ਦੀ ਧਰਤੀ ਹੈ ਅਤੇ ਪੌਣ ਪਾਣੀ ਵੀ ਅਜਿਹਾ ਹੈ, ਜੋ ਪੰਜਾਬੀਆਂ ਨੂੰ ਬੜਾ ਰਾਸ ਆਉਂਦਾ ਹੈ। ਜ਼ਮੀਨਾਂ ਉਪਰ ਕੰਮ ਕਰਨ ਵਾਲਿਆਂ ਨੂੰ ਕੰਮ ਦਾ ਕੋਈ ਘਾਟਾ ਨਹੀਂ। ਬਾਗਾਂ ਵਿਚ ਫਲ ਤੋੜਨ ਦਾ ਕੰਮ ਵੀ ਆਮ ਮਿਲ ਜਾਂਦਾ ਹੈ। ਅਮਰੀਕਨ ਯੂਨੀਵਰਸਿਟੀਆਂ ਵਿਚ ਪੜ੍ਹ ਰਹੇ ਭਾਰਤੀ ਵਿਦਿਆਰਥੀ ਵੀ ਛੁੱਟੀਆਂ ਵਿਚ ਕੈਲੇਫੋਰ-ਨੀਆਂ ਵਿਚ ਫਿਰ ਨਿਕਲਦੇ ਹਨ ਤੇ ਫਲ ਤੋੜਨ ਦਾ ਕੰਮ ਕਰ ਕੇ ਆਪਣੀ ਅੱਗੋਂ ਦੀ ਪੜ੍ਹਾਈ ਉਤੇ ਹੋਣ ਵਾਲੇ ਖਰਚ ਨੂੰ ਪੂਰਾ ਕਰ ਲੈਂਦੇ ਹਨ।

ਪਰਦੇਸਾਂ ਵਿਚ ਰਹਿਣ ਸਮੇਂ ਦੇਸ਼ ਦੀਆਂ ਦੂਰ ਦੁਰੇਡੀਆਂ ਵਿਥਾਂ ਵੀ ਸੌੜੀਆਂ ਹੋ ਜਾਂਦੀਆਂ ਹਨ। ਪਿੰਡ, ਇਲਾਕੇ ਤੇ ਜ਼ਿਲ੍ਹੇ ਦੀ ਪਕੜ ਇੰਨੀ ਵਧ ਜਾਂਦੀ ਹੈ ਕਿ ਦੂਰ ਦੁਰੇਡੀਆਂ ਸਾਂਝਾਂ ਵਿਚ ਵੀ ਨੇੜਤਾ ਭਰ ਜਾਂਦੀ ਹੈ। ਬਾਬਾ ਵਿਸਾਖਾ ਸਿੰਘ ਦਦੇਹਰ ਪਹਿਲਾਂ ਹੀ ਕੈਲੇਫੋਰਨੀਆਂ ਵਿਚ ਪੁੱਜੇ ਹੋਏ ਸਨ। ਦਦੇਹਰ ਅਤੇ ਠੱਟੀਆਂ ਦੀ ਦੇਸ਼ ਵਿਚਲੀ ਨੇੜਤਾ ਨੇ ਬਾਬਾ ਜਵਾਲਾ ਸਿੰਘ ਅਤੇ ਬਾਬਾ ਵਿਸਾਖਾ ਸਿੰਘ ਹੁਰਾਂ ਨੂੰ ਇਕ ਦੂਜੇ ਦੇ ਅਤਿਅੰਤ ਨੇੜੇ ਕਰ ਦਿੱਤਾ। ਦੋਵੇਂ ਸਕੇ ਭਰਾਵਾਂ ਵਾਂਗ ਰਹਿਣ ਲੱਗ ਪਏ। ਦੋਹਾਂ ਨੇ ਥੋੜ੍ਹੀ ਬਹੁਤ ਪੂੰਜੀ ਜਮ੍ਹਾਂ ਕੀਤੀ ਹੋਈ ਸੀ। ਜ਼ਮੀਨ ਦਾ ਕੋਈ ਸਸਤਾ ਜਿਹਾ ਟੁਕੜਾ ਲੰਮੀ ਲੀਜ਼ ਉਤੇ ਲੈ ਕੇ ਆਪਣਾ ਫਾਰਮ ਬਣਾਉਣ ਦੀ ਸਲਾਹ ਬਣ ਗਈ। ਕੈਲੇਫੋਰਨੀਆਂ ਵਿਚ ਕਈ ਥਾਵਾਂ ਤੇ ਫਿਰ ਕੇ ਜ਼ਮੀਨ ਵੇਖੀ ਤੇ ਅੰਤ ਸੈਕਰਾਮੈਂਟੋ ਦੇ ਨੇੜੇ ਦਰਿਆ ਹੋਲਟਵਿਲ ਦੇ ਕੰਢੇ 500 ਏਕੜ ਦੇ ਇਕ ਫਾਰਮ ਦਾ ਸੌਦਾ ਹੋ ਗਿਆ। ਜ਼ਮੀਨ ਦਾ ਇਹ ਟੁਕੜਾ ਲੰਮੀ ਮਿਆਦ ਲਈ ਮਾਮਲੇ ਉਤੇ ਲੈ ਕੇ ਵਾਹੀ ਦਾ ਕੰਮ ਸ਼ੁਰੂ ਕਰ ਦਿੱਤਾ। ਬਾਹਰ ਦਾ ਲੈਣ ਦੇਣ ਸਰਦਾਰ ਜਵਾਲਾ ਸਿੰਘ ਕਰਦੇ ਅਤੇ ਫਾਰਮ ਦਾ ਹਿਸਾਬ ਕਿਤਾਬ ਬਾਬਾ ਵਿਸਾਖਾ ਸਿੰਘ ਹੁਰਾਂ ਦੇ ਜ਼ਿੰਮੇਂ ਹੁੰਦਾ। ਆਪਣੇ ਇਲਾਕੇ ਦੇ ਕਈ ਕਿਰਤੀਆਂ ਨੂੰ ਫਾਰਮ ਉਤੇ ਕੰਮ ਮਿਲ ਗਿਆ। ਖੇਤੀਬਾੜੀ ਦੇ ਸਾਰੇ ਢੰਗ ਪੰਜਾਬ ਵਾਲੇ ਹੀ ਸਨ। ਫਰਕ ਕੇਵਲ ਇਤਨਾ ਸੀ ਕਿ ਇਧਰ ਬੈਲਦ ਤੇ ਸੰਢ ਵਗਦੇ ਸਨ ਅਤੇ ਅਮਰੀਕਾ ਵਿਚ ਇਹ ਕੰਮ ਘੋੜਿਆਂ ਤੋਂ ਲਿਆ ਜਾਂਦਾ ਸੀ। ਪੰਜਾਬੀਆਂ ਦੀ ਕਿਰਸਾਣੀ ਸੂਝ ਨੇ ਧਰਤੀ ਵਿਚੋਂ ਸੋਨਾ ਕੱਢਣਾ ਸ਼ੁਰੂ ਕਰ ਦਿੱਤਾ। ਨੇੜੇ ਦੀਆਂ ਮੰਡੀਆਂ ਵਿਚ ਹੋਲਟ ਫਾਰਮ ਵਿਚ ਪੈਦਾ ਹੋਣ ਵਾਲੇ ਆਲੂਆਂ ਦੀ ਚਰਚਾ ਹੋਣ ਲੱਗ ਪਈ ਤੇ ਸਰਦਾਰ ਜਵਾਲਾ ਸਿੰਘ ਨੂੰ ਮੰਡੀਆਂ ਵਾਲੇ ਆਲੂਆਂ ਦਾ ਬਾਦਸ਼ਾਹ (King of Potatoes) ਕਹਿਣ ਲੱਗ ਪਏ।

ਬਾਬਾ ਵਿਸਾਖਾ ਸਿੰਘ ਦੀ ਰੁਚੀ ਸ਼ੁਰੂ ਤੋਂ ਹੀ ਭਜਨ ਬੰਦਗੀ ਵਲ ਸੀ ਤੇ ਇਸੇ ਨੂੰ ਹੀ ਉਹ ਮਨੁੱਖੀ ਜੀਵਨ ਦਾ ਅਸਲ ਮਨੋਰਥ ਸਮਝਦੇ ਸਨ। ਫਾਰਮ ਦਾ ਕੰਮ ਕਾਰ ਨਿਭਾਹੁਣ ਤੋਂ ਛੁੱਟ ਆਪ ਦਾ ਵਿਹਲਾ ਸਮਾਂ ਪ੍ਰਭੂ ਸਿਮਰਨ ਵਿਚ ਹੀ ਬਤੀਤ ਹੁੰਦਾ ਸੀ ਤੇ ਇਸੇ ਕਰ ਕੇ ਆਪ ਆਪਣੇ

ਸਾਥੀਆਂ ਵਿਚ 'ਸੰਤ ਵਿਸਾਖਾ ਸਿੰਘ' ਦੇ ਨਾਂ ਨਾਲ ਪਰਸਿੱਧ ਹੋ ਗਏ ਸਨ। ਆਪ ਨੇ ਫਾਰਮ ਵਿਚ ਹੀ ਇਕ ਸਵੱਛ ਜਿਹੀ ਥਾਂ ਵੇਖ ਕੇ ਇਕ ਵੱਖਰੇ ਕਮਰੇ ਵਿਚ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਸੀ ਤੇ ਗੁਰਦੁਆਰੇ ਦੀ ਸਾਰੀ ਸੇਵਾ ਆਪਣੇ ਹੱਥੀਂ ਕਰਦੇ ਸਨ। ਸਵੇਰ ਅਤੇ ਸ਼ਾਮ ਨੂੰ ਗੁਰਬਾਣੀ ਨਿੱਤ ਨੇਮ ਦੀ ਮਧੁਰ ਧੁਨੀ ਸਾਰੇ ਹੋਲਟ ਫਾਰਮ ਵਿਚ ਪਸਰ ਜਾਂਦੀ ਸੀ। ਗੁਰਪੁਰਬ ਅਤੇ ਹੋਰ ਦਿਨ ਦਿਹਾਰ ਸਮੇਂ ਲਾਗੇ ਬੰਨੇ ਰਹਿਣ ਵਾਲੇ ਪੰਜਾਬੀਆਂ ਦਾ ਇਕ ਛੋਟਾ ਜਿਹਾ ਇਕੱਠ ਵੀ ਹੋ ਜਾਂਦਾ ਸੀ।

ਸਰਦਾਰ ਜਵਾਲਾ ਸਿੰਘ ਅਤੇ ਸੰਤ ਵਿਸਾਖਾ ਸਿੰਘ ਦੀ ਮਿੱਤਰਾਚਾਰੀ ਅਤੇ ਪਰਸਪਰ ਪਿਆਰ ਦੀਆਂ ਧੁੰਮਾਂ ਸਾਰੇ ਕੈਲੇਫੋਰਨੀਆਂ ਵਿਚ ਪਈਆਂ ਹੋਈਆਂ ਸਨ। ਉਨ੍ਹਾਂ ਦੇ ਸੁਭਾਅ ਅਤੇ ਵਿਚਾਰਧਾਰਾ ਵਿਚ ਜੇ ਕੋਈ ਅੰਤਰ ਸੀ ਤਾਂ ਇਹ ਸੀ ਕਿ ਸੰਤ ਵਿਸਾਖਾ ਸਿੰਘ ਹੁਰਾਂ ਦਾ ਝੁਕਾਅ ਪ੍ਰਭੂ ਸਿਮਰਨ ਵੱਲ ਸੀ ਅਤੇ ਸਰਦਾਰ ਜਵਾਲਾ ਸਿੰਘ ਦਾ ਦੇਸ਼ ਪਿਆਰ ਵੱਲ। ਦੋਵਾਂ ਵਿਚਾਰਧਾਰਾਂ ਦੇ ਸੁਮੇਲ ਨੇ ਹੋਲਟ ਫਾਰਮ ਦੇ ਵਾਤਾਵਰਣ ਨੂੰ ਅਜਿਹਾ ਸੁਗੰਧਤ ਕਰ ਦਿੱਤਾ ਕਿ ਇਸ ਦੀ ਸ਼ੋਭਾ ਸਾਰੇ ਕੈਲੇਫੋਰਨੀਆਂ ਵਿਚ ਪਸਰ ਗਈ। ਦੋ ਗੁਰਮੁਖ ਪੰਜਾਬੀ ਸ਼ਖਸੀਅਤਾਂ ਨੇ ਮਿਲ ਬੈਠ ਕੇ ਜੰਗਲ ਵਿਚ ਮੰਗਲ ਲਾ ਛੱਡਿਆ ਸੀ। ਫਾਰਮ, ਬਾਹਰੋਂ ਆਏ ਯਾਤਰੂਆਂ ਦਾ ਰੈਣ ਬਸੇਰਾ ਸੀ। ਗੁਰੂ ਦਾ ਲੰਗਰ ਅਤੁੱਟ ਚਲਦਾ ਰਹਿੰਦਾ ਸੀ। ਕੋਈ ਵੀ ਯਾਤਰੂ ਕਿਸੇ ਸਮੇਂ ਆ ਜਾਵੇ, ਉਸ ਨੂੰ ਪਰਸ਼ਾਦਾ ਮਿਲ ਜਾਂਦਾ ਸੀ। ਹੁੰਦਿਆਂ ਹੁੰਦਿਆਂ ਹੋਲਟ ਫਾਰਮ ਦੇਸ਼ ਤੋਂ ਆਉਣ ਵਾਲੇ ਨਵੇਂ ਭਾਰਤੀਆਂ ਦਾ ਨਿਵਾਸ ਅਸਥਾਨ ਬਣ ਗਿਆ। ਜਿਹੜਾ ਵੀ ਭਾਰਤੀ ਕੰਮ ਦੀ ਭਾਲ ਵਿਚ ਕੈਲੇਫੋਰਨੀਆਂ ਵਿਚ ਆਉਂਦਾ ਉਹ ਸਿੱਧਾ ਹੀ ਹੋਲਟ ਫਾਰਮ ਤੇ ਆ ਕੇ ਟਿਕ ਜਾਂਦਾ ਅਤੇ ਜਿੰਨਾ ਚਿਰ ਉਸ ਦਾ ਆਪਣਾ ਪਰਬੰਧ ਨਾ ਹੁੰਦਾ, ਸਾਂਝੇ ਲੰਗਰ ਵਿਚੋਂ ਉਸ ਦੀਆਂ ਖਾਣ ਪੀਣ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਰਹਿੰਦੀਆਂ। ਕਈ ਭਾਰਤੀ ਵਿਦਿਆਰਥੀ ਆਪਣੀਆਂ ਛੁੱਟੀਆਂ ਕੱਟਣ ਲਈ ਇਥੇ ਆ ਟਿਕਦੇ ਤੇ ਇਸ ਸਵੱਛ ਤੇ ਦੇਸੀ ਵਾਤਾਵਰਣ ਨੂੰ ਮਾਣਦੇ ਹੋਏ ਯੂਨੀਵਰਸਿਟੀਆਂ ਖੁਲ੍ਹਣ ਸਮੇਂ ਵਾਪਸ ਆਪੋ ਆਪਣੇ ਥਾਂ ਚਲੇ ਜਾਂਦੇ। ਕਈ ਵੇਰ ਲੋੜਵੰਦ ਵਿਦਿਆਰਥੀਆਂ ਨੂੰ ਮਾਇਕ ਸਹਾਇਤਾ ਵੀ ਮਿਲ ਜਾਂਦੀ। ਫਾਰਮ ਦੀ ਆਮਦਨ ਵਿਚੋਂ ਦਸਵੰਧ ਕੱਢ ਕੇ 'ਗੁਰੂ ਨਾਨਕ ਐਜੂਕੇਸ਼ਨਲ ਸੁਸਾਇਟੀ' ਨਾਂ ਹੇਠ ਇਕ ਫੰਡ ਕਾਇਮ ਕੀਤਾ ਗਿਆ, ਜੋ ਭਾਰਤੀ ਨੌਜਵਾਨਾਂ ਦੇ ਅਮਰੀਕਾ ਵਿਚ ਆ ਕੇ ਪੜ੍ਹਾਈ ਕਰਨ ਉਤੇ ਖਰਚ ਕੀਤਾ ਜਾਂਦਾ ਸੀ। ਇਸ ਫੰਡ ਵਿਚੋਂ ਚਾਰ ਭਾਰਤੀ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਕੇ ਅਮਰੀਕਾ ਵਿਚ ਉੱਚ ਵਿੱਦਿਆ ਲੈਣ ਲਈ ਮੰਗਵਾਇਆ ਗਿਆ। ਇਨ੍ਹਾਂ ਵਿਚੋਂ ਇਕ ਵਿਦਿਆਰਥੀ ਸਈਅਦ ਮੁਹੰਮਦ ਨਾਂ ਦਾ ਮੁਸਲਮਾਨ ਵੀ ਸੀ। ਸਰਦਾਰ ਜਵਾਲਾ ਸਿੰਘ ਜੀ ਚਾਹੁੰਦੇ ਸਨ ਕਿ ਵੱਧ ਤੋਂ ਵੱਧ ਭਾਰਤੀ ਨੌਜਵਾਨ ਇਥੇ ਆ ਕੇ ਅਮਰੀਕਾ ਦੇ ਸੁਤੰਤਰ ਵਾਯੂ-ਮੰਡਲ ਵਿਚ ਵਿਦਿਆ ਪਰਾਪਤ ਕਰਨ ਅਤੇ ਵਾਪਸ ਦੇਸ਼ ਪਰਤ ਕੇ ਆਪਣੇ ਦੇਸ਼ ਦੀ ਸੇਵਾ ਕਰਨ। ਪਰੰਤੂ ਆਪ ਦਾ ਇਹ ਤਜਰਬਾ ਬਹੁਤਾ ਸਫਲ ਨਾ ਹੋਇਆ। ਆਪਣੇ ਵਜ਼ੀਫਿਆਂ ਉਤੇ ਸੱਦੇ ਗਏ ਵਿਦਿਆਰਥੀਆਂ ਵਿਚੋਂ ਕੋਈ ਵੀ ਦੇਸ਼ ਵਿਚ ਜਾ ਕੇ ਦੇਸ਼ ਉਸਾਰੀ ਦੇ ਪਰੋਗਰਾਮ ਵਿਚ ਨਾ ਜੁਟਿਆ।

ਬਾਬਾ ਸੋਹਣ ਸਿੰਘ ਭਕਨਾ ਅਤੇ ਲਾਲਾ ਹਰਦਿਆਲ ਦੇ ਜਤਨਾਂ ਨਾਲ 'ਹਿੰਦੀ ਐਸੋਸੀ-ਏਸ਼ਨ ਪੈਸੇਫਿਕ ਕੋਸਟ' ਨਾਂ ਦੀ ਸੰਸਥਾ ਕਾਇਮ ਹੋ ਚੁੱਕੀ ਸੀ ਤੇ ਪਰਦੇਸਾਂ ਵਿਚ ਰਹਿਣ ਵਾਲੇ

ਭਾਰਤੀਆਂ ਨੂੰ ਜਥੇਬੰਦ ਕਰਨ ਲਈ 'ਗਦਰ' ਨਾਂ ਦੀ ਅਖ਼ਬਾਰ ਵੀ ਨਿਕਲ ਚੁਕੀ ਸੀ। ਸਾਨ-ਫਰਾਂਸਿਸਕੋ ਵਿਚ ਇਕ ਮਕਾਨ ਕਿਰਾਏ ਉਤੇ ਲੈ ਕੇ ਪਾਰਟੀ ਦਾ ਦਫਤਰ 'ਯੁਗੰਤਰ ਆਸ਼ਰਮ' ਖੁਲ੍ਹ ਚੁੱਕਾ ਸੀ। ਲਾਲਾ ਹਰਦਿਆਲ ਜਦ ਕਦੇ ਸਟਾਕਟਨ ਵਲ ਆਉਂਦਾ ਤਾਂ ਕੁਝ ਦਿਨ ਹੋਲਟ ਫਾਰਮ ਤੇ ਰਹਿ ਕੇ ਸਰਦਾਰ ਜਵਾਲਾ ਸਿੰਘ ਅਤੇ ਹੋਰ ਸਾਥੀਆ ਨਾਲ ਵਿਚਾਰ ਵਟਾਂਦਰਾ ਕਰਦਾ ਰਹਿੰਦਾ ਸੀ। 'ਗਦਰ' ਅਖ਼ਬਾਰ ਨੇ ਨਵੀਂ ਬਣੀ ਪਾਰਟੀ ਨੂੰ ਬਹੁਤ ਤਾਕਤ ਦਿੱਤੀ ਤੇ ਥਾਂ ਥਾਂ ਹਿੰਦੀ ਐਸੋਸੀਏਸ਼ਨ ਦੀਆਂ ਸ਼ਾਖਾਂ ਖੁਲ੍ਹਣ ਲੱਗ ਪਈਆਂ। ਇਹ ਅਖ਼ਬਾਰ ਭਾਰਤੀਆਂ ਵਿਚ ਇੰਨੀ ਹਰਮਨ ਪਿਆਰੀ ਹੋਈ ਕਿ ਇਸ ਦੇ ਨਾਂ ਹੇਠ ਪਾਰਟੀ ਦਾ ਨਾਮ ਆਪਣੇ ਆਪ ਗਦਰ ਪਾਰਟੀ ਪੈ ਗਿਆ।

ਸਰਦਾਰ ਜਵਾਲਾ ਸਿੰਘ ਦੇ ਉੱਦਮ ਨਾਲ 31 ਦਸੰਬਰ, 1913 ਨੂੰ ਸੈਕਰਾਮੈਂਟੋ ਵਿਚ 'ਹਿੰਦੀ ਐਸੋਸੀਏਸ਼ਨ' ਵਲੋਂ ਇਕ ਵੱਡੀ ਕਾਨਫਰੰਸ ਰੱਖੀ ਗਈ। ਸਭ ਥਾਈਂ ਕਰਿਸਮਸ ਦੀਆਂ ਛੁੱਟੀਆਂ ਹੋਣ ਕਰ ਕੇ ਕਾਰਖਾਨੇ ਬੰਦ ਸਨ, ਯੂਨੀਵਰਸਿਟੀਆਂ ਬੰਦ ਸਨ। ਐਸੋਸੀਏਸ਼ਨ ਦੇ ਅਹੁਦੇਦਾਰਾਂ ਤੋਂ ਛੁੱਟ ਕੈਲੇਫੋਰਨੀਆਂ ਵਿਚ ਰਹਿਣ ਵਾਲੇ ਸਾਰੇ ਭਾਰਤੀ ਜੁੜੇ ਹੋਏ ਸਨ। ਇਸ ਕਾਨਫਰੰਸ ਦਾ ਸਾਰਾ ਪਰਬੰਧ ਅਤੇ ਉਸ ਦਾ ਸਾਰਾ ਖਰਚਾ ਹੋਲਟ ਫਾਰਮ ਵਲੋਂ ਕੀਤਾ ਗਿਆ ਸੀ। ਲਾਲਾ ਹਰਦਿਆਲ, ਬਾਬਾ ਸੋਹਣ ਸਿੰਘ ਭਕਨਾ, ਪੰਡਤ ਕਾਂਸ਼ੀ ਰਾਮ, ਭਾਈ ਕੇਸਰ ਸਿੰਘ ਠਠਗੜ੍ਹ, ਸਰਦਾਰ ਜਵਾਲਾ ਸਿੰਘ ਅਤੇ ਕਈ ਹੋਰ ਆਗੂਆਂ ਨੇ ਅੰਗਰੇਜ਼ ਜ਼ੁਲਮ ਦੇ ਚਿੱਠੇ ਫੋਲਦਿਆਂ ਹੋਇਆਂ ਜੁਸ਼ੀਲੇ ਭਾਸ਼ਣ ਦਿੱਤੇ ਅਤੇ ਸਰਬ ਸੰਮਤੀ ਨਾਲ ਪਾਸ ਹੋਇਆ ਕਿ 'ਹਿੰਦੀ ਐਸੋਸੀਏਸ਼ਨ' ਦਾ ਘੇਰਾ ਕੇਵਲ ਪੈਸੇਫਿਕ ਕੋਸਟ ਤਕ ਹੀ ਨਾ ਸੀਮਤ ਰੱਖਿਆ ਜਾਵੇ ਸਗੋਂ ਇਸ ਨੂੰ ਇਕ ਵਿਸ਼ਾਲ ਜਥੇਬੰਦੀ ਬਣਾਇਆ ਜਾਵੇ ਤਾਂ ਜੋ ਜਿਥੇ ਜਿਥੇ ਵੀ ਭਾਰਤੀ ਰਹਿ ਰਹੇ ਹੋਣ, ਇਕ ਲੜੀ ਵਿਚ ਪਰੁਤੇ ਜਾਣ। ਪਾਰਟੀ ਦੀ ਨਵੀਂ ਚੋਣ ਬਾਰੇ ਵਿਚਾਰ ਵਟਾਂਦਰਾ ਹੋਇਆ ਅਤੇ ਕੈਲੇਫੋਰਨੀਆਂ ਵਲੋਂ ਸਰਦਾਰ ਜਵਾਲਾ ਸਿੰਘ ਨੂੰ ਮੀਤ ਪ੍ਰਧਾਨ ਚੁਣ ਲਿਆ ਗਿਆ। ਬਾਕੀ ਅਹੁਦੇਦਾਰ ਪਿਛਲੇ ਹੀ ਪਰਵਾਨ ਕਰ ਲਏ ਗਏ।

'ਗਦਰ' ਅਖ਼ਬਾਰ ਜਿਥੇ ਪੁਜਦੀ ਲਾਂਬੂ ਲਾਈ ਤੁਰੀ ਜਾਂਦੀ। ਲੇਖਾਂ ਅਤੇ ਕਵਿਤਾਵਾਂ ਵਿਚਲਾ ਇਨਕਲਾਬੀ ਜੋਸ਼ ਸਭ ਥਾਂ ਭਾਰਤੀਆਂ ਦੀਆਂ ਅੱਖਾਂ ਖੋਲ੍ਹੀ ਜਾਂਦਾ ਤੇ ਉਨ੍ਹਾਂ ਨੂੰ ਇਸ ਇਨਕਲਾਬੀ ਲਹਿਰ ਨੂੰ ਅਨਿਖੜ ਅੰਗ ਬਣਾਈ ਜਾਂਦਾ। ਇਸ ਨੂੰ ਭਾਰਤੀ ਜਨਤਾ ਤਕ ਪਹੁੰਚਣ ਤੋਂ ਰੋਕਣ ਲਈ ਅੰਗਰੇਜ਼ੀ ਸਾਮਰਾਜ ਨੇ ਹਾਂਗਕਾਂਗ, ਸਿੰਘਾਪੁਰ, ਰੰਗੂਨ, ਕਲਕਤਾ, ਮਦਰਾਸ, ਬੰਬਈ ਆਦਿ ਸਭ ਬੰਦਰਗਾਹਾਂ ਉਤੇ ਸਖਤ ਪਾਬੰਦੀਆਂ ਲਾ ਦਿੱਤੀਆਂ। ਅਮਰੀਕਾ ਤੋਂ ਆਈ ਇਕੱਲੀ ਇਕੱਲੀ ਚਿੱਠੀ, ਪਾਰਸਲ ਤੇ ਹੋਰ ਪੈਕਟ ਜਹਾਜ਼ੋਂ ਉਤਰਦਿਆਂ ਹੀ ਫੋਲੇ ਜਾਂਦੇ। ਇਸ ਕੰਮ ਲਈ ਸੀ. ਆਈ. ਡੀ. ਪੁਲਸ ਦੀ ਇਕ ਵੱਖਰੀ ਬਰਾਂਚ ਖੋਲ੍ਹੀ ਗਈ। ਜਦ ਇਹ ਖਬਰਾਂ ਅਖ਼ਬਾਰ ਦੇ ਦਫਤਰ ਯੁਗੰਤਰ ਆਸ਼ਰਮ ਪੁੱਜੀਆਂ ਤਾਂ ਅਖ਼ਬਾਰ ਦੇ ਪਰਬੰਧਕਾਂ ਨੇ ਪਰਚੇ ਭੇਜਣ ਦੇ ਢੰਗਾਂ ਵਿਚ ਤਬਦੀਲੀ ਕਰ ਦਿੱਤੀ। ਹੁਣ ਸਾਰੀ ਦੀ ਸਾਰੀ ਡਾਕ ਪਹਿਲਾਂ ਕੈਨੇਡਾ ਭੇਜੀ ਜਾਂਦੀ ਤੇ ਫਿਰ ਉਥੋਂ ਭਾਰਤ ਅਤੇ ਹੋਰਨਾਂ ਥਾਵਾਂ ਨੂੰ ਜਾਂਦੀ। ਕੁਝ ਸਮੇਂ ਬਾਅਦ ਪਾਰਟੀ ਦਾ ਇਹ ਭੇਦ ਵੀ ਖੁਲ੍ਹ ਗਿਆ। ਹੁਣ ਡਾਕ ਪਹਿਲਾਂ ਜਾਪਾਨ ਭੇਜੀ ਜਾਣ ਲੱਗ ਪਈ ਤੇ ਉਥੋਂ ਵੱਖ ਵੱਖ ਥਾਵਾਂ ਉਤੇ ਪੁਜ ਜਾਂਦੀ। ਅੰਗਰੇਜ਼ ਸਰਕਾਰ ਵਲੋਂ ਪਾਬੰਦੀਆਂ, ਤਲਾਸ਼ੀਆਂ ਤੇ ਸਖ਼ਤੀਆਂ ਦੀ ਭਰਮਾਰ ਹੋਣ

ਨਾਲ ਪਾਰਟੀ ਨੂੰ ਆਪਣੇ ਡਾਕ ਪਰਬੰਧ ਵਿਚ ਹੋਰ ਤਬਦੀਲੀ ਕਰਨੀ ਪਈ। ਕੁਝ ਚਿਰ ਲਈ ਗਦਰੀ ਸਾਹਿਤ ਗੁਪਤ ਰੂਪ ਵਿਚ ਪਹਿਲਾਂ ਇੰਗਲੈਂਡ ਪਹੁੰਚਦਾ ਅਤੇ ਉਥੋਂ ਕਪੜੇ ਦੀਆਂ ਗੰਢਾਂ ਵਿਚ ਬੱਝ ਕੇ ਭਾਰਤ ਅਤੇ ਹੋਰ ਟਿਕਾਣਿਆਂ ਉਤੇ ਪੁਜਦਾ ਰਿਹਾ। ਕੁਝ ਸਮੇਂ ਲਈ ਅਖ਼ਬਾਰ ਦੀ ਸਪਲਾਈ ਮੈਨੀਲਾ, ਹੰਕਾਉ, ਸ਼ੰਘਈ, ਰੰਗੂਨ, ਕੈਸਾਬਲਾਂਕਾ, ਝਟਾਵੀਆ, ਮਡਗਾਸਕਰ, ਰੋਡੇਸ਼ੀਆ, ਮਰਾਕੋ, ਅਦਨ, ਮੈਸੋਪੋਟੇਮੀਆ ਆਦਿ ਥਾਵਾਂ ਰਾਹੀਂ ਵੀ ਹੁੰਦੀ ਰਹੀ। ਕਈ ਵੇਰ ਗਦਰ ਅਖ਼ਬਾਰ ਰੂਸ, ਚੀਨ ਅਤੇ ਈਰਾਨ ਦੇ ਰਾਹ ਵੀ ਭਾਰਤ ਨੂੰ ਜਾਂਦਾ ਰਿਹਾ। ਅਖਬਾਰ ਦਾ ਥਾਉਂ ਥਾਈਂ ਭੇਜਣ ਦਾ ਸਾਰਾ ਪਰਬੰਧ ਬੜੀ ਸੁਚੱਜਤਾ ਨਾਲ ਕੀਤਾ ਜਾਂਦਾ ਸੀ। ਇਸ ਸੰਬੰਧੀ ਗੁਪਤ ਟਿਕਾਣਿਆਂ ਦੇ ਸਰਨਾਵੇਂ ਇਕ ਰਜਿਸਟਰ ਵਿਚ ਦਰਜ ਹੁੰਦੇ ਸਨ ਜੋ ਬੜੀ ਸੰਭਾਲ ਨਾਲ ਸੁਰੱਖਿਅਤ ਥਾਂ ਰਖਿਆ ਜਾਂਦਾ ਸੀ।

ਦਿਨਾਂ ਵਿਚ ਹੀ ਗਦਰ ਪਾਰਟੀ ਦਾ ਘੇਰਾ ਵਿਸ਼ਾਲ ਹੋ ਗਿਆ। ਪਾਨਾਮਾ, ਮੈਨੀਲਾ, ਸ਼ੰਘਈ, ਹਾਂਗਕਾਂਗ, ਸਿੰਘਾਪੁਰ, ਰੰਗੂਨ ਅਤੇ ਸਿਆਮ ਵਿਚ ਪਾਰਟੀ ਦੀਆਂ ਬਰਾਂਚਾਂ ਖੁਲ੍ਹ ਚੁਕੀਆਂ ਸਨ ਅਤੇ ਲਗਾਤਾਰ ਗਦਰੀ ਸਾਹਿਤ ਉਨ੍ਹਾਂ ਨੂੰ ਪਹੁੰਚਦਾ ਰਹਿੰਦਾ ਸੀ। ਉਨ੍ਹਾਂ ਦਿਨਾਂ ਵਿਚ ਸ਼ੰਘਈ ਅਤੇ ਹਾਂਗਕਾਂਗ ਵਿਚ ਬਹੁਤ ਸਾਰੇ ਭਾਰਤੀ ਪੁਲਸ ਵਿਚ ਨੌਕਰ ਸਨ ਅਤੇ ਪਰਾਈਵੇਟ ਸੰਸਥਾਵਾਂ ਦੀ ਸੇਵਾ ਵਿਚ ਲੱਗੇ ਹੋਏ ਭਾਰਤੀਆਂ ਦੀ ਸੰਖਿਆ ਵੀ ਘੱਟ ਨਹੀਂ ਸੀ। 'ਗਦਰ' ਅਖ਼ਬਾਰ ਨੇ ਉਨ੍ਹਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਸਨ ਤੇ ਅੰਗਰੇਜ਼ਾਂ ਦੀ ਲੁੱਟ ਖਸੁੱਟ ਹੁਣ ਉਨ੍ਹਾਂ ਨੂੰ ਰੜਕਣ ਲੱਗ ਪਈ ਸੀ। ਉਨ੍ਹਾਂ ਅੰਦਰ ਮਾਝੇ, ਮਾਲਵੇ, ਦੁਆਬੇ ਆਦਿ ਦੇ ਭਿੰਨ ਭੇਦ ਖਤਮ ਹੋ ਗਏ ਤੇ ਉਹ ਨਿਰੋਲ ਭਾਰਤੀ ਬਣ ਗਏ ਜੋ ਲੋੜ ਪੈਣ ਸਮੇਂ ਦੇਸ਼ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਨੂੰ ਤਿਆਰ ਸਨ। ਗਦਰ ਪਾਰਟੀ ਦੇ ਪਰਚਾਰ ਦੇ ਨਾਲ ਨਾਲ ਚੀਨੀ ਇਨਕਲਾਬ ਨੇ ਵੀ ਉਨ੍ਹਾਂ ਅੰਦਰ ਬਹੁਤ ਜਾਗਰਤੀ ਪੈਦਾ ਕਰ ਦਿਤੀ ਸੀ। ਹੁਣ ਉਨ੍ਹਾਂ ਨੂੰ ਆਪਣੇ ਹੱਕਾਂ ਦੀ ਰਾਖੀ ਲਈ ਲੜਨ ਦੀ ਜਾਚ ਆ ਗਈ ਸੀ।

ਅਮਰੀਕਾ ਅਤੇ ਕੈਨੇਡਾ ਵਿਚ ਭਾਰਤੀਆਂ ਦੇ ਆਉਣ ਉਤੇ ਪਾਬੰਦੀਆਂ ਲੱਗ ਜਾਣ ਨਾਲ ਉਨ੍ਹਾਂ ਨੇ ਨੇੜੇ ਦੇ ਟਾਪੂਆਂ ਵਲ ਮੂੰਹ ਕਰ ਲਿਆ ਸੀ। ਅਮਰੀਕਾ ਦੇ ਇਮੀਗਰੇਸ਼ਨ ਵਿਭਾਗ ਦੇ ਨੇਮਾਂ ਅਨੁਸਾਰ ਜਿਹੜਾ ਆਦਮੀ ਫਿਲਪਾਈਨ ਦਾ ਵਸਨੀਕ ਬਣ ਜਾਂਦਾ ਸੀ, ਉਸ ਦੇ ਲਈ ਅਮਰੀਕਾ ਆਉਣ ਵਾਸਤੇ ਕੋਈ ਪਾਬੰਦੀ ਨਹੀਂ ਸੀ। ਭਾਰਤੀਆਂ ਨੇ ਇਸ ਕਾਨੂੰਨ ਦੀ ਕਮਜ਼ੋਰੀ ਤੋਂ ਲਾਭ ਉਠਾਉਣਾ ਸ਼ੁਰੂ ਕਰ ਦਿੱਤਾ। ਉਹ ਪਹਿਲਾਂ ਮੈਨੀਲਾ (ਫਿਲਪਾਈਨ) ਵਿਚ ਜਾ ਉਤਰਦੇ ਤੇ ਕੁਝ ਸਮਾਂ ਉਥੇ ਅਟਕਣ ਤੋਂ ਬਾਅਦ ਉਥੋਂ ਦੇ ਨਾਗਰਿਕ ਹੱਕ ਪ੍ਰਾਪਤ ਕਰ ਕੇ, ਅਮਰੀਕਾ ਵਲ ਠਿਲ੍ਹ ਪੈਂਦੇ। ਗਦਰ ਪਾਰਟੀ ਦੇ ਪਰਚਾਰ ਦਾ ਸਦਕਾ ਮੈਨੀਲਾ ਵਿਚ ਵੀ ਹਾਫ਼ਜ਼ ਅਬਦੁੱਲਾ ਦੀ ਅਗਵਾਈ ਹੇਠ ਪਾਰਟੀ ਦੀ ਇਕ ਸ਼ਾਖ ਕਾਇਮ ਹੋ ਗਈ।

ਮੈਨੀਲਾ ਵਾਂਗ ਹੀ ਪਾਨਾਮਾ ਵੀ ਗਦਰ ਸਰਗਰਮੀਆਂ ਦਾ ਕੇਂਦਰ ਬਣ ਚੁੱਕਾ ਸੀ। ਕੈਨੇਡਾ ਅਤੇ ਅਮਰੀਕਾ ਵਲੋਂ ਨਿਰਾਸ਼ ਹੋਏ ਭਾਰਤੀ ਪਿਛਾਂਹ ਮੁੜਨ ਨਾਲੋਂ ਪਾਨਾਮਾ ਵੱਲ ਨਿਕਲ ਜਾਣਾ ਚੰਗਾ ਸਮਝਦੇ ਸਨ। ਇਮ ਤਰ੍ਹਾਂ ਇਕ ਦੋ ਸਾਲਾਂ ਵਿਚ ਹੀ ਪਾਨਾਮਾ ਵਿਚ ਭਾਰਤੀਆਂ ਦੀ ਸੰਖਿਆ ਚੋਖੀ ਵਧ ਗਈ ਸੀ। ਸਰਦਾਰ ਜਵਾਲਾ ਸਿੰਘ ਕੈਲੇਫੋਰਨੀਆਂ ਜਾਣ ਤੋਂ ਪਹਿਲਾਂ ਕੁਝ

ਚਿਰ ਪਾਨਾਮਾ ਵਿਚ ਰਹਿ ਚੁੱਕੇ ਸਨ ਤੇ ਉਥੋਂ ਦੇ ਭਾਰਤੀਆਂ ਵਿਚ ਉਨ੍ਹਾਂ ਦਾ ਚੋਖਾ ਰਸੂਖ ਸੀ। ਆਪ ਦੇ ਜਤਨਾਂ ਨਾਲ ਪਾਨਾਮਾ ਵਿਚ ਵੀ ਗਦਰ ਪਾਰਟੀ ਦੀ ਸ਼ਾਖ ਖੁੱਲ੍ਹ ਗਈ ਤੇ ਉਥੋਂ ਦੇ ਭਾਰਤੀਆਂ ਵਲੋਂ ਦਿਲ ਖੋਲ੍ਹ ਕੇ ਦਿੱਤੀ ਗਈ ਉਗਰਾਹੀ ਨੇ ਸਾਨਫਰਾਂਸਿਸਕੋ ਵਿਚ ਗਦਰ ਪਾਰਟੀ ਦੇ ਫੰਡ ਨੂੰ ਬਹੁਤ ਮਜ਼ਬੂਤ ਕੀਤਾ।

ਸਿਆਮ ਵਿਚ ਵੀ ਬਹੁਤ ਸਾਰੇ ਪੰਜਾਬੀ ਛੋਟੇ ਛੋਟੇ ਵਪਾਰਕ ਧੰਦਿਆਂ ਵਿਚ ਲੱਗੇ ਹੋਏ ਸਨ ਜੋ ਬਾਬੂ ਅਮਰ ਸਿੰਘ ਇੰਜੀਨੀਅਰ ਦੇ ਜਤਨਾਂ ਨਾਲ ਜਥੇਬੰਦ ਹੋ ਗਏ ਤੇ ਇਥੇ ਵੀ ਗਦਰ ਪਾਰਟੀ ਦੀ ਸ਼ਾਖ ਖੁਲ੍ਹ ਗਈ।

ਲਾਲਾ ਹਰਦਿਆਲ ਅੰਤਰਾਸ਼ਟਰੀ ਪਰਸਿੱਧਤਾ ਵਾਲਾ ਵਿਅਕਤੀ ਸੀ ਤੇ ਉਹ ਸੰਸਾਰ ਦੀਆਂ ਅਜਿਹੀਆ ਸ਼ਕਤੀਆਂ ਨਾਲ ਤਾਲਮੇਲ ਕਾਇਮ ਰੱਖਦਾ ਸੀ ਜੋ ਰਾਜਨੀ ਨੀਤੀ ਵਿਚ ਅੰਗਰੇਜ਼ ਵਿਰੋਧੀ ਹੋਣ। ਜਰਮਨ ਅਤੇ ਅੰਗਰੇਜ਼ਾਂ ਦੀ, ਉਨ੍ਹਾਂ ਦਿਨਾਂ ਵਿਚ ਬੜੀ ਖਟਪਟੀ ਸੀ ਅਤੇ ਸਾਰਾ ਸੰਸਾਰ ਜਾਣਦਾ ਸੀ ਕਿ ਇਹ ਦੋਵੇਂ ਤਾਕਤਾਂ ਕਿਸੇ ਦਿਨ ਜ਼ਰੂਰ ਆਪੋ ਵਿਚ ਲੋਹਾ ਲੈਣਗੀਆਂ। ਗਦਰ ਪਾਰਟੀ ਸਾਨਫਰਾਂਸਿਸਕੋ ਵਿਚ ਰਹਿਣ ਵਾਲੇ ਜਰਮਨ ਕੌਂਸਲ ਨਾਲ ਤਾਲਮੇਲ ਰੱਖਦੀ ਸੀ ਤੇ ਸਦਾਚਾਰਕ ਸਹਾਇਤਾ ਵੀ ਲੈਂਦੀ ਸੀ। ਲਾਲਾ ਜੀ ਦਾ ਖਿਆਲ ਸੀ ਕਿ ਸੰਸਾਰ ਯੁੱਧ ਛਿੜਦਿਆਂ ਛਿੜਦਿਆਂ ਅਜੇ ਪੰਜ ਚਾਰ ਸਾਲ ਲੱਗਣਗੇ ਤੇ ਸਾਨੂੰ ਉਸ ਸਮੇਂ ਤਕ ਪੂਰੇ ਇਨਕਲਾਬੀ ਪਰੋਗਰਾਮ ਤਿਆਰ ਕਰ ਲੈਣੇ ਚਾਹੀਦੇ ਹਨ। ਉਨ੍ਹਾਂ ਦਾ ਵਿਚਾਰ ਸੀ ਕਿ ਜਦ ਜੰਗ ਛਿੜੇ ਅਸੀਂ ਪਰਦੇਸਾਂ ਵਿਚ ਰਹਿਣ ਵਾਲੇ ਭਾਰਤੀ ਹਥਿਆਰਬੰਦ ਫੋਜ ਤਿਆਰ ਕਰ ਕੇ ਚੀਨ ਦੇ ਰਾਹ ਕਸ਼ਮੀਰ ਵਿਚ ਦਾਖਲ ਹੋਈਏ ਤੇ ਸਭ ਤੋਂ ਪਹਿਲਾਂ ਕਸ਼ਮੀਰ ਉੱਤੇ ਕਬਜ਼ਾ ਕਰੀਏ। ਫਿਰ ਕਸ਼ਮੀਰ ਦੇ ਰਾਹ ਸਰਹੱਦੀ ਇਲਾਕੇ, ਪੰਜਾਬ, ਯੂ. ਪੀ. ਵੱਲ ਅੱਗੇ ਵਧੀਏ। ਇਸ ਪਰੋਗਰਾਮ ਨੂੰ ਨਿਸ਼ਚਤ ਰੂਪ ਵਿਚ ਸਦਾ ਆਪਣੀਆਂ ਅੱਖਾਂ ਦੇ ਸਾਹਮਣੇ ਰੱਖਣ ਲਈ ਯੁਗੰਤਰ ਆਸ਼ਰਮ ਵਿਚ ਭਾਰਤ ਦਾ ਇਕ ਨਕਸ਼ਾ ਟੰਗਿਆ ਹੋਇਆ ਸੀ ਤੇ ਉਸ ਨਕਸ਼ੇ ਵਿਚ ਕਸ਼ਮੀਰ ਵਾਲੀ ਥਾਂ ਉਤੇ ਇਕ ਗੋਲ ਘੇਰੇ ਦੇ ਅੰਦਰ ਮੋਟੇ ਅੱਖਰਾਂ ਵਿਚ ਆਪਣੇ ਹੱਥੀਂ 'Republic in Kashmir in 1920' ਲਿਖਿਆ ਹੋਇਆ ਸੀ। ਲਾਲਾ ਹਰਦਿਆਲ ਦੇ ਅਮਰੀਕਾ ਛੱਡ ਜਾਣ ਪਿਛੋਂ ਉਨ੍ਹਾਂ ਦੀ ਥਾਂ ਬਣੇ ਪਾਰਟੀ ਦੇ ਜਨਰਲ ਸਕੱਤਰ ਅਤੇ ਗੁਪਤ ਕਮਿਸ਼ਨ ਦੇ ਮੈਂਬਰ ਭਾਈ ਸੰਤੋਖ ਸਿੰਘ ਨੇ ਵੀ ਜਰਮਨ ਕੌਂਸਲ ਨਾਲ ਪੂਰੀ ਤਰ੍ਹਾਂ ਮੇਲ ਮਿਲਾਪ ਰਖਿਆ।

ਜਰਮਨ ਤੋਂ ਛੁੱਟ ਤੁਰਕੀ, ਮਿਸਰ, ਈਰਾਨ ਅਤੇ ਕਾਬਲ ਨਾਲ ਵੀ ਗਦਰ ਪਾਰਟੀ ਨੇ ਆਪਣੇ ਸੰਬੰਧ ਕਾਇਮ ਕੀਤੇ ਹੋਏ ਸਨ। ਪਰਸਿੱਧ ਮੁਸਲਮਾਨ ਦੇਸ਼ ਭਗਤ ਮੌਲਵੀ ਬਰਕਤੁੱਲਾ ਨੂੰ ਇਸਲਾਮੀ ਦੇਸ਼ਾਂ ਬਾਰੇ ਇਹ ਜ਼ਿਮੇਂਵਾਰੀ ਸੌਂਪੀ ਹੋਈ ਸੀ। ਮੌਲਵੀ ਬਰਕਤੁੱਲਾ ਦੇ ਯੁਗੰਤਰ ਆਸ਼ਰਮ ਵਿਚ ਆ ਜਾਣ ਨਾਲ ਮੁਸਲਮਾਨ ਵਿਸ਼ੇਸ਼ ਰੂਪ ਵਿਚ ਪਾਰਟੀ ਪਰੋਗਰਾਮਾਂ ਵਿਚ ਹਿੱਸਾ ਲੈਣ ਲੱਗ ਪਏ ਸਨ।

ਪਾਰਟੀ ਦੀ ਜਥੇਬੰਦੀ ਪੱਕੇ ਪੈਰਾਂ ਉਤੇ ਖੜੀ ਹੋ ਜਾਣ ਤੋਂ ਉਪਰੰਤ ਹੁਣ ਅੰਗਰੇਜ਼ੀ ਸਾਮਰਾਜ ਨਾਲ ਸਿੱਧੀ ਹਥਿਆਰਬੰਦ ਟੱਕਰ ਲੈਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਪਾਰਟੀ ਖੁਲ੍ਹੇ ਰੂਪ ਵਿਚ ਕੋਈ ਅਜਿਹਾ ਪਰੋਗਰਾਮ ਨਹੀਂ ਸੀ ਸ਼ੁਰੂ ਕਰਨਾ ਚਾਹੁੰਦੀ ਜਿਸ ਨਾਲ ਅਮਰੀਕਨ ਸਰਕਾਰ ਨੂੰ

ਸਖਤੀ ਕਰਨੀ ਪੈ ਜਾਵੇ । ਸੋ ਸਾਰੀ ਤਿਆਰੀ ਗੁਪਤ ਰੂਪ ਵਿਚ ਹੀ ਹੁੰਦੀ ਰਹੀ । ਪਾਰਟੀ ਵਲੋਂ ਪਰੇਰਨਾ ਕੀਤੀ ਗਈ ਕਿ ਵੱਧ ਤੋਂ ਵੱਧ ਭਾਰਤੀ ਨੌਜਵਾਨ ਅਮਰੀਕਨ ਯੂਨੀਵਰਸਿਟੀਆਂ ਵਿਚ ਦਾਖਲ ਹੋ ਕੇ ਫੌਜੀ ਸਿਖਿਆ ਪਰਾਪਤ ਕਰਨ ਪਰੰਤੂ ਅਮਰੀਕਨ ਵਿਸ਼ਵ ਵਿਦਿਆਲਿਆਂ ਨੇ ਭਾਰਤੀ ਜਵਾਨਾਂ ਲਈ ਆਪਣੇ ਫੌਜੀ ਸਿਖਿਆ ਵਿਭਾਗਾਂ ਦੇ ਦਰਵਾਜ਼ੇ ਬੰਦ ਹੀ ਰੱਖੇ । ਸੋ ਪਾਰਟੀ ਨੂੰ ਆਪਣੇ ਪਰਾਈਵੇਟ ਵਸੀਲਿਆਂ ਰਾਹੀਂ ਫੌਜੀ ਸਿਖਿਆ ਦਾ ਪਰਬੰਧ ਕਰਨਾ ਪਿਆ । 12 ਨੌਜਵਾਨਾਂ ਦੀ ਇਕ ਟੋਲੀ ਸ੍ਰੀ ਜੇ. ਐਨ. ਲਹਿਰੀ ਦੀ ਅਗਵਾਈ ਹੇਠ ਫੌਜੀ ਸਿਖਿਆ ਲੈਣ ਲਈ ਜਰਮਨ ਭੇਜੀ ਗਈ । ਕਈ ਨੌਜਵਾਨਾਂ ਨੇ ਆਪਣੇ ਨਿੱਜੀ ਰਸੂਖ ਰਾਹੀਂ ਰੀਟਾਇਰ ਹੋਏ ਅਮਰੀਕਨ ਫੌਜੀ ਅਫਸਰਾਂ ਪਾਸੋਂ ਫੌਜੀ ਟਰੇਨਿੰਗ ਲਈ ਅਤੇ ਭਾਰਤ ਵਿਚਲੇ ਕਿਲ੍ਹਿਆਂ ਅਤੇ ਅਸਲਾ ਬਣਾਉਣ ਵਾਲੀਆਂ ਫੈਕਟਰੀਆਂ ਬਾਰੇ ਵੀ ਜਾਣਕਾਰੀ ਪਰਾਪਤ ਕੀਤੀ । ਵਰਤਮਾਨ ਯੁੱਧ ਢੰਗਾਂ ਵਿਚ ਹਵਾਈ ਸੈਨਾ ਦੀ ਮਹਾਨਤਾ ਨੂੰ ਸਵੀਕਾਰਦਿਆਂ ਹੋਇਆਂ ਕਰਤਾਰ ਸਿੰਘ ਸਰਾਭਾ ਨੂੰ ਇਕ ਜਰਮਨੀ ਕੰਪਨੀ ਰਾਹੀਂ ਨਿਊਯਾਰਕ ਵਿਚ ਹਵਾਈ ਜਹਾਜ਼ਾਂ ਦੀ ਟਰੇਨਿੰਗ ਲੈਣ ਲਈ ਭੇਜਿਆ ਗਿਆ । ਭਾਈ ਊਧਮ ਸਿੰਘ ਕਸੇਲ ਤੋਪਖਾਨੇ ਵਿਚ ਨੌਕਰੀ ਕਰ ਚੁੱਕਾ ਸੀ ਤੇ ਨਿਸ਼ਾਨੇ ਵਿਚ ਬੜਾ ਮਾਹਰ ਸੀ । ਉਸ ਦੀ ਡਿਊਟੀ ਲਾਈ ਗਈ ਕਿ ਉਹ ਹੋਲਟ ਫਾਰਮ ਉਤੇ ਗੁਪਤ ਰੂਪ ਵਿਚ ਨੌਜਵਾਨਾਂ ਨੂੰ ਟਰੇਨਿੰਗ ਦੇਵੇ ।

ਭਾਈ ਹਰਨਾਮ ਸਿੰਘ ਅਤੇ ਭਾਈ ਪ੍ਰਿਥੀ ਸਿੰਘ ਨੂੰ ਬੰਬ ਬਣਾਉਣੇ ਸਿੱਖਣ ਲਈ ਕਿਹਾ ਗਿਆ । ਇਕ ਗੋਰਾ ਮਜ਼ਦੂਰ, ਲਾਲਾ ਹਰਦਿਆਲ ਦਾ ਮਿੱਤਰ ਹੋਣ ਦੇ ਨਾਤੇ ਗਦਰ ਪਾਰਟੀ ਨਾਲ ਵਿਸ਼ੇਸ਼ ਸਨੇਹ ਰੱਖਦਾ ਸੀ । ਉਹ ਬੰਬ ਬਣਾਉਣੇ ਜਾਣਦਾ ਸੀ । ਭਾਈ ਹਰਨਾਮ ਸਿੰਘ ਨੇ ਲੋੜੀਂਦਾ ਸਾਮਾਨ ਮੰਗਵਾ ਕੇ ਬੰਬ ਬਣਾਉਣੇ ਸਿੱਖੇ ਅਤੇ ਤਜਰਬੇ ਵਜੋਂ ਉਨ੍ਹਾਂ ਨੂੰ ਚਲਾ ਕੇ ਵੇਖਣ ਲਈ ਦੋਵੇਂ, ਸਾਨਫਰਾਂਸਿਸਕੋ ਤੋਂ ਤੀਹ ਚਾਲੀ ਮੀਲ ਦੂਰ ਬਾਹਰ ਜੰਗਲ ਵਿਚ ਚਲੇ ਗਏ । ਰਾਤ ਇਕ ਹੋਟਲ ਵਿਚ ਕੱਟੀ ਤੇ ਦਿਨ ਚੜ੍ਹੇ ਦੂਰ ਜੰਗਲ ਵਿਚ ਨਿਕਲ ਗਏ । ਉਥੇ ਜਾ ਕੇ ਕੁਝ ਹੋਰ ਬੰਬ ਤਿਆਰ ਕੀਤੇ ਤੇ ਚਲਾ ਕੇ ਵੀ ਵੇਖੇ । ਦੂਜੇ ਦਿਨ ਫਿਰ ਇਹੋ ਕੰਮ ਹੁੰਦਾ ਰਿਹਾ । ਬੰਬ ਚਲਣ ਦਾ ਖੜਾਕ ਸੁਣ ਕੇ ਜੰਗਲ ਦੇ ਰਾਖੇ ਨੇ ਇਕ ਉੱਚੀ ਥਾਂ ਤੋਂ ਇਨ੍ਹਾਂ ਨੂੰ ਲਲਕਾਰਿਆ । ਇਹ ਦੋਵੇਂ ਖੜੇ ਹੋ ਗਏ । ਗੋਰੇ ਨੇ ਦਸਿਆ ਕਿ ਮੈਂ ਕੈਮਿਸਟ ਹਾਂ ਤੇ ਇਕ ਨਵਾਂ ਤਜਰਬਾ ਕਰ ਰਿਹਾ ਹਾਂ । ਰਾਖਾ ਉਨ੍ਹਾਂ ਨੂੰ ਥਾਣੇ ਚਲਣ ਲਈ ਕਹਿ ਰਿਹਾ ਸੀ । ਦੋਵਾਂ ਨੇ ਉਸ ਦੇ ਬਥੇਰੇ ਤਰਲੇ ਕੀਤੇ ਪਰ ਉਹ ਨਾ ਮੰਨਿਆ । ਗੋਰਾ, ਥੋੜ੍ਹੀ ਦੂਰ ਪਈ ਹੋਈ ਆਪਣੀ ਟੋਕਰੀ ਲਿਆਉਣ ਦੇ ਬਹਾਨੇ ਅੱਖ ਬਚਾ ਕੇ ਬੰਬ ਲੁਕਾ ਆਇਆ । ਦੋਵੇਂ ਸਾਥੀ ਜੰਗਲ ਦੇ ਰਾਖੇ ਦੇ ਨਾਲ ਨੇੜੇ ਦੀ ਪੁਲਸ ਚੌਕੀ ਵਲ ਹੋ ਤੁਰੇ । ਸੜਕ ਤਕ ਪੁਜਦਿਆਂ ਉਨ੍ਹਾਂ ਨੇ ਰਾਖੇ ਨੂੰ ਮਨਾ ਲਿਆ ਤੇ ਆਪਣਾ ਛੁਟਕਾਰਾ ਕਰਾ ਕੇ ਵਾਪਸ ਸਾਨਫਰਾਂ-ਸਿਸਕੋ ਪਹੁੰਚ ਗਏ ।

ਹੁਣ ਭਾਈ ਹਰਨਾਮ ਸਿੰਘ ਹੁਰਾਂ ਨੇ ਛੋਟੇ ਮੋਟੇ ਬੰਬ ਚਲਾਉਣ ਦੇ ਤਜਰਬੇ ਹੋਲਟ ਫਾਰਮ ਉਤੇ ਹੀ ਕਰਨੇ ਸ਼ੁਰੂ ਕਰ ਦਿਤੇ । 5 ਜੁਲਾਈ 1914 ਦੀ ਗੱਲ ਹੈ ਕਿ ਭਾਈ ਹਰਨਾਮ ਸਿੰਘ, ਪ੍ਰਿਥੀ ਸਿੰਘ ਲਾਲੜੂ ਅਤੇ ਕਰਤਾਰ ਸਿੰਘ ਸਰਾਭਾ ਹੋਲਟ ਫਾਰਮ ਤੇ ਬੰਬ ਬਣਾਉਣ ਵਾਸਤੇ ਗਏ । ਸੈਕਰਾਮੈਂਟੋ ਤੋਂ ਲੋੜੀਂਦਾ ਸਾਮਾਨ ਲੈ ਲਿਆ । ਤਿੰਨਾਂ ਸਾਥੀਆਂ ਨੇ ਰਲ ਕੇ ਕੁਝ ਬੰਬ ਤਿਆਰ

ਕੀਤੇ । ਬੰਬ ਬਣਾਉਣ ਸਮੇਂ ਮਸਾਲੇ ਦੀ ਰਹਿੰਦ ਖੂੰਹਦ ਐਵੇਂ ਸੁਟ ਦਿੰਦੇ ਸਨ । ਸਰਾਭੇ ਨੇ ਸੁਝਾਉ ਦਿਤਾ ਕਿ ਇਹ ਵਾਧੂ ਮਸਾਲਾ ਨਾ ਸੁਟੀਏ, ਇਹ ਪੁਲ ਉਡਾਉਣ ਦੇ ਕੰਮ ਆ ਸਕਦਾ ਹੈ । ਸਾਥੀਆਂ ਨੇ ਉਸਦੀ ਗੱਲ ਮੰਨ ਲਈ । ਭਾਈ ਪ੍ਰਿਥੀ ਸਿੰਘ ਅਤੇ ਸਰਾਭਾ ਬਣੇ ਹੋਏ ਪਰੋਗਰਾਮ ਅਨੁਸਾਰ ਸਾਨਫਰਾਂਸਿਸਕੋ ਮੁੜ ਆਏ । ਭਾਈ ਹਰਨਾਮ ਸਿੰਘ ਨੇ ਇਕੱਠੇ ਕੀਤੇ ਹੋਏ ਮਸਾਲੇ ਨੂੰ ਤਜਰਬੇ ਵਜੋਂ ਵਰਤ ਕੇ ਵੇਖਣਾ ਚਾਹਿਆ ਪਰ ਉਹ ਉਸਦੇ ਹੱਥ ਵਿਚ ਹੀ ਫਟ ਗਿਆ । ਸਾਰਾ ਹੱਥ ਉਡ ਗਿਆ । ਲਹੂ ਦੀ ਵਗ ਰਹੀ ਧਾਰ ਲੈ ਕੇ ਉਹ ਡੇਰੇ ਵਲ ਭੱਜਾ । ਉਸਦੀ ਮਲ੍ਹਮ ਪੱਟੀ ਕੀਤੀ ਗਈ । ਘੋੜਾ ਗੱਡੀ ਮੰਗਵਾ ਕੇ ਸਟੇਸ਼ਨ ਤੇ ਪੁੱਜੇ ਤੇ ਉਥੋਂ ਸ਼ਾਮ ਦੀ ਗੱਡੀ ਸਟਾਕਟਨ ਪਹੁੰਚੇ । ਸਰਕਾਰੀ ਹਸਪਤਾਲ ਵਿਚ ਜਾਣਾ ਯੋਗ ਨਾ ਸਮਝਿਆ ਤੇ ਸਰਦਾਰ ਜਵਾਲਾ ਸਿੰਘ ਹੁਰੀਂ ਸਿਧੇ ਹੀ ਇਕ ਜਾਣੂ ਡਾਕਟਰ ਦੇ ਘਰ ਲੈ ਗਏ । ਰਾਤ ਨੂੰ ਡਾਕਟਰ ਨੇ ਉਪਰੇਸ਼ਨ ਕੀਤਾ । ਅਗਲੇ ਦਿਨ ਪਾਰਟੀ ਦੇ ਜਨਰਲ ਸਕੱਤਰ ਭਾਈ ਸੰਤੋਖ ਸਿੰਘ ਨੇ ਅਖਬਾਰੀ ਰਿਪੋਰਟਰਾਂ ਨੂੰ ਦਸਿਆ ਕਿ ਕਲ੍ਹ ਆਜ਼ਾਦੀ ਜਸ਼ਨ ਮਨਾਉਣ ਸਮੇਂ ਆਤਸ਼ੀ ਗੋਲੇ ਚਲਾਉਂਦਿਆਂ ਹੱਥ ਉਡ ਗਿਆ ਹੈ । ਸਰਕਾਰੀ ਸੂਹਿਆਂ ਤੋਂ ਡਰਦਿਆਂ ਉਸਦਾ ਨਾਂ ਮੁਹੰਮਦ ਦੀਨ ਲਿਖਾਇਆ ਗਿਆ । ਇਸ ਘਟਨਾ ਨੇ ਭਾਈ ਹਰਨਾਮ ਸਿੰਘ ਨੂੰ ਇਕ ਹੱਥ ਤੋਂ ਟੁੰਡਾ ਕਰ ਦਿਤਾ ਤੇ ਉਹ ਪਾਰਟੀ ਵਿਚ ਹਰਨਾਮ ਸਿੰਘ 'ਟੁੰਡੀਲਾਟ' ਦੇ ਨਾਂ ਨਾਲ ਪਰਸਿਧ ਹੋ ਗਿਆ ।

ਇਨ੍ਹਾਂ ਦਿਨਾਂ ਵਿਚ ਕਾਮਾਗਾਟਾਮਾਰੂ ਨਾਲ ਕੈਨੇਡਾ ਸਰਕਾਰ ਵਲੋਂ ਕੀਤੀ ਜਾ ਰਹੀ ਵਧੀਕੀ ਨੇ ਪਰਦੇਸਾਂ ਵਿਚ ਰਹਿਣ ਵਾਲੇ ਭਾਰਤੀਆਂ ਦਾ ਸਾਰਾ ਧਿਆਨ ਮੱਲ ਲਿਆ । ਕਈ ਦਿਨਾਂ ਤੋਂ ਕਾਮਾਗਾਟਾਮਾਰੂ ਵੈਨਕੂਅਰ ਦੀ ਖਾੜੀ ਵਿਚ ਚਾਰ ਸੌ ਦੇ ਲਗਪਗ ਭਾਰਤੀਆਂ ਨੂੰ ਆਪਣੀ ਗੋਦ ਵਿਚ ਲੁਕਾਈ ਖੜਾ ਸੀ । ਉਨ੍ਹਾਂ ਨੂੰ ਉਤਰਨ ਦੀ ਆਗਿਆ ਨਹੀਂ ਸੀ ਮਿਲ ਰਹੀ । ਮੁਸਾਫ਼ਰਾਂ ਦਾ ਰਾਸ਼ਨ ਮੁਕ ਗਿਆ ਸੀ । ਉਨ੍ਹਾਂ ਨੂੰ ਫਾਕੇ ਰਖਦਿਆਂ ਕਈ ਦਿਨ ਹੋ ਗਏ । ਵੈਨਕੂਅਰ ਵਿਚ ਰਹਿਣ ਵਾਲੇ ਭਾਰਤੀ ਆਪਣਾ ਪੂਰਾ ਟਿੱਲ ਲਾ ਰਹੇ ਸਨ ਪਰ ਕੈਨੇਡਾ ਸਰਕਾਰ ਟੱਸ ਤੋਂ ਮੱਸ ਨਹੀਂ ਸੀ ਹੋ ਰਹੀ । ਕੋਈ ਮੁਸਾਫ਼ਰ ਜਹਾਜ਼ ਤੋਂ ਥੱਲੇ ਨਹੀਂ ਸੀ ਪੈਰ ਧਰ ਸਕਦਾ । ਬਾਹਰਲਾ ਕੋਈ ਆਦਮੀ ਉਨ੍ਹਾਂ ਨੂੰ ਜਹਾਜ਼ ਵਿਚ ਨਹੀਂ ਸੀ ਜਾ ਕੇ ਮਿਲ ਸਕਦਾ ।

21 ਜੂਨ 1914 ਨੂੰ 'ਕਾਮਾਗਾਟਾਮਾਰੂ ਸਹਾਇਕ ਕਮੇਟੀ' ਨੇ ਵੈਨਕੂਅਰ ਵਿਚ ਇਕ ਵੱਡੀ ਇਕੱਤਰਤਾ ਬੁਲਾਈ । ਗਦਰ ਪਾਰਟੀ ਵਲੋਂ ਸਰਦਾਰ ਜਵਾਲਾ ਸਿੰਘ ਪ੍ਰਤੀਨਿਧ ਬਣ ਕੇ ਇਸ ਇਕੱਤਰਤਾ ਵਿਚ ਸ਼ਾਮਲ ਹੋਏ । ਇਸ ਮੀਟਿੰਗ ਵਿਚ ਭਾਰਤੀਆਂ ਤੋਂ ਛੁਟ 150 ਦੇ ਲਗਪਗ ਹਮਦਰਦ ਗੋਰੇ ਵੀ ਪੁੱਜੇ ਹੋਏ ਸਨ । ਦਿਨੋ ਦਿਨ ਗੰਭੀਰ ਹੋ ਰਹੀ ਸਥਿਤੀ ਉਤੇ ਵਿਚਾਰਾਂ ਕੀਤੀਆਂ ਗਈਆਂ । ਸਰਦਾਰ ਜਵਾਲਾ ਸਿੰਘ ਭਾਰਤੀ ਵੀਰਾਂ ਦੇ ਦੁਖੜੇ ਸੁਣ ਕੇ ਵਿਆਕੁਲ ਹੋ ਉਠੇ । ਮੀਟਿੰਗ ਤੋਂ ਵਿਹਲੇ ਹੋ ਕੇ ਆਪ ਸਮੁੰਦਰ ਦੇ ਕੰਢੇ ਵੱਲ ਨੂੰ ਹੋ ਤੁਰੇ । ਕੰਢੇ ਉਤੇ ਖੜਿਆਂ ਨੂੰ ਦੂਰ ਕਾਮਾ-ਗਾਟਾਮਾਰੂ ਦਿਸ ਰਿਹਾ ਸੀ । ਡੂੰਘੀਆਂ ਸੋਚਾਂ ਨੇ ਹਮੇਸ਼ਾਂ ਖਿੜੂੰ ਖਿੜੂੰ ਕਰਦਾ ਚਿਹਰਾ ਨਿਰਾਸਤਾ ਹੇਠ ਦੱਬ ਲਿਆ । ਕੁਝ ਭਾਰਤੀ ਅਤੇ ਕੁਝ ਗੋਰੇ ਸਾਥੀ ਉਸ ਸਮੇਂ ਉਨ੍ਹਾਂ ਦੇ ਨਾਲ ਸਨ । ਨਿਰਾਸ-ਤਾਵਾਂ ਵਿਚੋਂ ਉਠਿਆ ਇਕ ਠੰਡਾ ਲੰਮਾ ਸਾਹ ਬਾਹਰ ਆਇਆ । ਸਰਦਾਰ ਦੇ ਬੁਲ੍ਹ ਕੁਝ ਫਰਕੇ ਤੇ ਕਿਹਾ, "ਇਹਨਾਂ ਗਰੀਬਾਂ ਦਾ ਕਸੂਰ ਏਨਾ ਹੈ ਕਿ ਇਹ ਮਿਹਨਤ ਮਜ਼ਦੂਰੀ ਕਰ ਕੇ ਆਪਣਾ ਢਿੱਡ ਭਰਨਾ ਚਾਹੁੰਦੇ ਹਨ । ਉਫ, ਇਨਸਾਨੀਅਤ ਕਿੰਨੀ ਗਿਰ ਚੁੱਕੀ ਹੈ ।" ਲਾਗੇ ਖੜੋਤੇ ਗੋਰਿਆਂ ਨੇ

ਊਂਧੀਆਂ ਪਾ ਲਈਆਂ । ਸ਼ਾਇਦ ਉਨ੍ਹਾਂ ਨੂੰ ਅਹਿਸਾਸ ਹੋ ਚੁਕਾ ਸੀ ਕਿ ਸਰਦਾਰ ਦੇ ਮੂੰਹੋਂ ਨਿਕਲੇ ਵਾਕ ਦਾ ਪਿਛਲਾ ਭਾਗ ਉਨ੍ਹਾਂ ਦੀ ਕੌਮ ਲਈ ਵਰਤਿਆ ਗਿਆ ਹੈ ।

ਉਸੇ ਸ਼ਾਮ ਸਰਦਾਰ ਜਵਾਲਾ ਸਿੰਘ ਨੇ ਗੁਰਦੁਆਰੇ ਵਿਚ ਫਿਰ ਮੀਟਿੰਗ ਬੁਲਾਈ । ਕੌਮੀ ਜੋਸ਼ ਨਾਲ ਭਖਦਾ ਹੋਇਆ ਚਿਹਰਾ ਲਾਲ ਹੋ ਗਿਆ । ਅਥਾਹ ਜੋਸ਼ ਵਿਚ ਬੋਲਦਿਆਂ ਹੋਇਆਂ ਉਨ੍ਹਾਂ ਨੇ ਕੈਨੇਡਾ ਸਰਕਾਰ ਦੀ ਨੀਤੀ ਦੀ ਰੱਜ ਕੇ ਨਖੇਧੀ ਕੀਤੀ ਤੇ ਸਰੋਤਿਆਂ ਦੇ ਸਾਹਮਣੇ ਆਪਣਾ ਦੋ-ਹਰਫੀ ਫੈਸਲਾ ਰੱਖਿਆ, "ਓ ਮੇਰਿਓ ਵੀਰੋ ! ਅਸੀਂ ਇਹ ਜ਼ੁਲਮ ਬਹੁਤਾ ਚਿਰ ਨਹੀਂ ਸਹਾਰ ਸਕਦੇ । ਜੇ ਜੀਵਾਂਗੇ ਤੇ ਅਣਖ ਨਾਲ, ਜੇ ਮਰਾਂਗੇ ਤੇ ਇੱਜ਼ਤ ਨਾਲ । ਬੇਸ਼ਕ ਦਸ ਵੀਹ ਪੰਜਾਬੀ ਵੀਰਾਂ ਦੀਆਂ ਜਾਨਾਂ ਚਲੀਆਂ ਕਿਉਂ ਨਾ ਜਾਣ, ਅਸਾਂ ਭੁੱਖ ਨਾਲ ਵਿਲਕ ਰਹੇ ਭਰਾਵਾਂ ਨੂੰ ਰਾਸ਼ਨ ਜ਼ਰੂਰ ਪਹੁੰਚਾਉਣਾ ਹੈ ।" 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਆਕਾਸ਼ ਗੂੰਜਵੇਂ ਜੈਕਾਰੇ ਨਾਲ ਸਰਦਾਰ ਦੀ ਰਾਇ ਦੀ ਪਰੋੜ੍ਹਤਾ ਹੋ ਗਈ । ਦਿਨ ਚੜ੍ਹਦਿਆਂ ਹੀ ਤਿਆਰੀਆਂ ਸ਼ੁਰੂ ਹੋ ਗਈਆਂ । ਪੁਲਸ ਦੀਆਂ ਨਜ਼ਰਾਂ ਤੋਂ ਬਚ ਕੇ 150 ਬੋਰੀਆਂ ਰਾਸ਼ਨ ਇਕੱਠਾ ਕੀਤਾ ਗਿਆ । ਬਹੁਤ ਸਾਰਾ ਲਾਲਚ ਦੇ ਕੇ ਇਕ ਅਗਨ ਬੋਟ ਵਾਲੇ ਨਾਲ ਗੱਲ ਮਿਥੀ ਗਈ । ਸ਼ਨਿਚਰਵਾਰ ਦੀ ਰਾਤ ਇਸ ਕੰਮ ਲਈ ਚੰਗਾ ਮੌਕਾ ਸਮਝਿਆ ਗਿਆ ਕਿਉਂ ਜੋ ਹਫਤੇ ਦੇ ਅੰਤਲੇ ਦਿਨ ਸਭ ਕਿਰਤੀਆਂ ਨੂੰ ਤਨਖਾਹਾਂ ਮਿਲ ਜਾਂਦੀਆਂ ਹਨ ਤੇ ਉਹ ਆਪਣੀਆਂ ਰੰਗ ਰਲੀਆਂ ਵਿਚ ਮਸਤ ਹੋ ਜਾਂਦੇ ਹਨ ।

ਸ਼ਨਿਚਰਵਾਰ ਦੀ ਰਾਤ ਆ ਗਈ । ਸਾਰਾ ਵੈਨਕੂਅਰ ਜਗਮਗਾ ਰਿਹਾ ਸੀ । ਵੈਨਕੂਅਰ ਖਾੜੀ ਵਿਚ ਖੜੇ ਜਹਾਜ਼ ਜਗਮਗ ਜਗਮਗ ਕਰ ਰਹੇ ਸਨ । ਬੰਦਰ ਤੋਂ ਦੂਰ ਖੜੇ ਕਾਮਾ-ਗਾਟਾਮਾਰੂ ਦੀ ਮੱਧਮ ਜਿਹੀ ਤੇਲ-ਬੱਤੀ ਵੀ ਟਿਮ ਟਿਮਾਉਂਦੀ ਦਿਖਾਈ ਦੇ ਰਹੀ ਸੀ । ਸ਼ਹਿਰ ਵਾਲੇ ਪਾਸੇ ਖੜਾ ਗੋਰਾ ਪੁਲਸ ਦਾ ਇਕ ਅਗਨ ਬੋਟ ਪਹਿਰਾ ਦੇ ਰਿਹਾ ਸੀ । ਸਾਰਾ ਵੈਨਕੂਅਰ ਸਾਤੇ ਦੀ ਅੰਤਲੀ ਰਾਤ ਰੰਗ ਰਲੀਆਂ ਵਿਚ ਰੁੱਝਾ ਹੋਇਆ ਸੀ । ਹੋਟਲਾਂ ਦੇ ਨਾਚ ਘਰ ਇੰਦਰ ਦੇ ਅਖਾੜੇ ਬਣੇ ਹੋਏ ਸਨ । ਮਾਲ ਲੱਦੀ ਆ ਰਿਹਾ ਇਕ ਠੇਲ੍ਹਾ ਬੰਦਰ ਤੋਂ ਦੂਰ ਰੁਕ ਗਿਆ ਤੇ ਪੰਜਾਬੀਆਂ ਦੇ ਬੱਜਰ ਡੋਲਿਆਂ ਨੇ ਹੱਥੋ ਹੱਥੀ ਰਾਸ਼ਨ ਦੀਆਂ ਬੋਰੀਆਂ ਤੇ ਪਾਣੀ ਦੇ ਡਰੱਮ ਠੇਲੇ ਉਤੋਂ ਲਾਹ ਕੇ ਮਾਲ ਬੋਟ ਵਿਚ ਲੱਦ ਲਏ । ਰਾਤ ਦੇ ਹਨੇਰੇ ਵਿਚ ਨੀਲੇ ਪਾਣੀਆਂ ਨੂੰ ਚੀਰਦਾ ਹੋਇਆ ਅਗਨ ਬੋਟ ਵੀ ਆ ਗਿਆ । ਇਕ ਮਜ਼ਬੂਤ ਰੱਸੇ ਨਾਲ ਮਾਲ ਬੋਟ ਉਸ ਦੇ ਪਿਛੇ ਬੰਨ੍ਹ ਦਿਤੀ ਗਈ । ਹੁਣ ਇਹ ਅਗਨ ਬੋਟ ਵਾਹੋਦਾਹੀ ਕਾਮਾਗਾਟਾਮਾਰੂ ਵੱਲ ਵਧਣਾ ਸ਼ੁਰੂ ਹੋ ਗਿਆ । ਜਹਾਜ਼ ਦੇ ਨੇੜੇ ਜਾ ਕੇ ਰੱਸਾ ਖੋਲ੍ਹ ਦਿਤਾ ਤੇ ਮਾਲ ਬੋਟ ਧੱਕ ਕੇ ਕਾਮਾਗਾਟਾਮਾਰੂ ਨਾਲ ਲਾ ਦਿਤੀ ਗਈ । ਗਿਣੇ ਮਿਥੇ ਪ੍ਰੋਗਰਾਮ ਅਨੁਸਾਰ ਅਗਨ ਬੋਟ ਵਿਚੋਂ ਇਕ ਆਵਾਜ਼ ਆਈ ਕਿ ਆਦਮੀ ਡੁੱਬ ਗਿਆ ਹੈ । ਰੌਲਾ ਜਿਹਾ ਪੈ ਗਿਆ । ਹੁਣ ਅਗਨੀ ਬੋਟ ਕਾਮਾਗਾਟਾਮਾਰੂ ਅਤੇ ਪੁਲਸ ਬੋਟ ਦੇ ਵਿਚਕਾਰ ਸੀ । ਉਧਰ ਸਰਦਾਰ ਹਰਨਾਮ ਸਿੰਘ ਲੰਡਾ ਤੇ ਉਸਦੇ ਸਾਥੀਆਂ ਨੇ ਮੁਸਾਫ਼ਰਾਂ ਦੀ ਮਦਦ ਨਾਲ ਸਾਰਾ ਸਾਮਾਨ ਬੜੀ ਫੁਰਤੀ ਨਾਲ ਜਹਾਜ਼ ਵਿਚ ਪੁਚਾ ਦਿਤਾ । ਗੋਰਿਆਂ ਨੂੰ ਸ਼ੱਕ ਪਿਆ ਕਿ ਸ਼ਾਇਦ ਜਹਾਜ਼ ਵਿਚੋਂ ਮੁਸਾਫ਼ਰ ਉਤਰ ਰਹੇ ਹੋਣ । ਪੁਲਸ ਬੋਟ ਤੇਜ਼ੀ ਨਾਲ ਅੱਗੇ ਵਧੀ । ਉਦੋਂ ਤਕ ਮਾਲ ਬੋਟ ਖਾਲੀ ਹੋ ਚੁਕੀ ਸੀ । ਪੁਲਸ ਨੇ ਹਰਨਾਮ ਸਿੰਘ ਲੰਡਾ ਤੇ ਉਸ ਦੇ ਦੋ ਸਾਥੀ ਗਰਿਫਤਾਰ ਕਰ ਲਏ । ਉਨ੍ਹਾਂ ਨੇ ਸਾਫ਼ ਸਾਫ਼ ਦਸ ਦਿਤਾ ਕਿ ਅਸੀਂ ਭੁੱਖੇ ਮੁਸਾਫ਼ਰਾਂ ਨੂੰ ਰਾਸ਼ਨ ਪੁਚਾ ਕੇ ਆਏ ਹਾਂ । ਇਹ ਜਾਣ ਕੇ ਕਿ ਜਹਾਜ਼ ਵਿਚੋਂ ਕੋਈ ਮੁਸਾਫ਼ਰ ਨਹੀਂ ਉਤਰਿਆ, ਗੋਰਿਆਂ

ਨੂੰ ਸੁਖ ਦਾ ਸਾਹ ਆਇਆ। ਗਰਿਫ਼ਤਾਰ ਹੋਏ ਜਵਾਨਾਂ ਨੂੰ ਇਕ ਹਫ਼ਤਾ ਹਵਾਲਾਤ ਵਿਚ ਰਹਿਣਾ ਪਿਆ ਤੇ ਫਿਰ ਜ਼ਮਾਨਤਾਂ ਹੋ ਗਈਆਂ। ਪੁਲਸ ਆਪਣੀ ਅਣ ਗਹਿਲੀ ਉਤੇ ਬੜੀ ਸ਼ਰਮਸਾਰ ਸੀ। ਉਨ੍ਹਾਂ ਨੇ ਆਪਣੀ ਬੇਇਜ਼ਤੀ ਤੋਂ ਡਰਦਿਆਂ ਇਸ ਘਟਨਾ ਨੂੰ ਮਾਮੂਲੀ ਜਿਹੀ ਬਣਾ ਕੇ ਪੇਸ਼ ਕੀਤਾ ਤੇ ਆਈ ਗਈ ਕਰ ਛਡਿਆ।

ਗਦਰ ਪਾਰਟੀ ਦਾ ਮੁੱਢ ਬੱਝਿਆਂ ਅਜੇ ਸਾਲ ਨਹੀਂ ਸੀ ਹੋਇਆ ਕਿ ਪਹਿਲਾ ਸੰਸਾਰ ਯੁੱਧ ਛਿੜ ਪਿਆ। ਜੰਗ ਛਿੜਦਿਆਂ ਹੀ ਗਦਰ ਪਾਰਟੀ ਨੇ ਅੰਗਰੇਜ਼ਾਂ ਵਿਰੁੱਧ 'ਐਲਾਨਿ ਜੰਗ' ਕਰ ਦਿਤਾ। ਬੇਸ਼ਕ ਗਦਰ ਪਾਰਟੀ ਦੇ ਵਸੀਲੇ ਅਜੇ ਇੱਨੇ ਪਰਬਲ ਨਹੀਂ ਸਨ ਕਿ ਉਹ ਹਥਿਆਰ ਬੰਦ ਬਗਾਵਤ ਦਾ ਪ੍ਰੋਗਰਾਮ ਸ਼ੁਰੂ ਕਰ ਸਕਦੀ। ਪ੍ਰੰਤੂ ਫਿਰ ਵੀ ਉਨ੍ਹਾਂ ਨੇ ਇਸ ਮੌਕੇ ਨੂੰ ਹੱਥੋਂ ਗੁਆ-ਉਣਾ ਠੀਕ ਨਾ ਸਮਝਿਆ ਤੇ 5 ਅਗਸਤ 1914 ਦੇ 'ਗਦਰ' ਅਖਬਾਰ ਵਿਚ ਪਾਰਟੀ ਦਾ ਫੈਸਲਾ ਛਾਪ ਦਿਤਾ। ਇਸ ਤੋਂ ਉਪਰੰਤ ਅਮਰੀਕਾ ਵਿਚ ਥਾਂ ਥਾਂ ਖਿਲਰੇ ਭਾਰਤੀਆਂ ਨੂੰ ਇਸ ਪ੍ਰੋਗਰਾਮ ਤੋਂ ਸੂਚਿਤ ਕਰਨ ਅਤੇ ਉਨ੍ਹਾਂ ਨੂੰ ਦੇਸ਼ ਜਾ ਕੇ ਗਦਰੀ ਸਰਗਰਮੀਆਂ ਵਿਚ ਭਾਗ ਲੈਣ ਵਾਸਤੇ ਪਰੇਰਨ ਲਈ ਕਈ ਕਾਨਫਰੰਸਾਂ ਕੀਤੀਆਂ ਗਈਆਂ। 7 ਅਗਸਤ 1914 ਨੂੰ ਪੋਰਟਲੈਂਡ, 9 ਅਗਸਤ ਨੂੰ ਫਰੈਜ਼ਨੋ ਅਤੇ 10 ਅਗਸਤ ਨੂੰ ਸੈਕਰਾਮੈਂਟੋ ਵਿਚ ਵੱਡੇ ਭਾਰਤੀ ਇਕੱਠ ਹੋਏ। ਜ਼ੋਰਦਾਰ ਸ਼ਬਦਾਂ ਵਿਚ ਅੰਗਰੇਜ਼ਾਂ ਦੇ ਵਿਰੁਧ 'ਐਲਾਨਿ ਜੰਗ' ਦੇ ਮਤੇ ਪਾਸ ਕੀਤੇ ਗਏ ਅਤੇ ਕਿਹਾ ਗਿਆ ਕਿ ਨਵੰਬਰ ਦੇ ਪਹਿਲੇ ਹਫ਼ਤੇ ਤਕ ਸਭ ਭਾਰਤੀ ਦੇਸ਼ ਪੁਜ ਜਾਓ। ਸਫ਼ਰ ਦੇ ਕਰਾਏ ਅਤੇ ਹੋਰ ਖਰਚਾਂ ਲਈ ਉਗਰਾਹੀਆਂ ਸ਼ੁਰੂ ਹੋ ਗਈਆਂ। ਸਰਦਾਰ ਅਮਰ ਸਿੰਘ ਰਾਜਪੂਤ ਨੇ ਥਾਂ ਥਾਂ ਫਿਰ ਕੇ ਉਗਰਾਹੀ ਕੀਤੀ ਅਤੇ ਭਾਰਤੀਆਂ ਦੀਆਂ ਸੂਚੀਆਂ ਤਿਆਰ ਕਰਕੇ ਦੇਸ਼ ਨੂੰ ਤੋਰਿਆ। ਸਾਲਾਂ ਦੇ ਵਿਢੇ ਹੋਏ ਕੰਮ ਕਾਰ ਦਿਨਾਂ ਵਿਚ ਸਮੇਟ ਕੇ ਦੇਸ਼ ਦੀ ਆਜ਼ਾਦੀ ਲਈ ਅਹੂਤੀ ਦੇਣ ਲਈ ਹਜ਼ਾਰਾਂ ਦੀ ਗਿਣਤੀ ਵਿਚ ਭਾਰਤੀ ਦੇਸ਼ ਨੂੰ ਤਿਆਰ ਹੋ ਪਏ। ਆਰਥਕ ਤੰਗੀਆਂ ਕਾਰਨ ਘਰੋਂ ਨਿਕਲੇ, ਹੁਣ ਹਜ਼ਾਰਾਂ ਤੇ ਲੱਖਾਂ ਦੇ ਰੁਜ਼ਗਾਰ ਵਸੀਲਿਆਂ ਨੂੰ ਲੱਤ ਮਾਰ, ਦੇਸ਼ ਭਗਤੀ ਦੀ ਰੰਗਣ ਵਿਚ ਰੰਗੇ ਹੋਏ ਭਾਰਤੀ, ਦੇਸ਼ ਪਰਤਣ ਲਈ ਕਾਹਲੇ ਪੈ ਗਏ।

ਯੁਗੰਤਰ ਆਸ਼ਰਮ ਵਿਚ ਪਾਰਟੀ ਦੀ ਪਰਬੰਧਕ ਕਮੇਟੀ ਦੀ ਮੀਟਿੰਗ ਬੁਲਾਈ ਗਈ। ਪਾਰਟੀ ਦੇ ਵਰਕਰਾਂ ਨੇ ਆਪੋ ਆਪਣੀਆਂ ਡਿਊਟੀਆਂ ਵੰਡ ਲਈਆਂ। ਸਰਦਾਰ ਕੇਸਰ ਸਿੰਘ ਠੱਠਗੜ੍ਹ, ਸਰਦਾਰ ਜਵਾਲਾ ਸਿੰਘ, ਪੰਡਤ ਕਾਂਸ਼ੀ ਰਾਮ, ਭਾਈ ਹਰਨਾਮ ਸਿੰਘ ਟੁੰਡੀਲਾਟ ਅਤੇ ਸਰਦਾਰ ਨਿਧਾਨ ਸਿੰਘ ਚੁੱਘਾ ਨੂੰ ਬੇਨਤੀ ਕੀਤੀ ਗਈ ਕਿ ਉਹ ਛੇਤੀ ਤੋਂ ਛੇਤੀ ਦੇਸ਼ ਪੁਜ ਕੇ ਪਾਰਟੀ ਪ੍ਰੋਗਰਾਮ ਨੂੰ ਅਗਵਾਈ ਦੇਣ। ਭਾਈ ਭਗਵਾਨ ਸਿੰਘ ਨੂੰ ਜਾਪਾਨ, ਫਿਲਪਾਈਨ, ਸ਼ੰਘਈ, ਹਾਂਗਕਾਂਗ ਆਦਿ ਥਾਵਾਂ ਉਤੇ ਜਾ ਕੇ ਕੰਮ ਕਰਨ ਦਾ ਹੁਕਮ ਹੋਇਆ। ਭਾਈ ਸੰਤੋਖ ਸਿੰਘ ਨੂੰ ਸਿੰਘਾਪੁਰ, ਮਲਾਇਆ ਆਦਿ ਦਿਤਾ ਗਿਆ। ਪੰਡਤ ਸੋਹਣ ਲਾਲ ਪਾਠਕ ਨੂੰ ਸਿਆਮ ਵਿਚ ਦੀ ਹੋ ਕੇ ਬਰਮਾ ਪਹੁੰਚਣ ਦਾ ਪ੍ਰੋਗਰਾਮ ਦਿਤਾ ਗਿਆ। ਮੌਲਵੀ ਬਰਕਤੁੱਲਾ ਨੂੰ ਕਿਹਾ ਗਿਆ ਕਿ ਉਹ ਜਰਮਨੀ ਅਤੇ ਤੁਰਕੀ ਤੋਂ ਹੁੰਦਾ ਹੋਇਆ ਅਫਗਾਨਸਤਾਨ ਪੁੱਜ ਕੇ ਉਥੋਂ ਦੇ ਬਾਦਸ਼ਾਹ ਦੀ ਹਮਾਇਤ ਪਰਾਪਤ ਕਰੇ ਅਤੇ ਸਰਹੱਦੀ ਪਠਾਣਾਂ ਵਿਰੁੱਧ ਲਹਿਰ ਨੂੰ ਤੇਜ਼ ਕਰੇ। ਇਨ੍ਹਾਂ ਆਗੂਆਂ ਦਾ ਕੰਮ ਟਾਪੂਆਂ ਵਿਚ ਰਹਿਣ ਵਾਲੇ ਭਾਰਤੀਆਂ ਨੂੰ ਪਾਰਟੀ ਪ੍ਰੋਗਰਾਮ ਤੋਂ ਜਾਣੂ ਕਰਾ ਕੇ ਦੇਸ਼ ਨੂੰ ਤੋਰਨਾ ਅਤੇ ਅੰਗਰੇਜ਼ ਵਿਰੋਧੀ ਬਦੇਸ਼ੀ ਅੰਸ਼ ਨਾਲ ਤਾਲ ਮੇਲ ਕਾਇਮ ਕਰਨਾ ਸੀ।

ਅਮਰੀਕਾ 'ਚੋਂ, ਸਭ ਤੋਂ ਪਹਿਲਾਂ, 29 ਅਗਸਤ ਨੂੰ ਸਾਨਫਰਾਂਸਿਸਕੋ ਤੋਂ ਕੋਰੀਆ ਨਾਂ ਦਾ ਜਹਾਜ਼ ਤੁਰਿਆ। ਇਸ ਵਿਚ ਸਰਦਾਰ ਜਵਾਲਾ ਸਿੰਘ ਤੋਂ ਛੁਟ ਸੱਠ ਕੁ ਹੋਰ ਗਦਰੀ ਵਰਕਰ ਸਨ। ਕੌਮੀ ਪਰਵਾਨਿਆਂ ਦਾ ਇਹ ਦਲ 'ਗਦਰ ਗੂੰਜਾਂ' ਪੜ੍ਹਦਾ ਹੋਇਆ ਯੋਕੋਹਾਮਾ ਪੁੱਜਾ। ਜੋ ਭਾਰਤੀ ਮਿਲਦਾ ਠਾਠਾਂ ਮਾਰਦੇ ਦੇਸ਼ ਪਿਆਰ ਦੇ ਹੜ ਅੱਗੇ ਵਹਿ ਤੁਰਦਾ। ਅਮਰੀਕਾ ਵਿਚ ਉੱਚ ਵਿਦਿਆ ਪਰਾਪਤ ਕਰਨ ਜਾ ਰਿਹਾ ਭਾਈ ਪਰਮਾ ਨੰਦ ਇਨ੍ਹਾਂ ਤੋਂ ਪ੍ਰਭਾਵਤ ਹੋ ਕੇ ਯੋਕੋ-ਹਾਮਾ ਤੋਂ ਹੀ ਇਨ੍ਹਾਂ ਦੇ ਨਾਲ ਵਾਪਸ ਮੁੜ ਆਇਆ। ਨਾਗਾਸਾਕੀ ਤੋਂ ਇਹ ਜਹਾਜ਼ ਮੈਨੀਲਾ ਨੂੰ ਹੋ ਗਿਆ। ਮੈਨੀਲਾ ਦੀ ਸਥਾਨਕ ਗਦਰ ਪਾਰਟੀ ਦੇ ਪਰਧਾਨ ਹਾਫ਼ਜ਼ ਅਬਦੁੱਲਾ ਨੇ ਜਥੇ ਦਾ ਨਿੱਘੇ ਸ਼ਬਦਾਂ ਨਾਲ ਸੁਆਗਤ ਕੀਤਾ। ਇਥੋਂ ਵੀ ਚਾਲ੍ਹੀ ਪੰਜਾਹ ਭਾਰਤੀ ਕੌਮੀ ਪਰਵਾਨਿਆਂ ਦੀ ਮਹਿਫਲ ਵਿਚ ਸ਼ਾਮਲ ਹੋ ਗਏ। ਉਨ੍ਹਾਂ ਵਿਚੋਂ ਇਕ ਬੀਬੀ ਗੁਲਾਬ ਕੌਰ ਵੀ ਸੀ।

ਕੋਰੀਆ ਜਹਾਜ਼ ਹਾਂਗਕਾਂਗ ਤਕ ਹੀ ਆਉਣਾ ਸੀ। ਅਗਲੇ ਜਹਾਜ਼ ਦੀ ਉਡੀਕ ਵਿਚ ਜਥੇ ਨੂੰ ਕਈ ਦਿਨ ਹਾਂਗਕਾਂਗ ਵਿਚ ਅਟਕਣਾ ਪੈ ਗਿਆ। ਕੈਨੇਡਾ, ਅਮਰੀਕਾ ਅਤੇ ਕਈ ਹੋਰਨਾਂ ਪਾਸਿਆਂ ਤੋਂ ਚਲੇ ਹੋਏ ਭਾਰਤੀ ਭੀ ਇਥੇ ਆ ਇਕੱਠੇ ਹੋਏ। ਗੁਰਦੁਆਰੇ ਵਿਚ ਖ਼ੂਬ ਰੌਣਕਾਂ ਲਗ ਗਈਆਂ। ਰੋਜ਼ ਦੀਵਾਨ ਲਗਦੇ। ਲੈਕਚਰ ਹੁੰਦੇ। ਗਦਰ ਗੂੰਜਾਂ ਪੜ੍ਹੀਦੀਆਂ। ਇਨਕਲਾਬੀ ਸਰ-ਗਰਮੀਆਂ ਲਈ ਪ੍ਰੋਗਰਾਮ ਬਣਦੇ। ਬੀਬੀ ਗੁਲਾਬ ਕੌਰ ਦਾ ਜੋਸ਼ ਅਠੱਲ੍ਹਵਾਂ ਸੀ। ਲੈਕਚਰ ਦਿੰਦੀ ਹੋਈ ਉਹ ਆਪਣੀਆਂ ਚੂੜੀਆਂ ਲਾਹ ਲਾਹ ਸੁਟਦੀ ਅਤੇ ਆਖਦੀ, "ਜੋ ਦੇਸ਼ ਲਈ ਮਰ ਮਿਟਣ ਤੋਂ ਡਰਦਾ ਹੈ, ਉਹ ਇਹ ਚੂੜੀਆਂ, ਪਾ ਕੇ ਘਰ ਬੈਠ ਜਾਵੇ, ਅਸੀਂ ਤੀਵੀਆਂ ਮੈਦਾਨ ਵਿਚ ਨਿਤਰਾਂਗੀਆਂ।" ਸਚਮੁੱਚ ਹੀ ਉਹ ਖਾਲਸੇ ਦੀ ਮਾਈ ਭਾਗੋ ਬਣੀ ਪਈ ਸੀ।

ਸਰਦਾਰ ਜਵਾਲਾ ਸਿੰਘ ਦਾ ਜਥਾ ਅਜੇ ਹਾਂਗਕਾਂਗ ਹੀ ਅਟਕਿਆ ਹੋਇਆ ਸੀ ਕਿ ਕਾਮਾ-ਗਾਟਾਮਾਰੂ ਦੇ ਨਿਹੱਥੇ ਮੁਸਾਫ਼ਰਾਂ ਉਤੇ ਬਜ ਬਜ ਘਾਟ ਉਤੇ ਚਲੀ ਗੋਲੀ ਦੀਆਂ ਖਬਰਾਂ ਪੁਜ ਗਈਆਂ। ਫਿਰ ਕੀ ਸੀ ? ਭਾਰਤੀਆਂ ਦਾ ਲਹੂ ਉਬਾਲੇ ਖਾਣ ਲੱਗ ਪਿਆ। ਜੁਸ਼ੀਲੇ ਲੈਕਚਰਾਰ ਇਕ ਇਕ ਬਦਲੇ ਸੈਂਕੜੇ ਤੇ ਹਜ਼ਾਰਾਂ ਜਾਨਾਂ ਲੈਣ ਦੇ ਪ੍ਰਣ ਕਰਦੇ ਨਾ ਥਕਦੇ।

'ਐਲਾਨਿ ਜੰਗ' ਦੀਆਂ ਖਬਰਾਂ ਭਾਰਤ ਸਰਕਾਰ ਤਕ ਵੀ ਪੁੱਜ ਗਈਆਂ। ਉਹ ਬਾਹਰੋਂ ਆਉਣ ਵਾਲੇ ਹਰੇਕ ਭਾਰਤੀ ਉਤੇ ਪਾਬੰਦੀ ਲਾਉਣੀ ਚਾਹੁੰਦੀ ਸੀ। ਬੰਦਰਗਾਹਾਂ ਉਤੇ ਤਲਾਸ਼ੀਆਂ ਅਤੇ ਹੋਰ ਪਾਬੰਦੀਆਂ ਦੇ ਪਰਬੰਧ ਪੱਕੇ ਕਰਨ ਲਈ ਬਾਹਰੋਂ ਆਉਣ ਵਾਲੇ ਜਹਾਜ਼ਾਂ ਦੀ ਆਵਾ-ਜਾਈ ਕੁਝ ਦਿਨਾਂ ਲਈ ਬੰਦ ਕਰ ਦਿਤੀ ਗਈ। ਜਹਾਜ਼ ਜਿਥੇ ਜਿਥੇ ਖੜੇ ਸਨ, ਉਨ੍ਹਾਂ ਨੂੰ ਉਥੇ ਉਥੇ ਅਟਕਾਈ ਰੱਖਣ ਦੀਆਂ ਹਦਾਇਤਾਂ ਭੇਜ ਦਿਤੀਆਂ ਗਈਆਂ। ਅਜਿਹੇ ਹਾਲਾਤ ਵਿਚ ਹਾਂਗਕਾਂਗ ਤੋਂ ਕੋਈ ਵੀ ਜਹਾਜ਼ ਕਲਕਤੇ ਨੂੰ ਨਹੀਂ ਸੀ ਚਲ ਰਿਹਾ। ਸਰਦਾਰ ਜਵਾਲਾ ਸਿੰਘ ਹੁਰਾਂ ਨੂੰ ਦੋ ਹਫ਼ਤੇ ਹਾਂਗਕਾਂਗ ਹੀ ਅਟਕਣਾ ਪਿਆ। ਫਿਰ ਇਕ ਜਾਪਾਨੀ ਜਹਾਜ਼ ਮਿਲਿਆ ਅਤੇ ਉਹ ਵੀ ਕੇਵਲ ਸਿੰਘਾਪੁਰ ਤਕ ਹੀ। ਸਿੰਘਾਪੁਰ ਪੁੱਜ ਕੇ ਆਪ ਨੂੰ ਫਿਰ ਅੱਗੇ ਜਾਣ ਵਾਲੇ ਜਹਾਜ਼ ਦੀ ਉਡੀਕ ਕਰਨੀ ਪਈ।

ਜਿਥੇ ਜਥਾ ਅਟਕਦਾ ਦੀਵਾਨ ਲੱਗ ਜਾਂਦੇ। ਅੰਗਰੇਜ਼ ਸਖਤੀਆਂ ਤੋਂ ਬਚਦੇ ਹੋਏ ਸਥਾਨਕ ਪਲਟਨਾਂ ਦੇ ਕਈ ਭਾਰਤੀ ਜਵਾਨ ਆਪਣੇ ਦੇਸ਼ ਵਾਸੀਆਂ ਦੇ ਵਿਚਾਰ ਸੁਣਨ ਲਈ ਦੀਵਾਨਾਂ ਵਿਚ ਚਲੇ ਜਾਂਦੇ ਤੇ ਇਨਕਲਾਬੀ ਪਰੋਗਰਾਮਾਂ ਨਾਲ ਕੀਲੇ ਜਾਂਦੇ। ਸਿੰਘਾਪੁਰ ਵੀ ਇਨਕਲਾਬੀ ਪਰੋਗਰਾਮ ਦਾ ਪਰਵਾਹ ਜਾਰੀ ਰਿਹਾ। ਰਾਜਪੂਤ ਮੁਸਲਮ ਰੈਜਮੈਂਟ ਇਨ੍ਹਾਂ ਦਿਨਾਂ

ਵਿਚ ਸਿੰਘਾਪੁਰ ਸੀ । ਉਸਦੇ ਜਵਾਨ ਹਨੇਰੇ ਸਵੇਰੇ ਗਦਰੀ ਇਨਕਲਾਬੀਆਂ ਨੂੰ ਮਿਲਦੇ ਰਹੇ ਜਿਸ ਦਾ ਫਲ ਸਰੂਪ ਮੌਕਾ ਪੈਣ ਤੇ ਇਸ ਰੈਜਮੈਂਟ ਨੇ ਗਦਰ ਮਚਾ ਦਿਤਾ ਤੇ ਪੂਰੇ ਅੱਠ ਦਿਨ ਸਿੰਘਾਪੁਰ ਉਤੇ ਆਪਣਾ ਕਬਜ਼ਾ ਜਮਾਈ ਰਖਿਆ ।

ਸਿੰਘਾਪੁਰ ਤੋਂ ਤੋਸ਼ਾਮਾਰੂ ਨਾਂ ਦਾ ਜਹਾਜ਼ ਮਿਲਿਆ । ਪੀਨਾਂਗ ਪਹੁੰਚ ਕੇ ਇਸ ਨੂੰ ਵੀ ਅਟਕਾ ਲਿਆ ਗਿਆ । ਜਹਾਜ਼ ਨੂੰ ਕਿਉਂ ਅਟਕਾਇਆ ਗਿਆ ਹੈ ? ਕਿੰਨੇ ਦਿਨਾਂ ਲਈ ਅਟਕਾਇਆ ਗਿਆ ਹੈ ? ਕੋਈ ਕੁਝ ਨਹੀਂ ਸੀ ਦਸਦਾ । ਜਹਾਜ਼ ਦੇ ਕੈਪਟਨ ਨੂੰ ਪੁਛਣ ਤੇ ਪਤਾ ਲੱਗਾ ਕਿ ਜਦ ਤਕ ਪੀਨਾਂਗ ਦਾ ਰੈਜ਼ੀਡੈਂਟ ਤੁਰਨ ਦੀ ਆਗਿਆ ਨਹੀਂ ਦੇਵੇਗਾ ਜਹਾਜ਼ ਇਥੇ ਹੀ ਅਟਕਿਆ ਰਹੇਗਾ । ਪੀਨਾਂਗ ਗੁਰਦੁਆਰੇ ਵਿਚ ਦੀਵਾਨ ਲਗਣੇ ਸ਼ੁਰੂ ਹੋ ਗਏ । ਜਹਾਜ਼ ਦੇ ਰੋਕਣ ਨਾਲ ਭਾਰਤੀਆਂ ਦਾ ਜੋਸ਼ ਹੋਰ ਵੀ ਭੜਕ ਉਠਿਆ । ਇਨ੍ਹਾਂ ਦਿਨਾਂ ਵਿਚ ਹਾਂਗਕਾਂਗ ਤੋਂ ਚਲਿਆ ਹੋਇਆ ਪਸ਼ੀਮਾ ਮਾਰੂ ਜਹਾਜ਼ ਵੀ ਪੁੱਜ ਗਿਆ । ਲਗ ਪਗ ਦੋ ਸੌ ਦੇ ਨੇੜੇ ਭਾਰਤੀ ਮੁਸਾਫ਼ਰ ਇਕੱਠੇ ਹੋ ਗਏ । ਲੜਾਈ ਦੇ ਦਿਨ ਹੋਣ ਕਰਕੇ ਕਈ ਭਾਰਤੀ ਪਲਟਣਾਂ ਨੂੰ ਇਧਰੋਂ ਉਧਰ ਆਉਂਦਿਆਂ ਜਾਂਦਿਆਂ ਇਥੇ ਰੁਕਣਾ ਪੈ ਜਾਂਦਾ ਸੀ । ਇਨ੍ਹਾਂ ਦਿਨਾਂ ਵਿਚ 'ਐਮਡੈਨ' ਨਾਂ ਦੀ ਜਰਮਨ ਡੁਬਕਣੀ ਬੇੜੀ ਇਸ ਸਮੁੰਦਰ ਵਿਚ ਚੱਕਰ ਲਾਉਂਦੀ ਹੋਈ ਦੁਸ਼ਮਣ ਦੇ ਜਹਾਜ਼ਾਂ ਨੂੰ ਡੁਬੋ ਰਹੀ ਸੀ । ਉਸਦਾ ਡਰ ਅਨੁਭਵ ਕਰਦਿਆਂ ਹੋਇਆਂ ਵੀ ਜੰਗੀ ਸਾਮਾਨ ਵਾਲੇ ਜਹਾਜ਼ ਕਈ ਕਈ ਦਿਨ ਬੰਦਰਗਾਹਾਂ ਉਤੇ ਹੀ ਅਟਕੇ ਰਹਿੰਦੇ ਸਨ । ਗਦਰੀ ਆਗੂ ਨਿਸ਼ੰਗ ਹੋ ਕੇ ਟੋਲੀਆਂ ਬਣਾ ਬਣਾ ਸ਼ਹਿਰ ਵਿਚ ਫਿਰਦੇ ਤੇ ਪਲਟਣਾਂ ਦੇ ਜਵਾਨਾਂ ਨੂੰ ਆਪਣੇ ਪਰੋਗਰਾਮ ਤੋਂ ਸੂਚਿਤ ਕਰ ਕੇ ਗਦਰ ਮਚਾਉਣ ਦਾ ਸੁਝਾਓ ਦਿੰਦੇ । ਇਕ ਦਿਨ ਗੁਰਦੁਆਰੇ ਵਿਚ ਲੈਕਚਰ ਦਿੰਦਿਆਂ ਹੋਇਆਂ ਸਰਦਾਰ ਜਵਾਲਾ ਸਿੰਘ ਨੇ ਸੁਝਾਓ ਦਿਤਾ ਕਿ ਜੇਕਰ ਇਥੋਂ ਦੇ ਅੰਗਰੇਜ਼ ਰੈਜ਼ੀ-ਡੈਂਟ ਨੇ ਸਾਡਾ ਜਹਾਜ਼ ਅੱਗੇ ਨਾ ਜਾਣ ਦਿਤਾ ਤਾਂ ਅਸੀਂ ਇਥੇ ਉਤਰ ਕੇ ਹੀ ਦੇਸੀ ਪਲਟਨਾਂ ਨੂੰ ਆਪਣੇ ਨਾਲ ਰਲਾ ਕੇ ਗਦਰ ਮਚਾ ਦਿਆਂਗੇ ।

'ਤੋਸ਼ਾਮਾਰੂ' ਦੇ ਪਰੋਗਰਾਮ ਦਾ ਕੋਈ ਪਤਾ ਨਾ ਲੱਗਾ । ਇਕ ਦਿਨ ਸਰਦਾਰ ਜਵਾਲਾ ਸਿੰਘ ਜੀ ਆਪਣੇ ਪੰਜ ਸੱਤ ਸਾਥੀਆਂ ਨੂੰ ਨਾਲ ਲੈ ਕੇ ਪੀਨਾਂਗ ਦੇ ਰੈਜ਼ੀਡੈਂਟ ਦੇ ਦਫ਼ਤਰ ਚਲੇ ਗਏ । ਦਫ਼ਤਰ ਦੀ ਇਮਾਰਤ ਕਿਲ੍ਹੇ ਵਾਂਗ ਘਿਰੀ ਹੋਈ ਸੀ ਤੇ ਬਾਹਰ ਗੇਟ ਉਤੇ ਚਾਰ ਸਿੱਖ ਸਿਪਾਹੀਆਂ ਦਾ ਪਹਿਰਾ ਸੀ । ਸਰਦਾਰ ਜੀ ਨੇ ਡਿਊਟੀ ਦੇ ਰਹੀ ਗਾਰਦ ਨੂੰ ਜਾ ਫਤੇਹ ਬੁਲਾਈ ਤੇ ਆਪਣਾ ਮਨੋਰਥ ਦਸਦਿਆਂ ਹੋਇਆਂ ਰੈਜ਼ੀਡੈਂਟ ਬਾਰੇ ਪੁਛ ਗਿਛ ਕੀਤੀ । ਪਤਾ ਲੱਗਾ ਕਿ ਅੰਗਰੇਜ਼ ਰੈਜ਼ੀ-ਡੈਂਟ ਨੂੰ ਮਿਲਣਾ ਕੋਈ ਸੌਖਾ ਜਿਹਾ ਕੰਮ ਨਹੀਂ । ਪਹਿਲਾਂ ਅਰਜ਼ੀ ਦਿਉ ਤੇ ਫਿਰ ਮਿਲਣੀ ਦਾ ਸਮਾਂ ਨਿਸਚਿਤ ਕਰ ਕੇ ਹੀ ਉਸ ਨੂੰ ਮਿਲਿਆ ਜਾ ਸਕਦਾ ਹੈ । ਸਰਦਾਰ ਜੀ ਅਜਿਹੀਆਂ ਕਾਰ-ਵਾਈਆਂ ਵਿਚ ਨਹੀਂ ਸਨ ਪੈਣਾ ਚਾਹੁੰਦੇ । ਉਨ੍ਹਾਂ ਨੇ ਸਿੱਖ ਭਰਾਵਾਂ ਨੂੰ ਪਰੇਰਨਾ ਸ਼ੁਰੂ ਕੀਤਾ । ਇਕ ਸਿਪਾਹੀ ਨੇ ਦਸਿਆ ਕਿ ਰੈਜ਼ੀਡੈਂਟ ਸਾਹਿਬ ਇਸ ਵੇਲੇ ਦਫ਼ਤਰ ਵਿਚ ਨਹੀਂ ਹਨ, ਦੁਪਹਿਰ ਦਾ ਖਾਣਾ ਖਾਣ ਗਏ ਹੋਏ ਹਨ, ਇਕ ਵਜੇ ਮੁੜਨਗੇ । ਸਰਦਾਰ ਜੀ ਨੇ ਉਥੇ ਹੀ ਡੇਰਾ ਲਾ ਲਿਆ । ਠੀਕ ਇਕ ਵਜੇ ਰੈਜ਼ੀਡੈਂਟ ਦੀ ਕਾਰ ਬਾਹਰ ਆਈ । ਸਰਦਾਰ ਜੀ ਪੁਲਸ ਪਹਿਰੇ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਸਾਥੀਆਂ ਸਮੇਤ ਕਾਰ ਦੇ ਪਿਛੇ ਦੌੜ ਗਏ । ਰੈਜ਼ੀਡੈਂਟ ਕਾਰ ਵਿਚੋਂ ਨਿਕਲ ਕੇ ਆਪਣੇ ਦਫਤਰ ਵਿਚ ਜਾ ਵੜਿਆ । ਇਹ ਵਾਹੋਦਾਹੀ ਉਸ ਦੇ ਪਿਛੇ ਤੁਰਦੇ ਗਏ । ਦਫਤਰ

ਵਿਚ ਕੰਮ ਕਰਨ ਵਾਲੇ ਡੇਢ ਦੋ ਸੌ ਕਲਰਕ ਇਨ੍ਹਾਂ ਨੂੰ ਅੱਗੇ ਜਾਣ ਤੋਂ ਰੋਕਣ ਲਈ ਉਠ ਖੜੇ ਹੋਏ। ਦਫਤਰ ਵਿਚ ਰੌਲਾ ਜਿਹਾ ਪੈ ਗਿਆ। ਘਬਰਾਇਆ ਹੋਇਆ ਰੈਜ਼ੀਡੈਂਟ ਬਾਹਰ ਨਿਕਲਿਆ ਸਰਦਾਰ ਜਵਾਲਾ ਸਿੰਘ ਨੇ ਅੱਗੇ ਹੋ ਕੇ ਸਾਰੀ ਗੱਲ ਬਾਤ ਕੀਤੀ। ਰੈਜ਼ੀਡੈਂਟ ਨੇ ਉਸੇ ਵੇਲੇ ਆਪਣੇ ਸਕੱਤਰ ਨੂੰ ਬੁਲਾ ਕੇ ਜਹਾਜ਼ ਦਾ ਪਤਾ ਕਰਨ ਲਈ ਹਦਾਇਤ ਕਰ ਦਿਤੀ। ਮੌਕਾ ਪਾ ਕੇ ਇਨ੍ਹਾਂ ਨੇ ਰੈਜ਼ੀਡੈਂਟ ਦੇ ਸਕੱਤਰ ਨਾਲ ਖਰਚੇ ਦੀ ਗੱਲ ਵੀ ਤੋਰ ਲਈ ਅਤੇ ਕਿਹਾ :

"ਅਸੀਂ ਦੋ ਸੌ ਭਾਰਤੀ ਕਈ ਦਿਨਾਂ ਤੋਂ ਇਥੇ ਅਟਕੇ ਹੋਏ ਹਾਂ। ਸਾਡਾ ਖਰਚਾ ਮੁਕ ਗਿਆ ਹੈ। ਸਰਕਾਰ ਸਾਨੂੰ ਖਰਚਾ ਦੇਵੇ।"

"ਸਰਕਾਰ ਦਾ ਕੋਈ ਅਜਿਹਾ ਕਾਨੂੰਨ ਨਹੀਂ ਕਿ ਯਾਤਰੀਆਂ ਨੂੰ ਖਰਚਾ ਦਿਤਾ ਜਾਵੇ। ਯਾਤਰੂ ਆਪਣੇ ਖਰਚ ਦੇ ਆਪ ਜ਼ਿਮੇਂਵਾਰ ਹੁੰਦੇ ਹਨ।" ਸਕੱਤਰ ਨੇ ਸਰਕਾਰੀ ਨੀਤੀ ਉਤੇ ਚਾਨਣ ਪਾਉਂਦਿਆਂ ਹੋਇਆਂ ਕਿਹਾ।

"ਅਸੀਂ ਸਾਰੇ ਆਪੋ ਆਪਣਾ ਖਰਚ ਲੈ ਕੇ ਅਮਰੀਕਾ ਤੋਂ ਚਲੇ ਸਾਂ। ਇਥੇ ਚਾਰ ਦਿਨ ਬੇਲੋੜਾ ਅਟਕਣ ਨਾਲ ਸਾਡਾ ਖਰਚ ਵਧ ਗਿਆ ਹੈ। ਉਸ ਦਾ ਕੌਣ ਜ਼ਿਮੇਂਵਾਰ ਹੈ ?"

"ਖਰਚ ਕਰਨ ਵਾਲੇ, ਤੁਸੀਂ ਆਪ ਜ਼ਿਮੇਂਵਾਰ ਹੋ, ਨਾ ਕਿ ਸਰਕਾਰ।"

"ਯਾਤਰੂਆਂ ਦਾ ਇਸ ਵਿਚ ਕੀ ਦੋਸ਼ ਹੈ ?"

"... ... ... ... ... ..."

"ਜਿੰਨੇ ਦਿਨ ਬੇਲੋੜਾ ਜਹਾਜ਼ ਇਥੇ ਅਟਕਾਇਆ ਜਾਵੇਗਾ। ਮੁਸਾਫ਼ਰਾਂ ਦੇ ਵਧੇ ਹੋਏ ਖਰਚ ਦੀ ਜ਼ਿਮੇਂਵਾਰ ਸਰਕਾਰ ਹੋਵੇਗੀ। ਅਸੀਂ ਇਹ ਖਰਚ ਸਰਕਾਰ ਪਾਸੋਂ ਵਸੂਲ ਕਰਾਂਗੇ," ਸਰਦਾਰ ਜੀ ਆਪਣੇ ਹੱਕਾਂ ਦੀ ਪਰੋੜ੍ਹਤਾ ਕਰਦੇ ਹੋਏ ਕਹਿੰਦੇ ਗਏ।

ਸਕੱਤਰ ਇਨ੍ਹਾਂ ਭਾਰਤੀਆਂ ਦਾ ਹਠ ਵੇਖ ਕੇ ਅੰਦਰ ਚਲਾ ਗਿਆ ਤੇ ਰੈਜ਼ੀਡੈਂਟ ਨਾਲ ਗੱਲ ਬਾਤ ਕਰਨ ਤੋਂ ਉਰਪੰਤ ਥੋੜ੍ਹੀ ਦੇਰ ਬਾਅਦ ਸਰਦਾਰ ਜਵਾਲਾ ਸਿੰਘ ਅਤੇ ਇਕ ਹੋਰ ਸਾਥੀ ਨੂੰ ਗੱਲਬਾਤ ਕਰਨ ਲਈ ਅੰਦਰ ਬੁਲਾ ਲਿਆ। ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਦੋ ਸੌ ਆਦਮੀਆਂ ਲਈ. ਇਕ ਰੁਪੈਆ ਪ੍ਰਤੀ ਆਦਮੀ, ਪ੍ਰਤੀ ਦਿਨ ਦੇ ਹਿਸਾਬ 800 ਰੁਪਏ ਦਾ ਚੈੱਕ ਇਨ੍ਹਾਂ ਦੇ ਹਵਾਲੇ ਕਰ ਦਿਤਾ ਗਿਆ। ਸਰਦਾਰ ਜੀ ਰੈਜ਼ੀਡੈਂਟ ਦਾ ਧੰਨਵਾਦ ਕਰਦੇ ਹੋਏ ਦਫ਼ਤਰ 'ਚੋਂ ਬਾਹਰ ਨਿਕਲ ਆਏ। ਉਸੇ ਦਿਨ ਸ਼ਾਮ ਨੂੰ ਤੋਸ਼ਾਮਾਰੂ ਕਲਕੱਤੇ ਵਲ ਤੁਰ ਪਿਆ।

29 ਅਕਤੂਬਰ ਨੂੰ ਜਹਾਜ਼ ਕਲਕੱਤੇ ਦੀ ਬੰਦਰਗਾਹ ਉਤੇ ਜਾ ਲੱਗਾ। ਦਗੜ ਦਗੜ ਕਰਦੀ ਹੋਈ ਪੁਲਸ ਗਾਰਦ ਜਹਾਜ਼ ਵਿਚ ਚੜ੍ਹ ਆਈ ਤੇ ਤਲਾਸ਼ੀਆਂ ਸ਼ੁਰੂ ਹੋ ਗਈਆਂ। ਸਾਰੇ ਮੁਸਾਫ਼ਰਾਂ ਦੇ ਨਾਂ ਪਤਿਆਂ ਦੀਆਂ ਸੂਚੀਆਂ ਤਿਆਰ ਹੋ ਗਈਆਂ। ਉਨ੍ਹਾਂ ਨੂੰ ਜਹਾਜ਼ 'ਚੋਂ ਉਤਾਰ ਕੇ ਪੁਲਸ ਪਹਿਰੇ ਹੇਠ ਰੇਲਵੇ ਸਟੇਸ਼ਨ ਤਕ ਲਿਜਾਇਆ ਗਿਆ। ਪੰਜਾਬ ਨੂੰ ਜਾਣ ਵਾਲੀ ਗੱਡੀ ਤਿਆਰ ਖੜੀ ਸੀ। ਸਭ ਮੁਸਾਫ਼ਰ ਗੱਡੀ ਵਿਚ ਸਵਾਰ ਹੋ ਗਏ ਤੇ ਗੋਰਖਾ ਫੌਜ ਦੇ ਪਹਿਰੇ ਹੇਠ ਸਪੈਸ਼ਲ ਗੱਡੀ ਆਪਣਾ ਪੰਧ ਮੁਕਾ ਕੇ ਲੁਧਿਆਣੇ ਆ ਰੁਕੀ।

ਪਰਦੇਸਾਂ ਵਿਚੋਂ ਪਰਤਣ ਵਾਲੇ ਭਾਰਤੀਆਂ ਵਿਚੋਂ ਬਹੁਤੀ ਸੰਖਿਆ ਪੰਜਾਬੀਆਂ ਦੀ ਸੀ। ਇਸ ਲਈ ਉਨ੍ਹਾਂ ਬਾਰੇ ਪੁਛ ਪੜਤਾਲ ਕਰਨ ਲਈ ਲੁਧਿਆਣੇ ਵਿਚ ਇਕ 'ਕੇਂਦਰੀ ਦਫ਼ਤਰ

ਪੁਛ ਪੜਤਾਲਾਂ ਖੋਲ੍ਹਿਆ ਗਿਆ ਸੀ। ਬਾਹਰੋਂ ਆਉਣ ਵਾਲੇ ਹਰੇਕ ਪੰਜਾਬੀ ਨੂੰ ਇਥੇ ਪੇਸ਼ ਹੋਣਾ ਪੈਂਦਾ ਸੀ। ਦਫ਼ਤਰ ਦੇ ਅਧਿਕਾਰੀ ਉਸ ਬਾਬਤ ਚੰਗੀ ਤਰ੍ਹਾਂ ਪੁਛ ਪੜਤਾਲ ਕਰ ਕੇ ਉਸ ਸੰਬੰਧੀ ਲੋੜੀਂਦੀ ਕਾਰਵਾਈ ਕਰਨ ਲਈ ਸਰਕਾਰ ਪਾਸ ਸਿਫ਼ਾਰਸ਼ ਕੀਤਾ ਕਰਦੇ ਸਨ। ਸਰਦਾਰ ਜਵਾਲਾ ਸਿੰਘ ਨੂੰ ਕੁਝ ਦਿਨ ਲੁਧਿਆਣੇ ਰਖ ਕੇ ਮਿੰਟਗੁਮਰੀ ਜੇਲ੍ਹ ਵਿਚ ਭੇਜ ਦਿਤਾ ਗਿਆ।

ਜੇਲ੍ਹ ਵਿਚ ਰੋਟੀ ਬੜੀ ਗੰਦੀ ਮਿਲਦੀ ਸੀ। ਆਟਾ ਸੁਧੀ ਕਿਰਕ, ਜਿਵੇਂ ਆਟਾ ਥੋੜ੍ਹਾ ਹੋਵੇ ਤੇ ਰੇਤ ਬਹੁਤੀ। ਮੂੰਹ ਵਿਚ ਪਾਈ ਹੋਈ ਗਰਾਹੀ ਬਾਹਰ ਨੂੰ ਆਉਂਦੀ ਸੀ। ਸਰਦਾਰ ਜਵਾਲਾ ਸਿੰਘ ਨੇ ਹੋਰਨਾਂ ਸਾਥੀਆਂ ਨਾਲ ਸਲਾਹ ਕਰ ਕੇ ਭੁੱਖ ਹੜਤਾਲ ਕਰ ਦਿਤੀ। ਤੀਜੇ ਦਿਨ ਡਿਪਟੀ ਕਮਿਸ਼ਨਰ ਆਪ ਜੇਲ੍ਹ ਅੰਦਰ ਆਇਆ। ਰੋਟੀ ਨਾ ਖਾਣ ਦਾ ਕਾਰਨ ਪੁਛਿਆ। ਇਨ੍ਹਾਂ ਨੇ ਜੇਲ੍ਹ ਵਿਚ ਦਿਤੀ ਜਾਣ ਵਾਲੀ ਖ਼ੁਰਾਕ ਦੀ ਹਾਲਤ ਦੱਸੀ। ਡਿਪਟੀ ਕਮਿਸ਼ਨਰ ਨੂੰ ਕਹਿਣ ਸੁਣਨ ਨਾਲ ਰੋਟੀ ਦੀ ਹਾਲਤ ਪਹਿਲਾਂ ਨਾਲੋਂ ਜ਼ਰਾ ਚੰਗੀ ਹੋ ਗਈ।

ਗਦਰ ਲਹਿਰ ਫੇਲ੍ਹ ਹੋ ਚੁਕੀ ਸੀ। ਹੁਣ ਸਰਕਾਰ ਗਰਿਫਤਾਰ ਕੀਤੇ ਹੋਏ ਕੈਦੀਆਂ ਉਤੇ ਮੁਕੱਦਮੇ ਚਲਾਉਣਾ ਚਾਹੁੰਦੀ ਸੀ। ਸੈਂਟਰਲ ਜੇਲ੍ਹ ਲਾਹੌਰ ਵਿਚ ਹੀ ਸਪੈਸ਼ਲ ਕੋਰਟ ਕਾਇਮ ਕੀਤੀ ਗਈ ਤੇ ਬਾਹਰ ਦੀਆਂ ਸਾਰੀਆਂ ਜੇਲ੍ਹਾਂ ਵਿਚੋਂ ਉਹ ਕੈਦੀ ਲਾਹੌਰ ਬੁਲਾ ਲਏ ਗਏ ਜਿਨ੍ਹਾਂ ਤੇ ਪਹਿਲਾ ਮੁਕੱਦਮਾ ਚਲਾਇਆ ਜਾਣਾ ਸੀ। ਬਾਬਾ ਜਵਾਲਾ ਸਿੰਘ ਇਨ੍ਹਾਂ ਵਿਚੋਂ ਇਕ ਸਨ। ਉਨ੍ਹਾਂ ਨੂੰ ਵੀ ਲਾਹੌਰ ਬਦਲ ਦਿਤਾ ਗਿਆ।

ਸੈਂਟਰਲ ਜੇਲ੍ਹ ਉਨ੍ਹਾਂ ਦਿਨਾਂ ਵਿਚ ਦੋ ਵਡੇ ਇਹਾਤਿਆਂ, ਚੋਦਾਂ ਅਤੇ ਸੋਲਾਂ ਨੰਬਰ, ਵਿਚ ਵੰਡੀ ਹੋਈ ਹੁੰਦੀ ਸੀ ਤੇ ਹਰੇਕ ਨੰਬਰ ਵਿਚ ਕੋਠੀਆਂ ਦੀਆਂ ਕਤਾਰਾਂ ਦੀਆਂ ਕਾਤਰਾਂ ਸਨ। ਇਕ ਦਿਨ ਕੈਦੀ ਦੁਪਹਿਰ ਦੀ ਰੋਟੀ ਖਾ ਕੇ ਵਿਹਲੇ ਹੋਏ ਹੀ ਸਨ ਕਿ ਸਭ ਨੂੰ ਇਹਾਤਾ ਨੰਬਰ ਚੋਦਾਂ ਵਿਚ ਇਕੱਠੇ ਹੋਣ ਦਾ ਹੁਕਮ ਆ ਗਿਆ। ਕੋਠੀਆਂ ਖੋਲ੍ਹ ਦਿਤੀਆਂ ਗਈਆਂ। ਬਾਬਾ ਜੀ ਅਤੇ ਉਨ੍ਹਾਂ ਦੇ ਹੋਰ ਸਾਥੀ ਵੀ ਚੋਦਾਂ ਨੰਬਰ ਦੇ ਇਹਾਤੇ ਵੱਲ ਤੁਰ ਪਏ। ਸਭ ਕੈਦੀਆਂ ਨੂੰ ਇਕ ਕਤਾਰ ਵਿਚ ਬੈਠਣ ਦਾ ਹੁਕਮ ਹੋ ਗਿਆ। ਕੈਦੀ ਹੈਰਾਨ ਸਨ ਕਿ ਕੀ ਤਾਮਾਸ਼ਾ ਹੋਣ ਵਾਲਾ ਹੈ। ਉਹ ਆਪੋ ਵਿਚ ਘੁਸਰ ਮੁਸਰ ਕਰਦੇ ਪਰੰਤੂ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ। ਇੰਨੇ ਨੂੰ ਸਾਹਮਣਿਉਂ ਕੁਝ ਅਫਸਰਾਂ ਦੀ ਇਕ ਟੋਲੀ ਆਉਂਦੀ ਹੋਈ ਦਿਸ ਪਈ। ਅੱਗੇ ਅੱਗੇ ਪੁਲਸ ਕਪਤਾਨ, ਸਰਕਾਰੀ ਵਕੀਲ ਮਿਸਟਰ ਪਿਟਮੈਨ, ਸੁਪ੍ਰਿਨਟੈਂਡੈਂਟ ਜੇਲ੍ਹ ਤੇ ਪਿਛੇ ਕੁਝ ਦੇਸੀ ਪੁਲਸ ਅਫਸਰ, ਸਿਪਾਹੀ ਤੇ ਦੋ ਚਾਰ ਹੋਰ ਬੰਦੇ। ਸਭ ਅਫ਼ਸਰ ਆਪੋ ਆਪਣੇ ਥਾਂ ਬੈਠ ਗਏ। ਨਾਲ ਵਾਲੇ ਬੰਦਿਆਂ ਨੂੰ ਜ਼ਰਾ ਦੁਰੇਡੇ ਬਿਠਾ ਦਿਤਾ ਗਿਆ।

ਬਾਬਾ ਜਵਾਲਾ ਸਿੰਘ ਨੇ ਦੂਰ ਬੈਠੇ ਹੋਏ ਆਦਮੀਆਂ ਉਤੇ ਪੜਚੋਲਵੀਂ ਨਜ਼ਰ ਸੁੱਟੀ। ਇਕ ਸੂਰਤ ਉਨ੍ਹਾਂ ਦੀ ਜਾਣੀ ਪਛਾਣੀ ਹੋਈ ਦਿਸ ਪਈ। ਇਹ ਸੀ ਰਾਜਪੂਤ ਅਮਰ ਸਿੰਘ ਜੋ ਕਦੀ ਯੁਗੰਤਰ ਆਸ਼ਰਮ ਵਿਚ ਕੰਮ ਕਰਿਆ ਕਰਦਾ ਸੀ। ਮੈਲੇ ਚਿਕੜ ਕਪੜੇ, ਪੀਲਾ ਭੂਕ, ਭਰਿਸ਼ਟਿਆ ਹੋਇਆ ਚਿਹਰਾ, ਸ਼ਰਮ ਨਾਲ ਉੱਧੀ ਪਾਈ ਬੈਠਾ ਸੀ। ਬਾਬਾ ਜੀ ਨੇ ਝੱਟ ਤਾੜ ਲਿਆ ਕਿ ਇਹ ਮੁਖਬਰ ਬਣ ਕੇ ਇਥੇ ਆਇਆ ਹੈ। ਉਨ੍ਹਾਂ ਦੇ ਅੰਦਰੋਂ ਸੁਭਾਵਕ ਹੀ ਲਾਹਨਤ ਭਰੀ ਫਿਟਕਾਰ ਨਿਕਲੀ।

ਅਮਰ ਸਿੰਘ ਦੇ ਨਾਲ ਹੀ ਭਾਈ ਮੂਲਾ ਸਿੰਘ ਬੈਠਾ ਸੀ ਜੋ ਬਾਬਾ ਜੀ ਦੀ ਸਿਆਣ ਵਿਚ ਤਾਂ ਨਾ ਆਇਆ ਪਰ ਉਨ੍ਹਾਂ ਦੇ ਨਾਲ ਬੈਠੇ ਕਈ ਸਾਥੀਆਂ ਨੇ ਪਛਾਣ ਲਿਆ। ਮੂਲਾ ਸਿੰਘ ਵੀ ਕਈ ਪਾਰਟੀ ਦੇ ਮੁਖ ਵਰਕਰਾਂ ਵਿਚੋਂ ਗਿਣਿਆ ਜਾਂਦਾ ਸੀ ਤੇ ਪਾਰਟੀ ਦੇ ਅੰਮ੍ਰਿਤਸਰ ਕੇਂਦਰ ਦੇ ਸਾਰੇ ਭੇਤ ਉਸ ਪਾਸ ਹੁੰਦੇ ਸਨ। ਹੁਣ ਉਹ ਵੀ ਰੱਬ ਦੀ ਫਿਟਕਾਰ ਦਾ ਮਾਰਿਆ ਹੋਇਆ ਸਿਰ ਹੇਠਾਂ ਸੁਟੀ ਬੈਠਾ ਸੀ।

ਸ਼ਨਾਖਤ ਦਾ ਕੰਮ ਸ਼ੁਰੂ ਹੋ ਗਿਆ। ਪਹਿਲਾਂ ਅਮਰ ਸਿੰਘ ਨੇ ਬੈਠੇ ਹੋਏ ਕੈਦੀਆਂ ਵਿਚੋਂ ਕੁਝ ਬੰਦੇ ਪਛਾਣੇ। ਫਿਰ ਮੂਲਾ ਸਿੰਘ ਦੀ ਵਾਰੀ ਆਈ। ਉਹ ਵੀ ਇਕ ਪਾਸਿਉਂ ਸ਼ੁਰੂ ਹੋ ਕੇ ਸਭ ਬੰਦੇ ਪਛਾਣਦਾ ਗਿਆ, ਪਰ ਭਾਈ ਪਰਮਾਨੰਦ ਦੇ ਲਾਗੋਂ ਇਉਂ ਲੰਘ ਗਿਆ, ਜਿਵੇਂ ਜਾਣਦਾ ਹੀ ਨਾ ਹੋਵੇ। ਉਸਨੂੰ ਫਿਰ ਇਕ ਵੇਰ ਪਿਛੇ ਮੋੜਿਆ ਗਿਆ ਤੇ ਐਤਕੀਂ ਪੁਲਸ ਦੀ ਸੈਨਤ ਨਾਲ ਭਾਈ ਪਰਮਾਨੰਦ ਦੀ ਸ਼ਨਾਖਤ ਵੀ ਕਰ ਦਿਤੀ। ਕੈਦੀਆਂ ਨੇ ਪੁਲਸ ਦੀ ਚਲਾਕੀ ਨੂੰ ਤਾੜਿਆ ਅਤੇ ਪੁਲਸ ਕਪਤਾਨ ਦੇ ਸਾਹਮਣੇ ਇਤਰਾਜ਼ ਵੀ ਕੀਤਾ ਪਰ ਕੋਈ ਸੁਣਵਾਈ ਨਾ ਹੋਈ।

ਦੂਜੇ ਦਿਨ ਫਿਰ ਸ਼ਨਾਖਤ ਦਾ ਕੰਮ ਅਰੰਭ ਹੋ ਗਿਆ। ਅੱਜ ਇਕ ਸਰਕਾਰੀ ਗਵਾਹ ਭਾਈ ਹਰੀ ਸਿੰਘ (ਲੁਧਿਆਣਾ) ਦੀ ਸ਼ਨਾਖਤ ਕਰਨ ਲਈ ਆਇਆ ਸੀ। ਸਭ ਕੈਦੀ ਕਤਾਰ ਵਿਚ ਬਿਠਾ ਦਿਤੇ ਗਏ। ਉਹ ਸਿਆਣ ਨਾ ਸਕਿਆ। ਮਿਸਟਰ ਪਿਟਮੈਨ ਨੇ ਉਸ ਨੂੰ ਫਿਰ ਮੋੜਿਆ ਤੇ ਨਾਲ ਹੀ ਇਸ਼ਾਰਾ ਕਰ ਕੇ ਸਮਝਾ ਦਿਤਾ। ਇਹ ਅਨਿਆਇ ਵੇਖ ਕੇ ਬਾਬਾ ਜਵਾਲਾ ਸਿੰਘ ਤੜਫ਼ ਉਠਿਆ:

"ਨੋ ਜਸਟਿਸ, ਨੋ ਜਸਟਿਸ।"

"ਚੁਪ ਰਹੋ।"

"ਮੈਂ ਕਿਉਂ ਚੁਪ ਰਹਾਂ, ਚੁਪ ਰਹੋ ਤੂੰ, ਜੋ ਨਿਆਂ ਦਾ ਗਲ ਵਢ ਰਿਹੈਂ"

ਸਰਕਾਰੀ ਵਕੀਲ ਪਿਟਮੈਨ ਅਤੇ ਬਾਬਾ ਜੀ ਵਿਚ 'ਤੂੰ ਤੂੰ ਮੈਂ ਮੈਂ' ਵਧ ਗਈ। ਪਿਟਮੈਨ ਨੇ ਹੱਤਕ ਦੀ ਸ਼ਕਾਇਤ ਅਦਾਲਤ ਦੇ ਸਾਹਮਣੇ ਪੇਸ਼ ਕਰ ਦਿਤੀ। ਬਾਬਾ ਜੀ ਨੇ ਫਿਰ ਅਦਾਲਤ ਦੇ ਸਾਹਮਣੇ ਗਰਜ ਕੇ ਕਿਹਾ, "ਸਾਡੇ ਲਈ ਫਾਂਸੀਆਂ ਤਿਆਰ ਹੋ ਰਹੀਆਂ ਹਨ ਤੇ ਸਾਨੂੰ ਬੋਲਣ ਦਾ ਵੀ ਹੱਕ ਨਹੀਂ! ਅਸੀਂ ਗਲਤ ਕਾਰਵਾਈ ਉਤੇ ਹਰ ਸਮੇਂ ਇਤਰਾਜ਼ ਕਰ ਸਕਦੇ ਹਾਂ।" ਜੱਜ ਗੁੱਸੇ ਵਿਚ ਆ ਗਿਆ ਤੇ ਉਸਨੇ ਬਾਬਾ ਜੀ ਨੂੰ ਤੀਹ ਬੈਂਤਾਂ ਦੀ ਸਜ਼ਾ ਦੇ ਦਿਤੀ। ਅਦਾਲਤ ਦੇ ਸਾਹਮਣੇ ਬੈਂਤ ਲਾਏ ਗਏ। ਸ਼ੇਰ ਦਿਲ ਜਵਾਲਾ ਸਿੰਘ ਨੇ 'ਸੀ' ਤਕ ਨਾ ਕੀਤੀ। ਹਸਦਿਆਂ ਹਸਦਿਆਂ ਬੈਂਤ ਖਾ ਲਏ। ਸਾਰੀ ਅਦਾਲਤ ਵਿਚ ਸਨਾਟਾ ਛਾ ਗਿਆ। ਸਾਰੀ ਜੇਲ੍ਹ ਵਿਚ ਨਰਾਜ਼ਗੀ ਦੀ ਲਹਿਰ ਫਿਰ ਗਈ। ਆਪਦੇ ਸਾਥੀਆਂ ਨੇ ਉੱਚੀ ਆਵਾਜ਼ ਵਿਚ ਨਾਹਰਾ ਲਾਇਆ, "ਇਹ ਅਦਾਲਤ ਨਹੀਂ, ਬੁੱਚੜਖਾਨਾ ਹੈ। ਅੱਜ ਤੋਂ ਅਸੀਂ ਇਸਦਾ ਉੱਕਾ ਬਾਈਕਾਟ ਕਰਦੇ ਹਾਂ। ਕੋਈ ਵਕੀਲ ਸਾਡੇ ਵਲੋਂ ਗਵਾਹਾਂ ਉਤੇ ਜਿਰਾ ਨਾ ਕਰੇ।"

ਇਕ ਸਰਕਾਰੀ ਗਵਾਹ, ਭਾਈ ਜਗਤ ਸਿੰਘ ਦੀ ਸ਼ਨਾਖਤ ਕਰਨ ਲਈ ਬੁਲਾਇਆ ਗਿਆ। ਗਵਾਹ ਨੂੰ ਪਹਿਲਾਂ ਹੀ ਸਿਖਾਇਆ ਗਿਆ ਸੀ ਕਿ ਜਗਤ ਸਿੰਘ ਦੇ ਮੱਥੇ ਉਤੇ ਇਕ ਗੁਮੀ ਹੈ। ਸਾਰੇ ਕੈਦੀ ਕਤਾਰ ਵਿਚ ਬੈਠੇ ਹੋਏ ਸਨ। ਸਾਰਿਆਂ ਨੇ ਪੱਗਾਂ ਇਸ ਤਰ੍ਹਾਂ ਸਿਰਾਂ ਉਤੇ ਵਲ੍ਹੇਟ

ਲਈਆਂ ਜਿਵੇਂ ਮੜ੍ਹਾਸੇ ਬੱਧੇ ਹੋਏ ਹੋਣ। ਭਾਈ ਜਗਤ ਸਿੰਘ ਦੀ ਗੁੰਮੀ ਵੀ ਪੱਗ ਹੇਠ ਲੁਕ ਗਈ। ਗਵਾਹ ਸਾਰੀ ਕਤਾਰ ਦੇ ਅਗੋਂ ਦੀ ਲੰਘ ਗਿਆ ਪਰ ਭਾਈ ਜਗਤ ਸਿੰਘ ਉਸਦੀ ਪਛਾਣ ਵਿਚ ਨਾ ਆਇਆ। ਸਰਕਾਰੀ ਵਕੀਲ ਨੇ ਉਸ ਨੂੰ ਫਿਰ ਇਕ ਵੇਰ ਪਿਛਾਂਹ ਮੋੜਿਆ, ਸੰਕੇਤ ਵੀ ਕੀਤੇ ਪਰੰਤੂ ਉਹ ਅਜੇ ਵੀ ਭਾਈ ਜਗਤ ਸਿੰਘ ਨੂੰ ਨਾ ਪਛਾਣ ਸਕਿਆ। ਸ਼ਨਾਖਤੀ ਪਰੇਡ ਖਤਮ ਹੋ ਗਈ। ਮਿਸਟਰ ਪਿਟਮੈਨ ਨੂੰ ਗਵਾਹ ਦੀ ਬੇਸਮਝੀ ਉਤੇ ਬਹੁਤ ਖਿਝ ਆਈ। ਅਗਲੇ ਦਿਨ ਫਿਰ ਸ਼ਨਾਖਤੀ ਪਰੇਡ ਰਖੀ ਗਈ। ਹੁਣ ਪੁਲਸ ਨੇ ਆਪਣੇ ਗਵਾਹ ਨੂੰ ਖੂਬ ਚੰਗੀ ਤਰ੍ਹਾਂ ਪੜ੍ਹਾ ਦਿਤਾ ਹੋਇਆ ਸੀ। ਉਹ ਪੁਲਸ ਦੇ ਇਸ਼ਾਰੇ ਨੂੰ ਸਮਝਦਾ ਹੋਇਆ ਫਟਾ ਫਟ ਭਾਈ ਜਗਤ ਸਿੰਘ ਨੂੰ ਪਛਾਣ ਗਿਆ।

ਗਵਾਹੀਆਂ ਭੁਗਤ ਗਈਆਂ। ਮੁਕੱਦਮੇ ਦੀ ਕਾਰਵਾਈ ਖਤਮ ਹੋ ਗਈ। ਮਿਸਲ ਦਾ ਪੇਟ ਚੰਗੀ ਤਰ੍ਹਾਂ ਭਰ ਗਿਆ। 13 ਸਤੰਬਰ 1915 ਨੂੰ ਮੁਕੱਦਮੇ ਦਾ ਫੈਸਲਾ ਸੁਣਾਇਆ ਜਾਣਾ ਸੀ। ਹਥਿਆਰਬੰਦ ਪੁਲਸ ਦੀ ਹੇੜ ਦੀ ਹੇੜ ਦਗੜ ਦਗੜ ਕਰਦੀ ਜੇਲ੍ਹ ਵਿਚ ਆ ਵੜੀ। ਜੇਲ੍ਹ ਤੋਂ ਬਾਹਰ ਵੀ ਚਾਰ ਚੁਫੇਰੇ ਦੂਰ ਤਕ ਕਰੜਾ ਪਹਿਰਾ ਲਗ ਗਿਆ। ਪੁਲਸ ਤੋਂ ਬਿਨਾਂ ਮਦਰਾਸੀਆਂ ਦੀ ਇਕ ਪਲਟਣ, ਕਈ ਦਿਨ ਪਹਿਲਾ ਤੋਂ ਹੀ ਜੇਲ੍ਹ ਦੇ ਬਾਹਰ ਤੰਬੂ ਲਾ ਕੇ ਬਿਠਾ ਦਿਤੀ ਗਈ ਸੀ। ਕੋਠੀਆਂ ਦੇ ਬੂਹੇ ਖੁਲ੍ਹ ਗਏ। ਹੱਥ ਕੜੀਆਂ ਵਿਚ ਜਕੜੇ ਹੋਏ ਕੈਦੀ ਅਦਾਲਤ ਦੇ ਮੈਦਾਨ ਵਿਚ ਇਕੱਠੇ ਹੋ ਗਏ। ਅਦਾਲਤ ਨੇ ਕੀ ਫੈਸਲਾ ਦੇਣਾ ਹੈ ? ਇਸ ਬਾਰੇ ਉਨ੍ਹਾਂ ਨੂੰ ਬਹੁਤੀ ਉਤਸੁਕਤਾ ਨਹੀਂ ਸੀ। ਜੋ ਹੋਣੀ ਉਨ੍ਹਾਂ ਉਤੇ ਬੀਤਣ ਵਾਲੀ ਸੀ ਉਸ ਵਾਸਤੇ ਉਹ ਪਹਿਲਾਂ ਹੀ ਮਾਨਸਕ ਤੌਰ ਤੇ ਤਿਆਰ ਖੜੇ ਸਨ। ਅੰਤਮ ਮਿਲਾਪ ਦੀ ਘੜੀ ਸਮਝ ਕੇ ਸਾਥੀ ਇਕ ਦੂਜੇ ਨੂੰ ਜੱਫੀਆਂ ਪਾ ਪਾ ਮਿਲੇ। ਕੌਮੀ ਪਰਵਾਨਿਆਂ ਦੇ ਚਿਹਰੇ ਸ਼ਾਂਤੀ ਦੀ ਅਨੋਖੀ ਭਾਹ ਮਾਰਦੇ ਸਨ। ਦੇਸ਼ ਪਿਆਰ ਦੀ ਤੜਪ ਰੋਮ ਰੋਮ ਵਿਚ ਲਰਜ਼ ਰਹੀ ਸੀ। ਕੌਮੀ ਗੀਤਾਂ ਨੇ ਸਾਰਾ ਵਾਯੂ ਮੰਡਲ ਗੁੰਜਾ ਦਿਤਾ। ਪੁਲਸ ਨੇ ਗੀਤ ਗਾਉਣ ਤੋਂ ਵਰਜਿਆ ਵੀ, ਪਰ ਕੌਣ ਸੁਣਦਾ ਸੀ ਉਸ ਵੇਲੇ ਉਨ੍ਹਾਂ ਦੀ। ਗੀਤਾਂ ਵਿਚ ਜੋਸ਼ ਵਧਦਾ ਗਿਆ। ਪਰਬੰਧਕ ਘਬਰਾ ਗਏ ਤੇ ਕੈਦੀਆਂ ਨੂੰ ਮੁੜ ਕੋਠੀਆਂ ਵਿਚ ਬੰਦ ਕਰ ਦੇਣ ਦਾ ਹੁਕਮ ਹੋ ਗਿਆ।

ਮੁਕੱਦਮੇ ਦਾ ਫੈਸਲਾ ਸੁਣਾਉਣ ਦਾ ਸਮਾਂ ਹੋ ਗਿਆ ਸੀ। ਪੁਲਸ ਤਿੰਨ ਤਿੰਨ ਕੈਦੀਆਂ ਨੂੰ ਕੋਠੀਆਂ 'ਚੋਂ ਬਾਹਰ ਕਢਦੀ ਤੇ ਫੈਸਲਾ ਸੁਣਨ ਲਈ ਅਦਾਲਤ ਦੇ ਸਾਹਮਣੇ ਪੇਸ਼ ਕਰਨ ਲਈ ਲੈ ਜਾਂਦੀ। ਕਰਤਾਰ ਸਿੰਘ ਸਰਾਭਾ ਦੀ ਵਾਰੀ ਆਈ। ਫਾਂਸੀ ਦਾ ਹੁਕਮ ਸੁਣ ਕੇ ਉਸ ਨੇ ਮੁਸਕਰਾ ਕੇ ਕਿਹਾ, "ਥੈਂਕ ਯੂ" ਤੇ ਜਾਇਦਾਦ ਜ਼ਬਤੀ ਬਾਰੇ ਸੁਣ ਕੇ ਆਖਣ ਲੱਗਾ, "ਜੇ ਸਾਡੇ ਗਲ ਦੇ ਕਪੜੇ ਵੀ ਨੀਲਾਮ ਕੀਤੇ ਜਾਣ ਤਦ ਵੀ ਅੰਗਰੇਜ਼ਾਂ ਦਾ ਘਾਟਾ ਪੂਰਾ ਨਹੀਂ ਹੋਣ ਲੱਗਾ।"

ਭਾਈ ਨਿਧਾਨ ਸਿੰਘ ਚੁੱਘਾ ਨੂੰ ਜਦ ਫਾਂਸੀ ਦਾ ਹੁਕਮ ਸੁਣਾਇਆ ਗਿਆ ਤਾਂ ਆਪ ਮੁਹਾਰੇ ਹੀ ਉਸਦੇ ਮੂੰਹੋਂ ਨਿਕਲਿਆ, "ਬਸ, ਐਨਾ ਹੀ ਜ਼ੋਰ ਸੀ।"

ਬਾਬਾ ਜਵਾਲਾ ਸਿੰਘ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਇਹ ਸੁਣ ਕੇ ਜਿਵੇਂ ਉਨ੍ਹਾਂ ਦੀ ਤਸੱਲੀ ਨਾ ਹੋਈ ਹੋਵੇ, ਉਹ ਤੁਰਤ ਅਦਾਲਤ ਨੂੰ ਸੰਬੋਧਨ ਕਰ ਕੇ ਕਹਿਣ ਲੱਗੇ :

"ਜਦ ਮੇਰੇ ਸਾਥੀਆਂ ਨੂੰ ਫਾਂਸੀ ਦੀ ਸ਼ਜ਼ਾ ਮਿਲੀ ਹੈ ਤਾਂ ਮੈਨੂੰ ਉਮਰ ਕੈਦ ਕਿਉਂ ? ਮੈਂ ਕੈਦ ਨਹੀਂ, ਫਾਂਸੀ ਚਾਹੁੰਦਾ ਹਾਂ ।"

"ਇਸ ਵਾਸਤੇ ਵੀ ਅਪੀਲ ਕਰੋ।" ਪਿਟਮੈਨ ਨੇ ਸ਼ਰਾਰਤ ਭਰਿਆ ਹਾਸਾ ਹਸਦਿਆਂ ਹੋਇਆਂ ਕਿਹਾ ।

ਫੈਸਲਾ ਸੁਣਾਉਣ ਤੋਂ ਬਾਅਦ ਗਦਰੀ ਕੈਦੀਆਂ ਨੂੰ ਪੰਜਾਬ ਦੀਆਂ ਵਖ ਵਖ ਜੇਲ੍ਹਾਂ ਵਿਚ ਭੇਜ ਦਿਤਾ ਗਿਆ । ਬਾਬਾ ਜਵਾਲਾ ਸਿੰਘ ਨੂੰ ਕੁਝ ਸਾਥੀਆਂ ਸਮੇਤ ਰਾਵਲਪਿੰਡੀ ਜੇਲ੍ਹ ਵਿਚ ਭੇਜ ਦਿਤਾ । ਘਟੀਆ ਖੁਰਾਕ, ਹੱਡ ਭੰਨਵੀਂ ਮੁਸ਼ੱਕਤ, ਜੇਲ੍ਹ ਕਰਮਚਾਰੀਆਂ ਦੇ ਬੁਰੇ ਵਰਤਾਵ ਤੇ ਅੰਗਰੇਜ਼ ਦੀ ਕੁਟਲ ਨੀਤੀ ਨੇ ਉਨ੍ਹਾਂ ਅੰਦਰ ਅਵਿਸ਼ਵਾਸ ਦੀ ਲਹਿਰ ਦੌੜਾ ਦਿਤੀ । ਉਨ੍ਹਾਂ ਨੂੰ ਕਦ ਤਕ ਅੰਗਰੇਜ਼ ਦੀਆਂ ਕਾਲ ਕੋਠੀਆਂ ਵਿਚ ਸੜਨਾ ਪਵੇਗਾ ? ਕੁਝ ਵੀ ਨਹੀਂ ਸੀ ਕਿਹਾ ਜਾ ਸਕਦਾ । ਉਹ ਕਿਉਂ ਆਪਣੀਆਂ ਜਵਾਨੀਆਂ ਜੇਲ੍ਹਾਂ ਵਿਚ ਗਾਲ ਦੇਣ ? ਕਿਉਂ ਨਾ ਜੇਲ੍ਹਾਂ ਤੋੜ ਕੇ ਬਾਹਰ ਨਿਕਲਣ ? ਅਜੇਹੀ ਸੋਚਣੀ ਨੇ ਸਭ ਕੈਦੀਆਂ ਨੂੰ ਨਿਡੱਰ ਕਰ ਦਿਤਾ ਸੀ । ਉਹ ਆਪ ਜੇਲ੍ਹ ਕਰਮਚਾਰੀਆਂ ਨੂੰ ਟਿੱਚ ਸਮਝਦੇ ਸਨ ਅਤੇ ਇਹ ਦਲੇਰੀ ਉਹ ਜੇਲ੍ਹ ਵਿਚ ਬੰਦ ਹੋਰ ਇਖਲਾਕੀ ਕੈਦੀਆਂ ਵਿਚ ਵੀ ਭਰੀ ਜਾਂਦੇ ਸਨ ।

ਰਾਵਲਪਿੰਡੀ ਜੇਲ੍ਹ ਵਿਚ ਬਾਬਾ ਜਵਾਲਾ ਸਿੰਘ ਨੇ ਇਸ ਵਿਚਾਰਧਾਰਾ ਦੀ ਅਗਵਾਈ ਕੀਤੀ । ਜੇਲ੍ਹ ਕਰਮਚਾਰੀਆਂ ਨਾਲ ਰਲ ਕੇ ਬੰਬ ਬਣਾਉਣ ਦਾ ਸਾਮਾਨ ਬਾਹਰੋਂ ਮੰਗਵਾਇਆ । ਕਈ ਇਖਲਾਕੀ ਕੈਦੀ ਵੀ ਇਨ੍ਹਾਂ ਦੀ ਸਕੀਮ ਵਿਚ ਆ ਸ਼ਾਮਲ ਹੋਏ । ਉਨ੍ਹਾਂ ਨੂੰ ਵੀ ਰਿਹਾਈ ਦੀ ਆਸ ਬਝਦੀ ਜਾਪੀ । ਬਾਹਰੋਂ ਮੰਗਵਾਇਆ ਹੋਇਆ ਸਾਮਾਨ ਥੋੜ੍ਹਾ ਥੋੜ੍ਹਾ ਕਰ ਕੇ ਸਾਰੀਆਂ ਕੋਠੀਆਂ ਵਿਚ ਲੁਕਾਇਆ ਗਿਆ ਤੇ ਗੁਪਤ ਢੰਗ ਨਾਲ ਬੰਬ ਬਣਾਉਣੇ ਅਰੰਭ ਦਿਤੇ । ਸਮਾਂ ਬੀਤਦਾ ਗਿਆ । ਜੇਲ੍ਹ 'ਚੋਂ ਨਸ ਜਾਣ ਦੀਆਂ ਤਿਆਰੀਆਂ ਮੁਕੰਮਲ ਹੋ ਗਈਆਂ । ਇਕ ਇਖਲਾਕੀ ਕੈਦੀ ਕਿਤੇ ਗੱਲਾਂ ਗੱਲਾਂ ਵਿਚ ਹੀ ਫੜ ਮਾਰ ਬੈਠਾ । ਭੇਦ ਖੁਲ੍ਹ ਗਿਆ । ਜੇਲ੍ਹ ਦੀ ਤਲਾਸ਼ੀ ਹੋਈ ਤੇ ਛੇ ਦਸੰਬਰ 1913 ਨੂੰ ਵੱਖ ਵੱਖ ਕਠੋੜੀਆਂ ਵਿਚੋਂ ਬੰਬ ਬਣਾਉਣ ਦਾ ਮਸਾਲਾ ਫੜਿਆ ਗਿਆ ।

ਰਵਾਲਪਿੰਡੀ ਜੇਲ੍ਹ ਤੋਂ ਛੁਟ ਅਜਿਹੀਆਂ ਘਟਨਾਵਾਂ ਹੋਰ ਥਾਈਂ ਵੀ ਵਾਪਰਨ ਲੱਗੀਆਂ । ਮੁਲਤਾਨ ਜੇਲ੍ਹ ਵਿਚੋਂ ਬਿਸ਼ਨ ਸਿੰਘ ਵਰਪਾਲ ਅਤੇ ਕਾਲਾ ਸਿੰਘ, ਕੰਧਾਂ ਟੱਪ ਕੇ ਭੱਜ ਗਏ । ਜਲੰਧਰ ਜੇਲ੍ਹ 'ਚੋਂ ਧਿਆਨ ਸਿੰਘ ਅਤੇ ਉਸਦਾ ਸਾਥੀ ਭੱਜ ਗਏ । ਸਾਹੀਵਾਲ (ਮਿੰਟਗੁਮਰੀ) ਜੇਲ੍ਹ ਵਿਚੋਂ ਕਰਤਾਰ ਸਿੰਘ ਸੰਗਰੂਰ ਦੀ ਅਗਵਾਈ ਹੇਠ 70 ਇਖਲਾਕੀ ਕੈਦੀ ਨੱਸਣ ਦੀ ਤਿਆਰੀ ਕਰਦੇ ਹਏ ਫੜੇ ਗਏ । ਇਸੇ ਜੇਲ੍ਹ ਵਿਚੋਂ ਬੰਬ ਬਣਾਉਣ ਦਾ ਮਸਾਲਾ ਵੀ ਫੜਿਆ ਗਿਆ । ਉਤੋੜੁਤੀ ਅਜਿਹੀਆਂ ਵਾਪਰੀਆਂ ਘਟਨਾਵਾਂ ਦੇ ਕਾਰਨ ਜੇਲ੍ਹ ਅਧਿਕਾਰੀ ਬਹੁਤ ਘਬਰਾ ਗਏ ਤੇ ਇਨ੍ਹਾਂ ਰਾਜਸੀ ਕੈਦੀਆਂ ਪਾਸੋਂ ਛੁਟਕਾਰਾ ਕਰਾਉਣ ਦੇ ਮਨਸੂਬੇ ਸੋਚਣ ਲੱਗੇ । ਇਨ੍ਹਾਂ ਰਾਜਸੀ ਕੈਦੀਆਂ ਨੂੰ ਪੰਜਾਬ ਵਿਚ ਕੋਈ ਵੀ ਜੇਲ੍ਹ ਝੱਲਣ ਨੂੰ ਤਿਆਰ ਨਹੀਂ ਸੀ । ਸੀ. ਆਈ. ਡੀ. ਦੀਆਂ ਰਪੋਰਟਾਂ ਦੇ ਆਧਾਰ ਉਤੇ ਸਰਕਾਰ ਨੇ ਫੈਸਲਾ ਕਰ ਲਿਆ ਕਿ ਇਨ੍ਹਾਂ ਨੂੰ ਪੰਜਾਬ ਤੋਂ ਦੂਰ ਅੰਡੇਮਾਨ (ਕਾਲੇਪਾਣੀ) ਭੇਜ ਦਿਤਾ ਜਾਵੇ । ਇਨ੍ਹਾਂ ਨੂੰ ਦੂਰ ਭੇਜਣ ਨਾਲ ਪੰਜਾਬ ਦੇ

ਰਾਜਸੀ ਵਾਯੂਮੰਡਲ ਦੇ ਸੁਧਾਰਨ ਦੀ ਵੀ ਆਸ ਸੀ।

ਟਾਪੂ ਅੰਡੇਮਾਨ, ਖਾੜੀ ਬੰਗਾਲ ਵਿਚ, ਕਈ ਛੋਟੇ ਛੋਟੇ ਜਜ਼ੀਰਿਆਂ ਦਾ ਸਮੂਹ ਹੈ ਜਿਨ੍ਹਾਂ ਦੀ ਕੁਲ ਸੰਖਿਆ 204 ਹੈ। ਇਨ੍ਹਾਂ ਵਿਚੋਂ ਉਤਰੀ ਅੰਡੇਮਾਨ, ਮੱਧ ਅੰਡੇਮਾਨ, ਦਖਣੀ ਅੰਡੇਮਾਨ ਅਤੇ ਛੋਟਾ ਅੰਡੇਮਾਨ, ਚਾਰ ਵੱਡੇ ਹਨ ਤੇ ਬਾਕੀ ਛੋਟੇ ਛੋਟੇ। ਕੁਲ ਖੇਤਰਫਲ 2504 ਵਰਗ ਮੀਲ ਹੈ। ਥਲ ਟੁਕੜੀਆਂ ਦੀ ਲੰਮਾਈ ਵਧ ਤੋਂ ਵਧ 219 ਮੀਲ ਅਤੇ ਚੌੜਾਈ 32 ਮੀਲ ਹੈ, ਪਰੰਤੂ ਸਮੁੰਦਰੀ ਕੰਢਾ ਕਟਿਆ ਵਢਿਆ ਹੋਣ ਕਰ ਕੇ ਕੋਈ ਥਾਂ ਵੀ ਸਮੁੰਦਰ ਤੋਂ ਬਹੁਤੀ ਦੂਰ ਨਹੀਂ। ਸਮੁੰਦਰ ਇਨ੍ਹਾਂ ਜਜ਼ੀਰਿਆਂ ਨੂੰ ਆਪੋ ਵਿਚ ਨਿਖੇੜਦਾ ਹੈ ਪਰੰਤੂ ਉਥੇ ਪਾਣੀ ਬਹੁਤਾ ਡੂੰਘਾ ਨਹੀਂ। ਇਕ ਦੂਜੇ ਪਾਸੇ ਆਵਾਜਾਈ ਬੜੀ ਸੌਖੀ ਹੋ ਸਕਦੀ ਹੈ। ਸਾਰਾ ਇਲਾਕਾ ਪਹਾੜੀ ਹੈ। ਛੋਟੀਆਂ ਛੋਟੀਆਂ ਪਹਾੜੀਆਂ ਹਨ, ਜਿਨ੍ਹਾਂ ਦੀ ਉਚਾਈ 1000 ਫੁੱਟ ਤੋਂ ਲੈ ਕੇ 2500 ਫੁੱਟ ਦੇ ਵਿਚ ਵਿਚ ਹੈ।

ਸਮੁਚੇ ਤੌਰ ਤੇ ਇਨ੍ਹਾਂ ਟਾਪੂਆਂ ਦਾ ਪੌਣ ਪਾਣੀ ਗਰਮ ਹੈ ਪਰੰਤੂ ਸਮੁੰਦਰ ਵਲੋਂ ਉਠੇ ਵਾਵਰੋਲੇ ਗਰਮੀ ਨੂੰ ਬਹੁਤਾ ਵਧਣ ਨਹੀਂ ਦਿੰਦੇ। ਸਾਲ 'ਚੋਂ ਨੌਂ ਮਹੀਨੇ ਬਰਸਾਤ ਹੀ ਰਹਿੰਦੀ ਹੈ। ਦਸੰਬਰ ਤੋਂ ਲੈਕੇ ਮਾਰਚ ਤਕ ਰੁੱਤ ਜ਼ਰਾ ਫਿਰਦੀ ਹੈ। ਅਪਰੈਲ ਸਭ ਤੋਂ ਗਰਮ ਮਹੀਨਾ ਹੁੰਦਾ ਹੈ। ਤਾਪਮਾਨ ਸਾਰਾ ਸਾਲ ਇਕੋ ਜਿਹਾ ਤੇ ਨਹੀਂ ਰਹਿੰਦਾ ਪਰੰਤੂ ਉਸ ਵਿਚ ਬਹੁਤ ਜ਼ਿਆਦਾ ਫ਼ਰਕ ਵੀ ਨਹੀਂ ਪੈਂਦਾ। ਵਧ ਤੋਂ ਵਧ ਤਾਪਮਾਨ ਅਪਰੈਲ ਦੇ ਮਹੀਨੇ 97 ਦਰਜੇ ਰੀਕਾਰਡ ਕੀਤਾ ਗਿਆ ਹੈ ਅਤੇ ਘੱਟ ਤੋਂ ਘੱਟ 62 ਦਰਜੇ। ਆਮ ਤਾਪਮਾਨ 70 ਤੋਂ 85 ਦਰਜੇ ਦੇ ਵਿਚਕਾਰ ਹੀ ਰਹਿੰਦਾ ਹੈ। ਸ਼ਾਇਦ ਹੀ ਕੋਈ ਮਹੀਨਾ ਮੀਂਹ ਤੋਂ ਬਿਨਾਂ ਲੰਘਦਾ ਹੋਵੇ। ਦੱਖਣ ਪੱਛਮੀ ਮੌਨਸੂਨਾਂ ਦੇ ਦਿਨਾਂ ਵਿਚ ਤਾਂ ਕਈ ਕਈ ਦਿਨ ਲਗਾਤਾਰ ਮੀਂਹ ਪੈਂਦਾ ਰਹਿੰਦਾ ਹੈ। ਰਤਾ ਕੁ ਗਰਮੀ ਵਧਣ ਨਾਲ ਝੱਖੜ ਤੇ ਮੀਂਹ ਸ਼ੁਰੂ ਹੋ ਜਾਂਦਾ ਹੈ। ਕਈ ਵੇਰ ਝੱਖੜ ਏਨੇ ਸਖਤ ਹੋ ਜਾਂਦੇ ਹਨ ਕਿ ਕਈ ਕਈ ਦਿਨ ਜਹਾਜ਼ਾਂ ਦੀ ਆਵਾਜਾਈ ਰੁਕ ਜਾਂਦੀ ਹੈ।

ਜੰਗਲ ਬੜੇ ਸੰਘਣੇ ਹਨ, ਰਾਤ ਹੀ ਪਈ ਰਹਿੰਦੀ ਹੈ। ਪਤਝੜ ਦੀ ਰੁੱਤੇ ਰੁੱਖਾਂ ਦੇ ਪੱਤੇ ਇਕ ਦਮ ਨਹੀਂ ਝੜ ਜਾਂਦੇ, ਸਗੋਂ ਹੌਲੀ ਹੌਲੀ ਡਿਗਦੇ ਰਹਿੰਦੇ ਹਨ। ਕਿਤੇ ਕਿਤੇ ਜੰਗਲ ਸਾਫ਼ ਕਰ ਕੇ ਚਾਵਲ ਤੇ ਹੋਰ ਫਸਲਾਂ ਦੀ ਕਾਸ਼ਤ ਸ਼ੁਰੂ ਹੋ ਗਈ ਹੈ। ਸੰਘਣੇ ਜੰਗਲ ਅਤੇ ਬਰਸਾਤ ਕਰ ਕੇ ਮੱਛਰ, ਜੋਂਕਾਂ ਤੇ ਹੋਰ ਕੀੜੇ ਮਕੌੜੇ ਬਹੁਤ ਹੁੰਦੇ ਹਨ। ਜੇ ਧਿਆਨ ਨਾ ਰਖੋ ਤਾਂ ਮਲੇਰੀਆ ਫੁਟ ਪੈਂਦਾ ਹੈ, ਵਿਸ਼ੇਸ਼ ਕਰ ਕੇ ਬਾਹਰੋਂ ਆਉਣ ਵਾਲੇ ਨੂੰ। ਉਥੋਂ ਦੇ ਵਸਨੀਕ ਤਾਂ ਅਜਿਹੇ ਪੌਣ ਪਾਣੀ ਵਿਚ ਰਹਿਣ ਦੇ ਆਦੀ ਹੋ ਗਏ ਹਨ। ਉਨ੍ਹਾਂ ਉਤੇ ਮੌਸਮ ਦਾ ਬਹੁਤਾ ਅਸਰ ਨਹੀਂ ਹੁੰਦਾ। ਉਹ ਮੂੰਹ ਅਤੇ ਬਾਕੀ ਸਰੀਰ ਉਤੇ ਚਿੱਟੀ ਜਿਹੀ ਮਿੱਟੀ ਮਲ ਲੈਂਦੇ ਹਨ ਜਿਸ ਨਾਲ ਨਾ ਮੱਛਰ ਲੜਦਾ ਹੈ ਅਤੇ ਨਾ ਹੀ ਕੋਈ ਹੋਰ ਕੀੜਾ ਮਕੌੜਾ ਡੰਗ ਮਾਰਦਾ ਹੈ।

ਅੰਡੇਮਾਨ, ਸਭਿਆਚਾਰਕ ਪੱਖ ਤੋਂ ਪਛੜਿਆ ਹੋਇਆ ਇਲਾਕਾ ਹੈ, ਜਿਥੇ ਸੀਮਾਂਗ, ਸਾਕਾਈ, ਜਰਾਵਸ, ਉਂਜਿਸ ਆਦਿ ਜਾਂਗਲੀ ਜਿਹੀਆਂ ਕੌਮਾਂ ਵਸਦੀਆਂ ਹਨ। ਰੰਗ ਕਾਲਾ ਧੂਤ, ਸਿਰ ਗੋਲ, ਨੱਕ ਚਪਟੇ, ਨਿਰੇ ਹਬਸ਼ੀ ਜਾਪਦੇ ਹਨ। ਸੂਰ ਦਾ ਮਾਸ, ਮੱਛੀ, ਸ਼ਹਿਦ, ਰੁੱਖਾਂ ਦੀਆਂ ਜੜ੍ਹਾਂ, ਚਾਵਲ, ਉਨ੍ਹਾਂ ਦੀ ਆਮ ਖੁਰਾਕ ਹੈ। ਤੀਰ ਕਮਾਨ ਹਰ ਸਮੇਂ ਕੋਲ ਰਖਦੇ ਹਨ

ਜੋ ਜੰਗਲ ਵਿਚ ਸ਼ਿਕਾਰ ਖੇਡਣ ਦੇ ਕੰਮ ਆਉਂਦਾ ਹੈ। ਹੁਣ ਪਿਛਲੇ ਪੰਜਾਹ ਕੁ ਸਾਲ ਤੋਂ ਕੁੱਤੇ ਵੀ ਪਾਲਣ ਲੱਗ ਪਏ ਹਨ ਜੋ ਸ਼ਿਕਾਰ ਮਾਰਨ ਵਿਚ ਮਦਦ ਦਿੰਦੇ ਹਨ। ਉਨ੍ਹਾਂ ਤੋਂ ਛੁਟ ਮਾਲਾਬਾਰ ਦੇ ਮੋਪਲੇ, ਮਦਰਾਸੀ ਅਤੇ ਕੁਝ ਪੰਜਾਬੀ ਕੈਦੀ ਵੀ ਇਥੇ ਆਬਾਦ ਹੋ ਚੁਕੇ ਹਨ, ਜਿਨ੍ਹਾਂ ਨੂੰ ਅੰਡੇਮਾਨੀ-ਭਾਰਤੀ ਕਿਹਾ ਜਾਂਦਾ ਹੈ। ਮੋਪਲਿਆਂ ਨੂੰ ਇਥੇ ਰਹਿਣ ਵਿਚ ਕੋਈ ਔਕੜ ਪੇਸ਼ ਨਹੀਂ ਆਉਂਦੀ ਕਿਉਂਕਿ ਇਥੋਂ ਦਾ ਪੌਣ ਪਾਣੀ ਮਾਲਾਬਾਰ ਨਾਲ ਰਲਦਾ ਮਿਲਦਾ ਹੈ। ਉਹ ਵਧੇਰੇ ਮਾਹੀਗੀਰੀ ਕਰਦੇ ਹਨ। ਪੰਜਾਬੀ ਕਿਸਾਨਾਂ ਨੇ ਜੰਗਲ ਸਾਫ਼ ਕਰ ਕੇ ਵਾਹੀ ਸ਼ੁਰੂ ਕਰ ਦਿਤੀ ਹੈ। ਦੇਸ਼ ਦੀ ਵੰਡ ਤੋਂ ਪਿਛੋਂ ਪੂਰਬੀ ਪਾਕਿਸਤਾਨ ਤੋਂ ਆਏ ਹੋਏ ਬਹੁਤ ਸਾਰੇ ਸ਼ਰਨਾਰਥੀ ਵੀ ਇਥੇ ਵਸਾਏ ਜਾ ਚੁਕੇ ਹਨ। ਲਕੜ ਦਾ ਵਾਪਾਰ ਸ਼ੁਰੂ ਹੋ ਗਿਆ ਹੈ। ਕਈ ਭਾਂਤ ਦੀ ਮੱਛੀ ਕਲਕਤਾ ਮੰਡੀ ਵਿਚ ਜਾ ਕੇ ਵਿਕਦੀ ਹੈ। ਰੁੱਖਾਂ ਦੀਆਂ ਛਿੱਲੜਾਂ ਤੋਂ ਵਾਣ, ਟੋਕਰੀਆਂ, ਸਫਾਂ ਤੇ ਚਟਾਈਆਂ, ਝਾੜੂ ਆਦਿ ਤਿਆਰ ਹੋ ਕੇ ਬਾਹਰ ਜਾਂਦੇ ਹਨ। ਕੋਕੋਨਟ, ਰਬੜ, ਕਾਫ਼ੀ, ਚਾਹ ਦੀ ਪੈਦਾਵਾਰ ਦਿਨੋ ਦਿਨ ਵਧ ਰਹੀ ਹੈ। ਪਪੀਤਾ, ਕੇਲਾ, ਅਨਾਨਾਸ, ਸੇਬ, ਸੰਗਤਰਾ ਆਦਿ ਫਲਾਂ ਦੀ ਕਾਸ਼ਤ ਵੀ ਵਧ ਰਹੀ ਹੈ।

ਭਾਰਤ, ਬਰ੍ਹਮਾ ਤੇ ਧੁਰ ਪੂਰਬ ਦੇ ਰਾਹ ਉਤੇ ਹੋਣ ਕਰ ਕੇ ਇਨ੍ਹਾਂ ਟਾਪੂਆਂ ਦਾ ਵਰਣਨ ਢੇਰ ਚਿਰ ਤੋਂ ਪੁਰਾਣੇ ਸੈਲਾਨੀਆਂ ਦੇ ਸਫ਼ਰਨਾਮਿਆਂ ਵਿਚ ਆਉਂਦਾ ਤਾਂ ਰਿਹਾ ਹੈ ਪਰੰਤੂ ਬੜਾ ਥੋੜ੍ਹਾ ਤੇ ਕੋਹਜਾ ਜਿਹਾ। ਹਿੰਦੂ ਮਿਥਿਹਾਸ ਅਨੁਸਾਰ ਇਸ ਧਰਤੀ ਨੂੰ ਹਨੂਮਾਨ ਦੀ ਧਰਤੀ ਅਥਵਾ ਬਾਨਰਾਂ ਦਾ ਦੇਸ਼ ਕਿਹਾ ਗਿਆ ਹੈ, ਜੋ ਵਿਗੜਦਾ ਵਿਗੜਦਾ ਅੰਡੇਮਾਨ ਬਣ ਗਿਆ। ਭਾਰਤ ਵਿਚ ਅੰਗਰੇਜ਼ੀ ਰਾਜ ਸਮੇਂ ਸਭ ਤੋਂ ਪਹਿਲਾਂ 1788 ਵਿਚ ਲਾਰਡ ਕਾਰਨਵਾਲਿਸ ਨੇ ਲੈਫਟੀਨੈਂਟ ਬਲੇਅਰ ਅਤੇ ਲੈਫਟੀਨੈਂਟ ਕੋਲਬਰੁੱਕ ਨੂੰ ਇਨ੍ਹਾਂ ਟਾਪੂਆਂ ਦਾ ਸਰਵੇ ਕਰਨ ਭੇਜਿਆ। ਉਨ੍ਹਾਂ ਨੇ ਪਹਿਲਾ ਉਤਾਰਾ ਚੈਥਮ ਨਾਂ ਦੇ ਛੋਟੇ ਜਿਹੇ ਜਜ਼ੀਰੇ ਵਿਚ ਕੀਤਾ ਤੇ ਸੋਹਣਾ ਜਿਹਾ ਸਮੁੰਦਰੀ ਕੰਢਾ ਵੇਖ ਕੇ ਪੋਰਟ ਕਾਰਨਵਾਲਿਸ ਨਾਂ ਦੀ ਬੰਦਰਗਾਹ ਬਣਾ ਦਿਤੀ। ਇਹ ਪਾਸਾ ਕਲਕਤੇ ਤੋਂ ਨੇੜੇ ਤਾਂ ਸੀ ਪਰ ਪੌਣ ਪਾਣੀ ਚੰਗਾ ਨਾ ਹੋਣ ਕਰ ਕੇ ਬਾਅਦ ਵਿਚ ਪੋਰਟ ਬਲੇਅਰ ਨਾਂ ਦੀ ਬੰਦਰਗਾਹ ਆਵਾਜਾਈ ਲਈ ਵਧੇਰੇ ਪਰਸਿਧ ਹੋ ਗਈ।

1857 ਵਿਚ, ਭਾਰਤ ਵਿਚ ਅੰਗਰੇਜ਼ਾਂ ਵਿਰੁੱਧ ਬਹੁਤ ਵਡਾ ਫੌਜੀ ਅੰਦੋਲਨ ਸ਼ੁਰੂ ਹੋ ਗਿਆ। ਲਗਾਤਾਰ ਕਈ ਮਹੀਨਿਆਂ ਦੀ ਪਰੇਸ਼ਾਨੀ ਬਾਅਦ ਅੰਗਰੇਜ਼, ਬਾਗੀਆ ਨੂੰ ਦਬਾਉਣ ਵਿਚ ਸਫ਼ਲ ਹੋ ਗਏ। ਉਸ ਸਮੇਂ ਅੰਗਰੇਜ਼ਾਂ ਨੇ ਭਾਰਤ ਵਿਚੋਂ ਗਦਰੀ ਅੰਸ ਚੁਣ ਚੁਣ ਕੇ ਇਥੇ ਭੇਜਣ ਦੀ ਸਕੀਮ ਤਿਆਰ ਕੀਤੀ। ਗਰਿਫ਼ਤਾਰ ਕੀਤੇ ਹੋਏ ਦੋ ਕੁ ਸੌ ਗਦਰੀ ਸਿਪਾਹੀਆਂ ਦਾ ਪਹਿਲਾ ਜਥਾ ਡਾਕਟਰ ਜੇ. ਪੀ. ਵਾਕਰ ਦੀ ਅਗਵਾਈ ਹੇਠ 1858 ਵਿਚ ਇਥੇ ਪੁੱਜਾ। ਉਸ ਤੋਂ ਪਿਛੋਂ ਹੋਰ ਜਥੇ ਵੀ ਆਏ ਤੇ ਕੁਲ ਸੰਖਿਆ 800 ਦੇ ਨੇੜੇ ਪੁੱਜ ਗਈ। ਅੰਡੇਮਾਨੀ ਇਨ੍ਹਾਂ ਬਦੇਸ਼ੀਆਂ ਉਤੇ ਹੱਲੇ ਬੋਲ ਕੇ ਸਰਕਾਰੀ ਭੰਡਾਰਾਂ ਨੂੰ ਲੁਟਦੇ ਰਹੇ। ਕਈ ਭਾਰਤੀ ਕੈਦੀ ਵੀ ਭਜ ਕੇ, ਅੰਡੇਮਾਨੀਆਂ ਨਾਲ ਜਾ ਰਲੇ।

ਅਕਤੂਬਰ 1859 'ਚ, ਨਵਾਂ ਅੰਗਰੇਜ਼ ਅਫ਼ਸਰ ਕਰਨਲ ਹਾਗਟਨ ਇਨ੍ਹਾਂ ਕੈਦੀਆਂ ਦਾ ਇੰਚਾਰਜ ਬਣ ਕੇ ਆਇਆ। ਉਹ ਸੁਭਾਅ ਦਾ ਬੜਾ ਚੰਗਾ ਸੀ। ਉਸ ਨੇ ਸਾਰੇ ਕੈਦੀ ਵੀ ਖੁਸ਼

ਕਰ ਲਏ ਅਤੇ ਅੰਡੇਮਾਨੀਆਂ ਨਾਲ ਵੀ ਮਿੱਤਰਚਾਰਾ ਪਾ ਲਿਆ। 1864 ਵਿਚ ਕੁਝ ਹੋਰ ਕੈਦੀ ਵੀ ਆ ਗਏ। ਉਨ੍ਹਾਂ ਨੇ ਰਲ ਕੇ ਜੰਗਲ ਸਾਫ਼ ਕੀਤੇ ਤੇ ਖੇਤੀ ਸ਼ੁਰੂ ਕਰ ਦਿਤੀ। ਹੁਣ ਅੰਗਰੇਜ਼ਾਂ ਨੇ ਇਥੇ ਕੈਦੀਆਂ ਵਾਸਤੇ ਇਕ ਪੱਕਾ ਟਿਕਾਣਾ ਬਣਾਉਣ ਦੀ ਸਕੀਮ ਤਿਆਰ ਕਰ ਲਈ ਤੇ 1905 ਵਿਚ, ਪੋਰਟ ਬਲੇਅਰ ਵਿਚ, ਸੈਲੂਲਰ ਨਾਂ ਦੀ ਜੇਲ੍ਹ ਹੋਂਦ ਵਿਚ ਆ ਗਈ। ਹੋਰਨਾਂ ਗਦਰੀ ਕੈਦੀਆਂ ਦੇ ਨਾਲ ਬਾਬਾ ਜਵਾਲਾ ਸਿੰਘ ਹੁਰਾਂ ਨੂੰ ਵੀ ਅੰਡੇਮਾਨ ਭੇਜ ਦਿਤਾ ਗਿਆ।

ਗਦਰੀ ਕੈਦੀ ਲਿਆਉਣ ਵਾਲਾ ਜਹਾਜ਼ ਪੋਰਟ ਬਲੇਅਰ ਆ ਲੱਗਾ। ਪੋਰਟ ਬਲੇਅਰ, ਕਲਕਤੇ ਤੋਂ 780 ਮੀਲ ਦੂਰ ਅੰਡੇਮਾਨ ਦੀ ਪ੍ਰਸਿਧ ਬੰਦਰਗਾਹ ਤੇ ਉਥੋਂ ਦੀ ਰਾਜਧਾਨੀ ਹੈ। ਮਦਰਾਸ ਤੋਂ ਇਹ 740 ਮੀਲ ਹੈ, ਅਤੇ ਰੰਗੂਨ ਤੋਂ ਕੇਵਲ 390 ਮੀਲ। ਪੋਰਟ ਬਲੇਅਰ ਦੀ ਉਤਰ ਪੂਰਬੀ ਨੁਕਰ ਵਿਚ ਸੈਕੂਲਰ ਨਾਂ ਦੀ ਤਿੰਨ ਮੰਜ਼ਲੀ ਜੇਲ੍ਹ ਦੂਰੋਂ ਹੀ ਦਿਸਦੀ ਸੀ। ਇਸਦੀ ਇਮਾਰਤੀ ਵਿਉਂਤ ਗੋਲ ਚੱਕਰ ਵਿਚ ਸੀ, ਜਿਸਦੇ ਵਿਚਕਾਰ ਗੋਲ ਬੁਰਜ ਸੀ। ਇਸ ਬੁਰਜ ਤੋਂ ਸ਼ੁਰੂ ਹੋ ਕੇ ਸਿਧੀਆਂ ਸਤ ਬਾਰਕਾਂ ਬਾਹਰਲੀ ਗੋਲ ਕੰਧ ਨਾਲ ਜਾ ਮਿਲਦੀਆਂ ਸਨ। ਬਾਰਕ ਦੀ ਹਰ ਮੰਜ਼ਲ ਵਿਚ ਕੋਠੜੀਆਂ ਦੀ ਕਤਾਰ ਸੀ। ਕੋਠੜੀਆਂ ਦੀ ਕੁਲ ਗਿਣਤੀ 740 ਸੀ। ਕੋਠੜੀਆਂ ਦੇ ਸਾਹਮਣੇ ਬਰਾਂਡੇ ਸਨ। ਕੋਠੜੀਆਂ ਨੂੰ ਦਰਵਾਜ਼ਿਆਂ ਦੀ ਥਾਂ ਲੋਹੇ ਦੀਆਂ ਸੀਖਾਂ ਲਗੀਆਂ ਹੋਈਆਂ ਸਨ ਅਤੇ ਬਰਾਂਡਿਆਂ ਨੂੰ ਵੀ ਸੀਖਾਂ ਨਾਲ ਵੇੜ੍ਹਿਆ ਹੋਇਆ ਸੀ। ਬਾਰਕਾਂ ਨੂੰ ਜਾਣ ਵਾਲੇ ਸਾਰੇ ਰਸਤੇ ਗੋਲ ਬੁਰਜ ਵਿਚੋਂ ਹੋ ਕੇ ਜਾਂਦੇ ਸਨ ਤੇ ਇਉਂ ਇਹ ਬੁਰਜ ਸਾਰੀ ਜੇਲ੍ਹ ਦਾ ਪਰਬੰਧਕ ਘਰ ਸੀ। ਬੁਰਜ ਵਿਚ ਰਾਤ ਦਿਨੇ ਤਕੜਾ ਪਹਿਰਾ ਲੱਗਾ ਰਹਿੰਦਾ ਸੀ। ਹਰੇਕ ਬਾਰਕ ਦੇ ਸਾਹਮਣੇ ਖੁਲ੍ਹਾ ਵਿਹੜਾ ਸੀ। ਵਿਹੜੇ ਵਿਚ ਹੀ ਕੈਦੀਆਂ ਦੇ ਕੰਮ ਕਰਨ ਅਤੇ ਨਹਾਉਣ ਧੋਣ ਦਾ ਪਰਬੰਧ ਹੁੰਦਾ ਸੀ। ਅੱਜ ਕਲ੍ਹ ਇਸ ਜੇਲ੍ਹ ਦੀ ਨੁਹਾਰ ਬਿਲਕੁਲ ਬਦਲ ਚੁਕੀ ਹੈ। ਇਸਦੇ ਦੋ ਬਲਾਕ 1942 ਵਿਚ ਹੋਏ ਜਾਪਾਨੀ ਹੱਲੇ ਵੇਲੇ ਬੰਬਾਂ ਨਾਲ ਤਬਾਹ ਹੋ ਗਏ ਸਨ। ਹੁਣ ਇਹ ਇਮਾਰਤ ਜੇਲ੍ਹ ਘਰ ਨਹੀਂ ਰਹੀ। ਹਾਂ, ਇਕ ਬਲਾਕ ਵਿਚ ਅਜੇ ਵੀ ਸਥਾਨਕ ਜੇਲ੍ਹ ਹੈ। ਇਕ ਪਾਸੇ ਸੁੰਦਰ ਹਸਪਤਾਲ ਖੁਲ੍ਹਾ ਹੋਇਆ ਹੈ। ਕੁਝ ਕਮਰਿਆਂ ਵਿਚ ਸਰਕਾਰੀ ਕਰਮਚਾਰੀਆਂ ਦੀ ਰਿਹਾਇਸ਼ ਹੈ ਅਤੇ ਬਾਕੀ ਦਾ ਭਾਗ ਉਜਾੜ ਪਿਆ ਹੈ।

ਗਦਰੀ ਕੈਦੀਆਂ ਦੇ ਜੇਲ੍ਹ ਵਿਚ ਪੁਜਦਿਆਂ ਹੀ ਉਨ੍ਹਾਂ ਉਤੇ ਸਖਤੀ ਦਾ ਦੌਰ ਸ਼ੁਰੂ ਹੋ ਗਿਆ। ਜੇਲ੍ਹ ਦਾ ਸੁਪ੍ਰਿਨਟੈਂਡੈਂਟ ਮੇਜਰ ਮਰੇ ਅਤੇ ਜੇਲ੍ਹਰ ਮਿਸਟਰ ਬੈਰੀ ਬੜੇ ਜ਼ਾਲਮ ਹਾਕਮ ਸਨ। ਕੈਦੀਆਂ ਨੂੰ ਕੋਹਲੂ ਗੇੜਨ, ਨਾਰੀਅਲ ਦਾ ਛਿਲਕਾ ਕੁੱਟਣ, ਵਾਣ ਵੱਟਣ ਆਦਿ ਦੇ ਕੰਮ ਕਰਨ ਲਈ ਦਿਤੇ ਜਾਂਦੇ ਸਨ। ਵਾਣ ਵੱਟਣ ਦਾ ਕੰਮ ਸਭ ਨਾਲੋਂ ਸੌਖਾ ਸੀ ਪਰੰਤੂ ਇਹ ਕਿਸੇ ਖਾਸ ਕੈਦੀ ਨੂੰ ਹੀ ਮਿਲਦਾ ਸੀ, ਜੋ ਜੇਲ੍ਹ ਅਫਸਰਾਂ ਦੀ ਚੰਗੀ ਤਰ੍ਹਾਂ ਝੋਲੀ ਚੁਕੇ ਅਤੇ ਉਨ੍ਹਾਂ ਦੇ ਜ਼ੁਲਮੀ ਪਰੋਗਰਮ ਵਿਚ ਹਾਂ ਨਾਲ ਹਾਂ ਮਿਲਾਵੇ। ਕੋਹਲੂ ਗੇੜਨ ਦਾ ਕੰਮ ਸਭ ਤੋਂ ਸਖਤ ਸੀ। ਮਨੁੱਖਾਂ ਨੂੰ ਪਸ਼ੂਆਂ ਵਾਂਗ ਕੋਹਲੂ ਅੱਗੇ ਜੋਤ ਕੇ ਘਾਣੀ ਕੱਢੀ ਜਾਂਦੀ ਸੀ। ਕੈਦੀ ਨੂੰ ਕੋਹਲੂ ਅੱਗੇ ਜੁਪ ਕੇ ਤੀਹ ਤੀਹ ਪੌਂਡ ਤੇਲ ਕਢਣਾ ਪੈਂਦਾ ਸੀ। ਜਿਸ ਦੀ ਮੁਸ਼ੱਕਤ ਇਸ ਤੋਂ ਘੱਟ ਹੋਵੇ ਉਸ ਨੂੰ ਬੈਂਤਾਂ ਦੀ ਸਜ਼ਾ ਮਿਲਦੀ ਸੀ।

ਜੇਲ੍ਹ ਪਰਬੰਧਕ ਹਰ ਸਮੇਂ ਇਸ ਤਾੜ ਵਿਚ ਰਹਿੰਦੇ ਸਨ ਕਿ ਕਿਹੜਾ ਮੌਕਾ ਬਣੇ,

ਕੈਦੀਆਂ ਤੋਂ ਕੋਈ ਅਵੱਗਿਆ ਹੋਵੇ ਤੇ ਸਾਨੂੰ ਦਬਾਉਣ ਦਾ ਮੌਕਾ ਮਿਲੇ। ਮਿਸਟਰ ਬੈਰੀ ਨੇ ਇਧਰ ਉਧਰ ਦੀਆਂ ਲਾ ਕੇ ਰਾਜਸੀ ਕੈਦੀਆਂ ਅਤੇ ਇਖਲਾਕੀ ਕੈਦੀਆਂ ਨੂੰ ਆਪੋ ਵਿਚ ਲੜਾਉਣ ਦੀਆਂ ਕਈ ਚਾਲਾਂ ਚਲੀਆਂ ਪਰੰਤੂ ਗ਼ਦਰੀ ਕੈਦੀਆਂ ਦੀ ਸਿਆਣੀ ਅਗਵਾਈ ਉਸ ਦੀਆਂ ਸਾਰੀਆਂ ਸਾਜ਼ਸ਼ਾਂ ਨੂੰ ਅਸਫਲ ਬਣਾ ਦਿੰਦੀ ਰਹੀ। ਸਗੋਂ ਕੈਦੀਆਂ ਵਿਚ ਏਕਤਾ ਦੀ ਭਾਵਨਾ ਦਿਨੋ ਦਿਨ ਪਰਬਲ ਹੁੰਦੀ ਗਈ। ਜੇਲ੍ਹ ਅਧਿਕਾਰੀਆਂ ਵਲੋਂ ਵਧੀਕੀ ਕਰਨ ਉਤੇ ਸਾਰੇ ਕੈਦੀ ਇਕ ਮੁੱਠ ਹੋ ਕੇ ਮੁਸ਼ੱਕਤ ਕਰਨ ਤੋਂ ਜੁਆਬ ਦੇ ਦਿੰਦੇ, ਜਾਂ ਭੁਖ ਹੜਤਾਲ ਕਰ ਦਿੰਦੇ। ਜੇਲ੍ਹ ਜ਼ੁਲਮਾਂ ਨਾਲ ਟੱਕਰਾਂ ਲੈਂਦਿਆਂ ਹੋਇਆਂ ਬਾਬਾ ਜੀ ਨੂੰ ਆਪਣੇ ਸਾਥੀਆਂ ਨਾਲ ਮਿਲ ਕੇ ਕਈ ਕਈ ਹਫ਼ਤੇ ਲਗਾਤਾਰ ਭੁਖ ਹੜਤਾਲਾਂ ਕਰਨੀਆਂ ਪਈਆਂ। ਛੇ ਮਹੀਨੇ ਦੀ ਕੋਠੀ ਬੰਦ, ਡੰਡਾਬੇੜੀ, ਹੱਥ ਕੜੀ, ਘੱਟ ਖੁਰਾਕ ਆਦਿ ਦੀਆਂ ਸਜ਼ਾਵਾਂ ਤਾਂ ਇਨ੍ਹਾਂ ਵਿਚੋਂ ਕਿਸੇ ਨਾ ਕਿਸੇ ਨੂੰ ਮਿਲੀਆਂ ਹੀ ਰਹਿੰਦੀਆਂ ਸਨ।

ਬਰਸਾਤ ਦੀ ਰੁੱਤ ਸੀ। ਬਹੁਤੇ ਮੀਂਹ ਪੈਣ ਕਰ ਕੇ ਜੇਲ੍ਹ ਇਹਾਤਿਆਂ ਵਿਚ ਗੋਡੇ ਗੋਡੇ ਘਾਹ ਚੜ੍ਹ ਗਿਆ। ਇਕ ਐਤਵਾਰ ਵਾਲੇ ਦਿਨ ਸਵੇਰੇ ਹੀ ਹੁਕਮ ਹੋ ਗਿਆ ਕਿ ਅੱਜ ਸਾਰੇ ਕੈਦੀ ਆਪੋ ਆਪਣੇ ਇਹਾਤਿਆਂ ਦਾ ਘਾਹ ਸਾਫ਼ ਕਰਨਗੇ। ਐਤਵਾਰ ਦਾ ਦਿਨ ਕੈਦੀਆਂ ਵਾਸਤੇ ਵੀ ਛੁੱਟੀ ਵਾਲਾ ਦਿਨ ਸੀ। ਬਾਬਾ ਜੀ ਨੇ ਕੁਝ ਸਾਥੀਆਂ ਸਮੇਤ ਮਿਲ ਕੇ ਜੇਲ੍ਹਰ ਨੂੰ ਬੇਨਤੀ ਕੀਤੀ ਕਿ ਕੈਦੀਆਂ ਦਾ ਅੱਜ ਆਰਾਮ ਦਾ ਦਿਨ ਹੈ, ਉਨ੍ਹਾਂ ਨੂੰ ਛੁੱਟੀ ਵਾਲੇ ਦਿਨ ਕੰਮ ਕਰਨ ਲਈ ਮਜਬੂਰ ਨਾ ਕੀਤਾ ਜਾਵੇ। ਜੇਲ੍ਹਰ 'ਹਾਂ, ਹੂੰ' ਕਰਦਾ ਹੋਇਆ ਜਮਾਦਾਰਾਂ ਉਤੇ ਗੱਲ ਸੁੱਟ ਕੇ ਤੁਰ ਗਿਆ। ਕੈਦੀਆਂ ਨੇ ਛੁਟੀ ਵਾਲੇ ਦਿਨ ਕੰਮ ਕਰਨ ਤੋਂ ਇਨਕਾਰ ਕਰ ਦਿਤਾ। ਬਾਕੀ ਜਮਾਦਾਰਾਂ ਨੇ ਬਹੁਤਾ ਜ਼ੋਰ ਨਾ ਦਿਤਾ ਪਰੰਤੂ ਇਹਾਤਾ ਨੰਬਰ ਪੰਜ ਦੇ ਜਮਾਦਾਰ ਨੇ ਸਖ਼ਤੀ ਸ਼ੁਰੂ ਕਰ ਦਿਤੀ। ਬਾਬਾ ਜਵਾਲਾ ਸਿੰਘ, ਮਾਸਟਰ ਊਧਮ ਸਿੰਘ, ਮਾਸਟਰ ਚਤਰ ਸਿੰਘ, ਭਾਈ ਹਜ਼ਾਰਾ ਸਿੰਘ, ਭਾਈ ਸਾਉਣ ਸਿੰਘ, ਭਾਈ ਕੇਹਰ ਸਿੰਘ, ਭਾਈ ਖੁਸ਼ਹਾਲ ਸਿੰਘ, ਸ੍ਰੀ ਜਗਤ ਰਾਮ ਇਸ ਇਹਾਤੇ ਵਿਚ ਰਹਿੰਦੇ ਸਨ। ਬਾਬਾ ਜੀ ਦੀ ਅਗਵਾਈ ਹੇਠ ਇਹ ਸਾਰੇ ਸੱਜਣ ਆਕੜ ਖਲੋਤੇ ਤੇ ਕੰਮ ਕਰਨ ਤੋਂ ਨਾਂਹ ਕਰ ਦਿਤੀ। ਜਮਾਦਾਰ ਨੇ ਰਿਪੋਰਟ ਕੀਤੀ ਜਿਸ ਨਾਲ ਇਨ੍ਹਾਂ ਅੱਠਾਂ ਦੇਸ਼ ਭਗਤਾਂ ਨੂੰ ਛੇ ਮਹੀਨੇ ਬੇੜੀ ਤੇ ਘੱਟ ਖੁਰਾਕ ਦੀ ਸਜ਼ਾ ਦਿਤੀ ਗਈ।

ਸੈਲੂਲਰ ਜੇਲ੍ਹ ਵਿਚ ਰਾਜਸੀ ਕੈਦੀਆਂ ਉਤੇ ਕੀਤੀਆਂ ਗਈਆਂ ਸਖਤੀਆਂ ਦਾ ਕੋਈ ਅੰਤ ਨਹੀਂ ਸੀ। ਘੱਟ ਖੁਰਾਕ, ਮੁਸ਼ੱਕਤ ਵਿਚ ਵਾਧਾ, ਬੈਂਤ ਮਾਰਨਾ, ਹੱਥਕੜੀ ਤੇ ਡੰਡਾਬੇੜੀ ਤੋਂ ਛੁਟ ਅਣਖੀਲੇ ਆਗੂਆਂ ਦੀ ਆਕੜ ਭੰਨਣ ਲਈ ਲੋਹੇ ਦੇ ਪਿੰਜਰੇ ਤਿਆਰ ਕਰਵਾਏ ਗਏ ਸਨ ਤੇ ਸਾਲਾਂ ਬੱਧੀ ਕੈਦੀਆਂ ਨੂੰ ਲੋਹੇ ਦੀਆਂ ਇਨ੍ਹਾਂ ਕਾਲ ਕੋਠੜੀਆਂ ਵਿਚ ਡੱਕ ਦਿਤਾ ਜਾਂਦਾ ਸੀ। ਬਾਬਾ ਜੀ ਨੂੰ ਤਿੰਨ ਸਾਲ ਤੋਂ ਵਧੀਕ ਸਮਾਂ ਲੋਹੇ ਦੇ ਪਿੰਜਰਿਆਂ ਵਿਚ ਜਕੜਿਆਂ ਹੋਇਆਂ ਬਤੀਤ ਕਰਨਾ ਪਿਆ।

ਅਤਿਅੰਤ ਸਰਕਾਰੀ ਸਖਤੀਆਂ ਹੁੰਦਿਆਂ ਹੋਇਆਂ ਵੀ ਕਾਲੇ ਪਾਣੀ ਜੇਲ੍ਹ ਦੀਆਂ ਤੰਗੀਆਂ ਦੀਆਂ ਕਹਾਣੀਆਂ ਭਾਰਤ ਵਿਚ ਪੁਜਦੀਆਂ ਰਹੀਆਂ। ਜਲ੍ਹਿਆਂਵਾਲੇ ਦੇ ਖ਼ੂਨੀ ਸਾਕੇ ਤੋਂ ਪਿਛੋਂ

ਦੇਸ਼ ਵਿਚ ਕੌਮੀ ਭਾਵਨਾਵਾਂ ਦਿਨੋ ਦਿਨ ਪਰਬਲ ਹੁੰਦੀਆਂ ਗਈਆਂ । ਬੰਗਾਲ ਅਤੇ ਪੰਜਾਬ ਦੀਆਂ ਅਖ਼ਬਾਰਾਂ ਨੇ ਗੋਰਾ ਨੌਕਰਸ਼ਾਹੀ ਦੇ ਜ਼ੁਲਮਾਂ ਨੂੰ ਛੱਜ ਵਿਚ ਪਾ ਕੇ ਖ਼ੂਬ ਛੱਟਿਆ। ਅੰਡੇਮਾਨ ਜੇਲ੍ਹ ਨੂੰ ਤੋੜਨ ਦੀ ਮੰਗ ਜ਼ੋਰ ਫੜਨ ਲੱਗੀ। ਲੋਕ-ਰਾਇ ਅੱਗੇ ਝੁਕਦਿਆਂ ਹੋਇਆਂ ਭਾਰਤ ਸਰਕਾਰ ਨੇ ਮਾਰਚ 1920 ਵਿਚ ਇਕ ਪੜਤਾਲੀਆ ਕਮਿਸ਼ਨ ਅੰਡੇਮਾਨ ਭੇਜਿਆ। ਕਮਿਸ਼ਨ ਦੇ ਆਉਣ ਬਾਰੇ ਸੁਣ ਕੇ ਚੀਫ਼ ਕਮਿਸ਼ਨਰ ਅੰਡੇਮਾਨ ਅਤੇ ਸੈਲੂਲਰ ਜੇਲ੍ਹ ਦੇ ਉਚ ਅਧਿਕਾਰੀ ਬਹੁਤ ਚਿੰਤਾਤੁਰ ਹੋਏ। ਉਨ੍ਹਾਂ ਨੇ ਇਕ ਦਮ ਕੈਦੀਆਂ ਨਾਲ ਆਪਣਾ ਵਤੀਰਾ ਬਦਲ ਲਿਆ। ਜੇਲ੍ਹ ਸੁਪ੍ਰਿਨਟੈਂਡੈਂਟ ਮੇਜਰ ਬਾਰਕਰ ਕੈਦੀਆਂ ਨਾਲ ਮਿੱਠਾ ਹੋ ਗਿਆ ਤਾਂ ਜੋ ਕੈਦੀ ਪਿਛਲੀਆਂ ਗੱਲਾਂ ਭੁੱਲ ਜਾਣ ਤੇ ਆ ਰਹੇ ਕਮਿਸ਼ਨ ਨੂੰ ਬਹੁਤਾ ਕੁਝ ਨਾ ਦਸਣ। ਇਤਨੀ ਪਰੇਰਨਾ ਕਰਨ ਤੇ ਵੀ ਜੇਲ੍ਹ ਅਧਿਕਾਰੀਆਂ ਦਾ ਦਿਲ ਅੰਦਰੋਂ ਡਰਦਾ ਸੀ। ਜਿਸ ਦਿਨ ਕਮਿਸ਼ਨ ਨੇ ਜੇਲ੍ਹ ਵਿਚ ਆਉਣਾ ਸੀ ਉਸ ਦਿਨ ਸਵੇਰੇ ਹੀ ਸਾਰੇ ਰਾਜਸੀ ਕੈਦੀਆਂ ਨੂੰ ਜੇਲ੍ਹ ਦੀ ਸਭ ਤੋਂ ਉਪਰਲੀ ਮੰਜ਼ਲ ਵਿਚ ਡੱਕ ਦਿਤਾ ਗਿਆ ਤਾਂ ਜੋ ਉਨ੍ਹਾਂ ਵਿਚੋਂ ਕੋਈ ਆਦਮੀ ਵੀ ਕਮਿਸ਼ਨ ਦੇ ਮੱਥੇ ਨਾ ਲੱਗ ਸਕੇ।

ਕਮਿਸ਼ਨ ਜੇਲ੍ਹ ਵਿਚ ਆਇਆ। ਉਪਰ ਡੱਕੇ ਹੋਏ ਕੈਦੀਆਂ ਨੂੰ ਪਤਾ ਲੱਗ ਗਿਆ। ਉਨ੍ਹਾਂ ਨੇ ਉੱਚੀ ਉੱਚੀ 'ਉਪਰ ਆਓ, ਉਪਰ ਆਓ' ਦੀਆਂ ਅਵਾਜ਼ਾਂ ਦੇਣੀਆਂ ਸ਼ੁਰੂ ਕਰ ਦਿਤੀਆਂ। ਇਹ ਸ਼ੋਰ ਸ਼ਰਾਬਾ ਕਮਿਸ਼ਨ ਦੇ ਮੈਂਬਰਾਂ ਦੇ ਕੰਨਾਂ ਤਕ ਪਹੁੰਚਿਆ। ਜੇਲ੍ਹ ਅਧਿਕਾਰੀਆਂ ਦਾ ਭਾਂਡਾ ਭੱਜ ਗਿਆ। ਕਮਿਸ਼ਨ ਉਪਰਲੀ ਮੰਜ਼ਲ ਤੇ ਗਿਆ ਅਤੇ ਜ਼ੁਲਮ ਹੇਠ ਨਪੀੜੀਆਂ ਜਿੰਦਾਂ ਨੂੰ ਹੌਂਸਲਾ ਹੋਇਆ। ਇੱਕਲੇ ਇੱਕਲੇ ਕੈਦੀ ਦੇ ਬਿਆਨ ਸੁਣ ਸਕਣਾ ਸੰਭਵ ਨਹੀਂ ਸੀ। ਇਸ ਲਈ ਕਮਿਸ਼ਨ ਨੇ ਕਿਹਾ ਕਿ ਸਾਰੇ ਕੈਦੀ ਮਿਲ ਕੇ ਆਪਣੀਆਂ ਤਕਲੀਫ਼ਾਂ ਲਿਖ ਕੇ ਦੇ ਦਿਉ, ਕਮਿਸ਼ਨ ਉਨ੍ਹਾਂ ਨੂੰ ਪੜ੍ਹ ਕੇ ਵਿਚਾਰ ਕਰ ਲਵੇਗਾ। ਆਗੂਆਂ ਨੇ ਇਕੱਠੇ ਬੈਠ ਕੇ ਆਪਣੀਆਂ ਤਕਲੀਫ਼ਾਂ, ਜੇਲ ਜ਼ੁਲਮਾਂ ਦੀ ਸੂਚੀ ਅਤੇ ਆਪਣੀਆਂ ਮੰਗਾਂ ਦਾ ਚਿੱਠਾ ਤਿਆਰ ਕਰ ਕੇ ਕਮਿਸ਼ਨ ਦੇ ਹਵਾਲੇ ਕਰ ਦਿਤਾ।

ਕੈਦੀਆਂ ਦੇ ਹੌਂਸਲੇ ਹੋਰ ਵੀ ਵਧ ਗਏ। ਉਹ ਹੁਣ ਕਿਸੇ ਤੋਂ ਵੀ ਚੰਗੀ ਮਾੜੀ ਨਹੀਂ ਸਨ ਅਖਵਾਉਂਦੇ। ਇਕ ਵੇਰ, ਕੈਦੀਆਂ ਦੀ ਨਿਗਰਾਨੀ ਉਤੇ ਲੱਗੇ ਹੋਏ ਇਕ ਗੋਰੇ ਸਿਪਾਹੀ ਨੇ ਭਾਰਤੀਆਂ ਦੀ ਸ਼ਾਨ ਵਿਰੁੱਧ ਕੋਈ ਸ਼ਬਦ ਮੂੰਹੋਂ ਕਢਿਆ। ਮਾਰਸ਼ਲ ਲਾਅ ਦੇ ਕੈਦੀ ਸ੍ਰੀ ਗੁਜਰਾਤੀ ਮੱਲ ਨੇ ਸੁਣ ਲਿਆ। ਉਸ ਪਾਸੋਂ ਰਿਹਾ ਨਾ ਗਿਆ ਤੇ ਉਸਨੇ ਅਗੋਂ ਕਈ ਕਰਾਰੀਆਂ ਸੁਣਾ ਦਿਤੀਆਂ। ਸ੍ਰੀ ਗੁਜਰਾਤੀ ਮੱਲ ਦੀ ਰਪੋਰਟ ਹੋ ਗਈ। ਸੁਪ੍ਰਿਨਟੈਂਡੈਂਟ ਦੇ ਪੇਸ਼ੀ ਹੋਈ। ਛੇ ਮਹੀਨੇ ਕੋਠੀਬੰਦ ਤੇ ਡੰਡਾਬੇੜੀ ਦੀ ਸਜ਼ਾ ਮਿਲ ਗਈ। ਬਾਰਕ ਨੰਬਰ ਛੇ, ਜਿਥੇ ਗੁਜਰਾਤੀ ਮੱਲ ਰਹਿੰਦਾ ਸੀ, ਦੇ ਸਭ ਕੈਦੀਆਂ ਨੇ ਭੁੱਖ ਹੜਤਾਲ ਕਰ ਦਿਤੀ। ਅਗਲੇ ਦਿਨ ਸੁਪ੍ਰਿਨਟੈਂਡੈਂਟ ਆਪ ਆਇਆ। ਕੈਦੀਆਂ ਨੇ ਖਰੀਆਂ ਖਰੀਆਂ ਸੁਣਾਈਆਂ। ਗੁਜਰਾਤੀ ਮੱਲ ਦੀ ਸਜ਼ਾ ਵਾਪਸ ਹੋ ਗਈ ਤੇ ਵਧੀਕੀ ਕਰਨ ਵਾਲੇ ਗੋਰੇ ਨੂੰ ਜੇਲ੍ਹ ਡਿਊਟੀ ਤੋਂ ਬਦਲ ਕੇ ਬਾਹਰ ਭੇਜ ਦਿਤਾ ਗਿਆ।

ਜੇਲ੍ਹ ਕਮਿਸ਼ਨ ਦੀ ਰਪੋਰਟ ਦੇ ਆਧਾਰ ਉਤੇ ਸਰਕਾਰ ਨੇ ਅੰਡੇਮਾਨ ਜੇਲ੍ਹ ਤੋੜ ਦਿਤੀ ਤੇ ਕੈਦੀਆਂ ਨੂੰ ਦੇਸ਼ ਦੀਆਂ ਵਖ ਵਖ ਜੇਲ੍ਹਾਂ ਵਿਚ ਵੰਡ ਦਿਤਾ ਗਿਆ। ਪੰਜਾਬੀ ਕੈਦੀਆਂ ਨੂੰ ਵਧੇਰੇ ਕਰ ਕੇ ਮਦਰਾਸ ਰਾਜ ਦੀਆਂ ਜੇਲ੍ਹਾਂ ਵਿਚ ਸੁਟਿਆ ਗਿਆ। ਬਾਬਾ ਜਵਾਲਾ ਸਿੰਘ, ਬਾਬਾ

ਸੋਹਣ ਸਿੰਘ ਭਕਨਾ, ਭਾਈ ਹਰੀ ਸਿੰਘ ਕੱਕੜ ਅਤੇ ਭਾਈ ਚੂਹੜ ਸਿੰਘ ਨੂੰ ਕੋਇਮਬੇਟੋਰ ਦੀ ਜੇਲ੍ਹ ਵਿਚ ਭੇਜ ਦਿਤਾ। ਇਥੋਂ ਦੀ ਸਥਾਨਕ ਵਸੋਂ ਦੀਆਂ ਲੋੜਾਂ ਅਨੁਸਾਰ ਮਦਰਾਸ ਦੀਆਂ ਸਭ ਜੇਲ੍ਹਾਂ ਵਿਚ ਖਾਣ ਵਾਸਤੇ ਦਾਲ ਭਾਤ ਹੀ ਮਿਲਦਾ ਸੀ। ਮਦਰਾਸੀ ਕੈਦੀ ਚਾਵਲਾਂ ਉਤੇ ਤਰੀ ਵਾਲੀ ਸਬਜ਼ੀ ਪਾ ਲੈਂਦੇ ਤੇ ਉਂਗਲਾਂ ਨਾਲ ਰਲਾ ਰਲਾ, ਪਚਾਕੇ ਮਾਰ ਮਾਰ ਖਾ ਜਾਂਦੇ। ਬਾਬਾ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਦੋ ਚਾਰ ਦਿਨ ਚਾਵਲ ਖਾਧੇ ਪਰੰਤੂ ਛੇਤੀ ਹੀ ਦਿਲ ਅੱਕ ਗਿਆ। ਉਨ੍ਹਾਂ ਨੇ ਜੇਲ੍ਹ ਅਧਿਕਾਰੀਆਂ ਨੂੰ ਬੇਨਤੀ ਕੀਤੀ ਕਿ ਅਸੀਂ ਪੰਜਾਬੀ, ਮਦਰਾਸੀਆਂ ਵਾਲਾ ਖਾਣਾ ਨਹੀਂ ਖਾ ਸਕਦੇ। ਸਾਡੇ ਲਈ ਦਾਲ ਰੋਟੀ ਦਾ ਪਰਬੰਧ ਕੀਤਾ ਜਾਵੇ। ਇਨ੍ਹਾਂ ਚਹੁੰ ਕੈਦੀਆਂ ਲਈ ਦਾਲ ਰੋਟੀ ਦਾ ਅੱਡ ਲੰਗਰ ਚਲਾਉਣਾ ਔਖਾ ਸੀ। ਅੰਤ ਫੈਸਲਾ ਇਹ ਹੋਇਆ ਕਿ ਇਨ੍ਹਾਂ ਨੂੰ ਆਟਾ, ਦਾਲ ਆਦਿ ਸੁੱਕਾ ਰਾਸ਼ਨ ਦੇ ਦਿਤਾ ਜਾਵੇ ਅਤੇ ਇਹ ਆਪ ਆਪਣੀ ਹਿੰਮਤ ਨਾਲ ਰੋਟੀ ਪਕਾ ਕੇ ਖਾ ਲੈਣ। ਬਾਬਾ ਜਵਾਲਾ ਸਿੰਘ ਚੰਗੇ ਉਦਮ ਵਾਲੇ ਸਨ। ਉਨ੍ਹਾਂ ਨੇ ਲੰਗਰ ਦੀ ਸੇਵਾ ਆਪ ਸੰਭਾਲ ਲਈ। ਬਾਕੀ ਸਾਥੀ ਵਿਤ ਅਨੁਸਾਰ ਉਨ੍ਹਾਂ ਦੀ ਸਹਾਇਤਾ ਕਰ ਛਡਦੇ ਸਨ।

ਟਰਕੀ ਦੇ ਮਾਮਲੇ ਵਿਚ ਮੁਸਲਮਾਨ ਅੰਗਰੇਜ਼ਾਂ ਨਾਲ ਨਾਰਾਜ਼ ਸਨ ਤੇ ਦੇਸ਼ ਭਰ ਵਿਚ ਖਿਲਾਫ਼ਤ ਲਹਿਰ ਜ਼ੋਰਾਂ ਉਤੇ ਸੀ। ਨਵੰਬਰ 1919 ਵਿਚ ਦਿੱਲੀ ਵਿਖੇ ਹੋਈ ਖਿਲਾਫ਼ਤ ਕਾਨਫਰੰਸ ਤੋਂ ਪਿਛੋਂ ਖਿਲਾਫ਼ਤ ਲਹਿਰ ਦਾ ਪਰੋਗਰਾਮ ਕਾਂਗਰਸ ਦੇ ਨਾਲ ਹੀ ਮਿਲ ਗਿਆ ਸੀ। ਸੁਦੇਸ਼ੀ ਪਰਚਾਰ, ਨਾ ਮਿਲਵਰਤਣ, ਤੇ ਸ਼ਾਂਤਮਈ ਅੰਦੋਲਨ ਇਸ ਸਮੇਂ ਕੌਮੀ ਸੰਘਰਸ਼ ਦੇ ਵਿਸ਼ੇਸ਼ ਅੰਗ ਸਨ। ਮੋਪਲੇ ਕੁਝ ਵਧੇਰੇ ਜੋਸ਼ ਵਿਚ ਆ ਗਏ ਤੇ ਅਸ਼ਾਂਤਮਈ ਕਾਰਵਾਈਆਂ ਨਾਲ, ਸਰਕਾਰ ਨਾਲ ਸਿੱਧੀ ਟਕੱਰ ਲੈਣ ਲੱਗ ਪਏ। ਅੰਗਰੇਜ਼ਾਂ ਨੇ ਇਸ ਲਹਿਰ ਨੂੰ ਦਬਾਉਣ ਲਈ ਬੜੀ ਸਖਤੀ ਤੋਂ ਕੰਮ ਲਿਆ ਤੇ ਪੁਜ ਕੇ ਜ਼ੁਲਮ ਕੀਤਾ। ਕੋਈ ਦਿਨ ਖਾਲੀ ਨਾ ਲੰਘਦਾ ਜਦ ਪੰਜ ਸੱਤ ਮੋਪਲੇ ਫਾਂਸੀ ਨਾ ਲਗਦੇ। 'ਅਲੀ ਅਲੀ' ਕਰਦੇ ਉਹ ਬੜੀ ਦਲੇਰੀ ਨਾਲ ਫਾਂਸੀ ਦਾ ਰੱਸਾ ਜਾ ਚੁੰਮਦੇ।

ਇਕ ਵੇਰ ਲਗ ਪਗ 120 ਮੋਪਲੇ ਕੈਦੀ ਇਕੱਠੇ ਕਰ ਕੇ ਪਤਨੂਰ ਦੇ ਸਟੇਸ਼ਨ ਉਤੇ ਲਿਆਂਦੇ ਅਤੇ ਉਥੋਂ ਉਨ੍ਹਾਂ ਨੂੰ ਮਾਲਗੱਡੀ ਵਿਚ ਬੰਦ ਕਰ ਕੇ ਕੋਇਮਬੇਟੋਰ ਭੇਜ ਦਿਤਾ। ਡੱਬੇ ਦੀਆਂ ਸਾਰੀਆਂ ਬਾਰੀਆਂ ਬੰਦ ਕਰ ਦਿਤੀਆਂ ਗਈਆਂ। ਕੋਇਮਬੇਟੋਰ ਸਟੇਸ਼ਨ ਉਤੇ ਪੁਜ ਕੇ ਜਦ ਪੁਲਸ ਨੇ ਕੈਦੀਆਂ ਨੂੰ ਉਤਾਰਨ ਲਈ ਬੂਹਾ ਖੋਲ੍ਹਿਆ ਤਾਂ ਉਨ੍ਹਾਂ ਵਿਚੋਂ ਬਹੁਤ ਸਾਰੇ ਕੈਦੀ ਦਮ ਘੁਟਣ ਕਰ ਕੇ ਸੁਆਸ ਤਿਆਗ ਚੁਕੇ ਸਨ। 120 ਵਿਚੋਂ ਕੇਵਲ 15 ਕੈਦੀ ਅਜਿਹੇ ਮਿਲੇ ਜੋ ਬੇਹੋਸ਼ੀ ਦੀ ਹਾਲਤ ਵਿਚ ਅਧਮੋਏ ਪਏ ਸਨ।

ਮੋਪਲਾ ਅੰਦੋਲਣ ਪੂਰੇ ਜ਼ੋਰਾਂ ਵਿਚ ਚਲ ਰਿਹਾ ਸੀ ਤੇ ਹਰ ਰੋਜ਼ ਮੋਪਲੇ ਕੈਦੀਆਂ ਦੀ ਕੋਈ ਨਾ ਕੋਈ ਟੋਲੀ ਕੋਇਮਬੇਟੋਰ ਜੇਲ੍ਹ ਵਿਚ ਆ ਜਾਂਦੀ ਸੀ। ਕਈ ਵੇਰ ਇਨ੍ਹਾਂ ਕੈਦੀਆਂ ਦੇ ਨਾਲ ਇਸਤਰੀਆਂ ਵੀ ਹੁੰਦੀਆਂ ਤੇ ਦਸ ਦਸ ਬਾਰਾਂ ਬਾਰਾਂ ਸਾਲ ਦੇ ਮੁੰਡੇ ਵੀ ਹੁੰਦੇ। ਬਾਬਾ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਮੋਪਲਿਆਂ ਵੱਲ ਵੇਖ ਕੇ ਆਪਣੇ ਪੁਰਾਣੇ ਦਿਨ ਯਾਦ ਆ ਜਾਂਦੇ ਤੇ ਸੁਤੇਸਿਧ ਹੀ ਉਨ੍ਹਾਂ ਦੇ ਦਿਲਾਂ ਅੰਦਰ ਮੋਪਲਿਆਂ ਲਈ ਹਮਦਰਦੀ ਪੈਦਾ ਹੋ ਜਾਂਦੀ।

ਇਨਾਂ ਜੇਲ੍ਹਾਂ ਵਿਚ ਵੀ ਕੈਦੀਆਂ ਨੂੰ ਕਈ ਤਰ੍ਹਾਂ ਦੇ ਤਸੀਹੇ ਦਿਤੇ ਜਾਂਦੇ ਸਨ। ਜੇਲ੍ਹ ਕਰਮ-ਚਾਰੀ ਬੜੀ ਬੇਰਹਿਮੀ ਨਾਲ ਪੇਸ਼ ਆਉਂਦੇ ਸਨ। ਕਿੰਨੇ ਕਿੰਨੇ ਆਦਮੀ ਤੇ ਬੱਚੇ ਇਕੋ ਕੋਠੜੀ ਵਿਚ ਬੰਦ ਕਰ ਦਿਤੇ ਜਾਂਦੇ ਤੇ ਉਨ੍ਹਾਂ ਦੀਆਂ ਨਿਤ ਦੀਆਂ ਕੁਦਰਤੀ ਲੋੜਾਂ ਦੀ ਕੋਈ ਪਰਵਾਹ ਨਾ ਕੀਤੀ ਜਾਂਦੀ। ਪਹਿਲਾਂ ਪਹਿਲ ਹੋਰਨਾਂ ਕੈਦੀਆਂ ਨਾਲ ਮੋਪਲਿਆਂ ਨੂੰ ਵੀ ਦਾਲ ਭਾਤ ਮਿਲਦਾ ਰਿਹਾ ਪਰੰਤੂ ਜਿਉਂ ਜਿਉਂ ਉਨ੍ਹਾਂ ਦੀ ਗਿਣਤੀ ਵਧਦੀ ਗਈ, ਖੁਰਾਕ ਘਟਦੀ ਗਈ। ਚਾਵਲ ਤਾਂ ਕਿਤੇ ਰਹੇ ਹੁਣ ਉਨ੍ਹਾਂ ਨੂੰ ਚਾਵਲਾਂ ਦੀ ਪਿੱਛ ਹੀ ਹਿੱਸੇ ਆਉਂਦੀ ਸੀ। ਬੱਚੇ ਸਾਰਾ ਸਾਰਾ ਦਿਨ ਭੁੱਖ ਨਾਲ ਤੜਫਦੇ ਰਹਿੰਦੇ ਤੇ ਕੋਈ ਵੀ ਉਨ੍ਹਾਂ ਦੀ ਵਾਤ ਨਾ ਪੁਛਦਾ। ਇਨ੍ਹਾਂ ਪੰਜਾਬੀ ਕੈਦੀਆਂ ਤੋਂ ਬੱਚਿਆਂ ਦਾ ਦੁੱਖ ਵੇਖਿਆ ਨਾ ਗਿਆ। ਉਨ੍ਹਾਂ ਨੇ ਕਈ ਵੇਰ ਜੇਲ੍ਹ ਅਧਿਕਾਰੀਆਂ ਅੱਗੇ ਵਾਸਤੇ ਵੀ ਪਾਏ ਪਰ ਅਗੋਂ "ਸਰਕਾਰੀ ਕੰਮ ਵਿਚ ਦਖਲ ਦੇਣ ਦੀ ਕੋਈ ਲੋੜ ਨਹੀਂ", ਸੁਣ ਕੇ ਮਜਬੂਰਨ ਚੁਪ ਹੋਣਾ ਪੈਂਦਾ।

ਇਕ ਦਿਨ ਚਹੁੰ ਪੰਜਾਬੀ ਕੈਦੀਆਂ ਨੇ ਬੈਠ ਕੇ ਸਲਾਹ ਕੀਤੀ ਕਿ ਕਿਉਂ ਨਾ ਅਸੀਂ ਆਪਣੇ ਰਾਸ਼ਨ ਵਿਚੋਂ ਰੋਟੀਆਂ ਪਕਾ ਕੇ ਚੋਰੀ ਉਨ੍ਹਾਂ ਬੱਚਿਆਂ ਤਕ ਪੁਚਾ ਆਇਆ ਕਰੀਏ। ਭਾਵੇਂ ਜੇਲ੍ਹ ਨੇਮਾਂ ਅਨੁਸਾਰ ਰਾਸ਼ਨ ਉਨ੍ਹਾਂ ਨੂੰ ਮਸਾਂ ਆਪਣੇ ਗੁਜ਼ਾਰੇ ਜੋਗਾ ਹੀ ਮਿਲਦਾ ਸੀ, ਫਿਰ ਵੀ ਗੁਰੂ ਨਾਨਕ ਦੇ ਨਾਮ ਲੇਵਾ ਵੰਡ ਕੇ ਛਕਣਾ ਜਾਣਦੇ ਸਨ। ਸਰਬ ਸੰਮਤੀ ਨਾਲ ਫੈਸਲਾ ਹੋ ਗਿਆ ਕਿ ਆਪ ਘੱਟ ਖਾਓ ਅਤੇ ਬਾਕੀ ਰਸਦ ਪਕਾ ਕੇ ਜੇਲ੍ਹ ਵਾਲਿਆ ਤੋਂ ਚੋਰੀ ਬੱਚਿਆਂ ਨੂੰ ਪੁਚਾ ਆਓ। ਬਾਬਾ ਜਵਾਲਾ ਸਿੰਘ ਨੇ ਇਹ ਡਿਊਟੀ ਆਪਣੇ ਜਿੰਮੇ ਲੈ ਲਈ।

ਬਾਬਾ ਜੀ ਦਾਲ ਤੇ ਰੋਟੀ ਤਿਆਰ ਕਰ ਕੇ ਡਿਊਟੀ ਗਾਰਦ ਤੋਂ ਅੱਖ ਬਚਾਉਂਦੇ ਹੋਏ ਮਲਕੜੇ ਬੱਚਿਆਂ ਦੀ ਬਾਰਕ ਵਿਚ ਫੜਾ ਆਉਂਦੇ। ਪੰਜ ਸੱਤ ਦਿਨ ਇਹ ਨੇਮ ਬਣਿਆ ਰਿਹਾ। ਗੱਲ ਜੇਲ੍ਹ ਕਰਮਚਾਰੀਆਂ ਤਕ ਪੁੱਜ ਗਈ। ਬਾਬਾ ਜੀ ਦੀ ਸੁਪ੍ਰਿਨਟੈਂਡੈਂਟ ਜੇਲ੍ਹ ਸਾਹਮਣੇ ਪੇਸ਼ੀ ਹੋਈ ਤੇ ਤੁਰਤ ਤੀਹ ਬੈਂਤਾਂ ਦੀ ਸਜ਼ਾ ਦਿਤੀ ਗਈ। ਆਪ ਦੇ ਸਾਥੀਆਂ ਨੇ ਇਸ ਘਟਨਾ ਨੂੰ ਬਹੁਤ ਬੁਰਾ ਮਨਾਇਆ ਤੇ ਰੋਸ ਵਜੋਂ ਕੰਮ ਦੀ ਹੜਤਾਲ ਕਰ ਦਿਤੀ। ਜੇਲ੍ਹ ਵਾਲਿਆਂ ਨੇ ਚਹੁੰ ਪੰਜਾਬੀਆਂ ਨੂੰ ਕੋਠੀਬੰਦ ਕਰ ਦਿਤਾ। ਇਨ੍ਹਾਂ ਨੇ ਭੁੱਖ ਹੜਤਾਲ ਕਰ ਦਿਤੀ। ਗੱਲ ਵਧਦੀ ਗਈ। ਮਦਰਾਸ ਤੋਂ ਜੇਲ੍ਹਾਂ ਦਾ ਇੰਸਪੈਕਟਰ ਜਨਰਲ ਆਪ ਆਇਆ। ਉਸ ਨੇ ਇੰਸਪੈਕਟਰ ਜਨਰਲ ਜੇਲ੍ਹ, ਬੰਬਈ ਨੂੰ ਲਿਖ ਕੇ ਬਾਬਾ ਸੋਹਣ ਸਿੰਘ ਤੇ ਭਾਈ ਹਰੀ ਸਿੰਘ ਕੱਕੜ ਨੂੰ ਯਰਵਾਦਾ ਜੇਲ੍ਹ ਵਿਚ ਭਿਜਵਾ ਦਿਤਾ ਅਤੇ ਆਪ ਨੂੰ ਤੇ ਭਾਈ ਚੂਹੜ ਸਿੰਘ ਨੂੰ ਭੰਡਾਰਾ ਜੇਲ੍ਹ ਵਿਚ ਬਦਲ ਦਿਤਾ ਗਿਆ।

24 ਨਵੰਬਰ 1922 ਨੂੰ ਆਪ ਭੰਡਾਰਾ ਜੇਲ੍ਹ ਵਿਚ ਪੁੱਜ ਗਏ। ਉਥੇ ਜਾ ਕੇ ਆਪ ਨੇ ਸੁੱਕੇ ਰਾਸ਼ਨ ਦੀ ਮੰਗ ਕੀਤੀ ਅਤੇ ਦਸਿਆ ਕਿ ਸਾਨੂੰ ਪਹਿਲਾਂ ਵੀ ਜੇਲ੍ਹ ਵਿਚ ਸੁੱਕਾ ਰਾਸ਼ਨ ਮਿਲਦਾ ਰਿਹਾ ਹੈ, ਤੇ ਅਸੀਂ ਆਪਣੀ ਰੋਟੀ ਆਪ ਪਕਾ ਕੇ ਖਾਂਦੇ ਰਹੇ ਹਾਂ। ਜੇਲ੍ਹ ਕਰਮਚਾਰੀਆਂ ਨੇ ਨਾਂਹ ਨੁਕਰ ਕੀਤੀ। ਆਪ ਨੇ ਜੇਲ੍ਹ ਦੇ ਲੰਗਰ ਤੋਂ ਰੋਟੀ ਖਾਣ ਤੋਂ ਨਾਂਹ ਕਰ ਦਿਤੀ ਤੇ ਭੁੱਖ ਹੜਤਾਲ ਸ਼ੁਰੂ ਹੋ ਗਈ। ਜੇਲ੍ਹ ਅਧਿਕਾਰੀਆਂ ਨੇ ਇਸ ਦੋਸ਼ ਵਿਚ ਇਕ ਹਫਤੇ ਦੀ ਖੜੀ ਬੇੜੀ ਦੀ ਸਜ਼ਾ ਦੇ ਦਿਤੀ। ਲੋਹੇ ਵਿਚ ਜਕੜਿਆਂ ਹੋਇਆਂ, ਰਾਤ ਦਿਨ ਖੜੇ ਹੀ ਰਹਿਣਾ ਪੈਂਦਾ

ਸੀ। ਢਿਡ ਦੀ ਭੁੱਖ ਦੇ ਕਾਰਨ ਸਰੀਰਕ ਕਮਜ਼ੋਰੀ, ਤੇ ਉਤੋਂ ਰਾਤ ਦਿਨ ਖੜੇ ਰਹਿਣ ਦੀ ਬੇਅਰਾਮੀ। ਏਨੇ ਤਸੀਹਿਆਂ ਵਿਚ ਵੀ ਆਪ ਨੇ ਦਿਲ ਨਾ ਛਡਿਆ ਤੇ ਆਪਣੀ ਹੱਕੀ ਮੰਗ ਉਤੇ ਡਟੇ ਰਹੇ। ਹਫ਼ਤੇ ਬਾਅਦ ਬੇੜੀ ਖੁਲ੍ਹੀ ਤੇ ਆਪ ਨੂੰ ਕੋਠੀ ਬੰਦ ਕਰ ਦਿਤਾ ਗਿਆ। ਜੇਲ੍ਹ ਕਰਮਚਾਰੀ ਜ਼ਬਰਦਸਤੀ ਆਪ ਨੂੰ ਰਬੜ ਦੀ ਨਾਲੀ ਨਾਲ ਦੁੱਧ ਪਿਆਉਂਦੇ ਰਹੇ। ਛੇ ਸੱਤ ਆਦਮੀ ਆਪ ਨੂੰ ਢਾਹ ਕੇ ਛਾਤੀ ਉਤੇ ਚੜ੍ਹ ਜਾਂਦੇ ਤੇ ਸੜਦਾ ਬਲਦਾ ਦੁੱਧ ਬਦੋਬਦੀ ਅੰਦਰ ਘਲਦੇ। ਇਸ ਕਸ਼ਮਕਸ਼ ਵਿਚ ਆਪ ਨੂੰ ਗੰਦੀਆਂ ਗਾਲ੍ਹਾਂ ਕਢੀਆਂ ਜਾਂਦੀਆਂ, ਕੇਸ ਪੁੱਟੇ ਜਾਂਦੇ ਅਤੇ ਮਾਰ ਕੁਟਾਈ ਕੀਤੀ ਜਾਂਦੀ।

ਦਸੰਬਰ ਦੇ ਅੰਤ ਵਿਚ ਉਪਰੋਂ ਹੁਕਮ ਆ ਗਿਆ ਕਿ ਇਨ੍ਹਾਂ ਨੂੰ ਆਪਣੇ ਹੱਥੀਂ ਰੋਟੀ ਪਕਾਉਣ ਦੀ ਆਗਿਆ ਦੇ ਦਿਤੀ ਜਾਵੇ। ਸੁੱਕੀ ਰਸਦ ਦੇ ਦਿਤੀ ਗਈ। ਹਫ਼ਤੇ ਵਿਚ ਦੋ ਦਿਨ ਕਣਕ ਦਾ ਆਟਾ ਅਤੇ ਪੰਜ ਦਿਨ ਜਵਾਰ ਦਾ ਆਟਾ ਦਿਤਾ ਗਿਆ। ਉਸ ਵਿਚ ਵੀ ਮਿੱਟੀ ਤੇ ਕਿਰਕ ਰਲੀ ਹੋਈ ਹੁੰਦੀ ਸੀ। ਬਾਬਾ ਜੀ ਨੇ ਅਜਿਹਾ ਆਟਾ ਸਵੀਕਾਰ ਨਾ ਕੀਤਾ ਤੇ ਭੁੱਖ ਹੜਤਾਲ ਜਾਰੀ ਰੱਖੀ। ਜੇਲ੍ਹ ਕਰਮਚਾਰੀ ਫਿਰ ਜ਼ੁਲਮ ਕਰਨ ਤੇ ਉਤਰ ਆਏ। ਆਪ ਦੀਆਂ ਕਿਤਾਬਾਂ, ਦੂਜਾ ਕਛਹਿਰਾ ਤੇ ਹੋਰ ਕਪੜੇ ਸਭ ਕੁਝ ਜ਼ਬਤ ਹੋ ਗਿਆ। ਕਦੀ ਕਦੀ ਪਸ਼ੂਆਂ ਵਾਂਗ ਢਾਹ ਕੇ ਨਲਕੀ ਰਾਹੀਂ ਜ਼ਬਰਦਸਤੀ ਸੜਿਆ ਬਲਿਆ ਦੁੱਧ ਅੰਦਰ ਘੱਲ ਛੱਡਦੇ। ਇਕ ਸਾਲ ਤੋਂ ਵਧੀਕ ਸਮੇਂ ਲਈ ਇਹ ਸਿਲਸਿਲਾ ਜਾਰੀ ਰਿਹਾ। ਇਸ ਦੌਰਾਨ ਨਾਗਪੁਰ ਦਾ ਕਮਿਸ਼ਨਰ ਆਇਆ। ਭੰਡਾਰਾ ਦਾ ਡਿਪਟੀ ਕਮਿਸ਼ਨਰ ਆਇਆ। ਉਨ੍ਹਾਂ ਅੱਗੇ ਵੀ ਅਪੀਲਾਂ ਕੀਤੀਆਂ ਗਈਆਂ, ਪਰ ਕੋਈ ਸੁਣਾਈ ਨਾ ਹੋਈ। ਬਾਬਾ ਜੀ ਦੀ ਸਿਹਤ ਬਹੁਤ ਕਮਜ਼ੋਰ ਹੋ ਗਈ। ਲੱਖ ਸਰਕਾਰੀ ਪਾਬੰਦੀਆਂ ਹੁੰਦਿਆਂ ਹੋਇਆਂ ਵੀ ਕਿਸੇ ਤਰ੍ਹਾਂ ਇਹ ਖਬਰ ਪੰਜਾਬ ਪਹੁੰਚ ਗਈ। ਅਫ਼ਵਾਹ ਖਿਲਰ ਗਈ ਕਿ ਬਾਬਾ ਜਵਾਲਾ ਸਿੰਘ ਜੇਲ੍ਹ ਵਿਚ ਲੰਮੀ ਭੁੱਖ ਹੜਤਾਲ ਦੇ ਕਾਰਨ ਸ਼ਹੀਦ ਹੋ ਗਏ ਹਨ। ਆਪ ਦੇ ਮਿੱਤਰ ਬਾਬਾ ਵਿਸਾਖਾ ਸਿੰਘ ਜੀ ਉਸੇ ਵੇਲੇ ਭੰਡਾਰਾ ਵੱਲ ਚਲ ਪਏ। ਆਪਣੀ ਅੱਖੀਂ ਸਭ ਕੁਝ ਵੇਖਿਆ ਤੇ ਜੇਲ੍ਹ ਅਧਿਕਾਰੀਆਂ ਨੂੰ ਤਾੜਨਾ ਕੀਤੀ ਤੇ ਰੋਟੀ ਦਾ ਸੰਤੋਖਜਨਕ ਪਰਬੰਧ ਕਰਵਾ ਕੇ ਦੋਹਾਂ ਧਿਰਾਂ ਵਿਚ ਸਮਝੌਤਾ ਕਰਵਾਇਆ।

ਬਾਬਾ ਵਿਸਾਖਾ ਸਿੰਘ ਦਦੇਹਰ ਅਤੇ ਹੋਰ ਸਾਥੀਆਂ ਨੇ ਜੇਲ੍ਹਾਂ ਤੋਂ ਰਿਹਾ ਹੋ ਕੇ ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ ਦੀ ਨੀਂਹ ਰੱਖੀ ਤੇ ਜੇਲ੍ਹਾਂ ਵਿਚ ਰੁਲ ਰਹੇ ਗਦਰੀ ਦੇਸ਼ ਭਗਤਾਂ ਦੀ ਰਿਹਾਈ ਲਈ ਥਾਂ ਥਾਂ ਜਲਸੇ ਕਰ ਕੇ ਮਤੇ ਪਾਸ ਕੀਤੇ ਤੇ ਸਰਕਾਰੀ ਨੀਤੀ ਦੀ ਭੰਡੀ ਕਰਦਿਆਂ ਹੋਇਆਂ ਪੰਜਾਬ ਭਰ ਵਿਚ ਸਖਤ ਅੰਦੋਲਨ ਸ਼ੁਰੂ ਕੀਤਾ। ਪੰਜਾਬੀ ਜਨਤਾ ਦੀ ਆਵਾਜ਼ ਦੇ ਸਾਹ-ਮਣੇ ਸਰਕਾਰ ਨੂੰ ਝੁਕਣਾ ਪੈ ਗਿਆ ਤੇ ਅੰਤ 1933 ਵਿਚ ਹੋਰ ਕੈਦੀਆਂ ਦੇ ਨਾਲ ਬਾਬਾ ਜਵਾਲਾ ਸਿੰਘ ਵੀ ਅਠਾਰਾਂ ਸਾਲ ਦੀ ਜੇਲ੍ਹ ਯਾਤਰਾ ਤੋਂ ਪਿਛੋਂ ਰਿਹਾ ਕਰ ਦਿਤੇ ਗਏ। ਆਪ ਦੇ ਸੁਆਗਤ ਵਿਚ ਥਾਂ ਥਾਂ ਜਲੂਸ ਕੱਢੇ ਗਏ। ਭਰੇ ਜਲਸਿਆਂ ਵਿਚ ਆਪਦੀਆਂ ਕੁਰਬਾਨੀਆਂ ਦੀ ਪਰਸੰਸਾ ਕੀਤੀ ਗਈ। ਸਰੋਪੇ ਤੇ ਮਾਨ ਪੱਤਰ ਭੇਟ ਕੀਤੇ ਗਏ।

ਸਰਕਾਰ, ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ ਦੀਆਂ ਕਾਰਵਾਈਆਂ ਨੂੰ ਕੌੜੀ ਨਜ਼ਰ ਨਾਲ ਵੇਖਦੀ ਸੀ ਤੇ ਇਸ ਦੇ ਕੰਮਾਂ ਵਿਚ ਥਾਂ ਥਾਂ ਰੋੜਾ ਅਟਕਾਉਂਦੀ ਸੀ। ਕਮੇਟੀ ਦੇ ਪਰਧਾਨ

ਬਾਬਾ ਵਿਸਾਖਾ ਸਿੰਘ ਪਿੰਡ ਪਿੰਡ ਫਿਰ ਕੇ ਸਹਾਇਤਾ ਫੰਡ ਇਕੱਠਾ ਕਰ ਰਹੇ ਸਨ ਤੇ ਸਰਕਾਰ ਨੂੰ ਇਹ ਗੱਲ ਰੜਕਦੀ ਸੀ। ਬਾਬਾ ਵਿਸਾਖਾ ਸਿੰਘ ਨੂੰ ਪਿੰਡ ਦਦੇਹਰ ਵਿਚ ਨਜ਼ਰਬੰਦ ਕਰ ਦਿਤਾ ਗਿਆ ਤੇ ਕਮੇਟੀ ਦੀ ਉਗਰਾਹੀ ਦਾ ਕੰਮ ਠੱਪ ਹੋ ਗਿਆ। ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜਵਾਲਾ ਸਿੰਘ ਦੀ ਰਿਹਾਈ ਹੋਈ ਸੀ। ਉਨ੍ਹਾਂ ਨੇ ਆਉਂਦਿਆਂ ਹੀ ਕਮੇਟੀ ਦਾ ਕੰਮ ਆਪਣੇ ਜ਼ਿਮੇ ਲੈ ਲਿਆ ਤੇ ਫਕੀਰਾਂ ਵਾਂਗ ਬਗਲੀ ਫੜ ਕੇ ਉਗਰਾਹੀ ਲਈ ਪਿੰਡ ਪਿੰਡ ਵਿਚ ਫਿਰ ਨਿਕਲੇ।

ਭਾਈ ਗੁਰਮੁਖ ਸਿੰਘ ਤੇ ਭਾਈ ਪ੍ਰਿਥੀ ਸਿੰਘ ਲਾਲੜੂ, ਦੋ ਗਦਰੀ ਦੇਸ਼ ਭਗਤ, ਅੰਗਰੇਜ਼ੀ ਜਾਲ 'ਚੋਂ ਬਚਦੇ ਹੋਏ ਬਾਹਰ ਨਿਕਲ ਗਏ ਤੇ ਅਫਗਾਨਸਤਾਨ ਵਿਚ ਫਿਰਦੇ ਫਿਰਾਂਦੇ ਕਾਬਲ ਸਰਕਾਰ ਦੇ ਹੱਥ ਆ ਗਏ। ਭਾਰਤ ਵਿਚ ਇਨ੍ਹਾਂ ਦੀ ਕੋਈ ਉਘ ਸੁੱਘ ਨਹੀਂ ਸੀ। 15 ਮਾਰਚ 1934 ਨੂੰ ਸਾਨਫਰਾਂਸਿਸਕੋ ਤੋਂ ਇਸ ਸੰਬੰਧੀ ਇਕ ਤਾਰ ਬਾਬਾ ਜਵਾਲਾ ਸਿੰਘ ਨੂੰ ਮਿਲੀ। ਇਨ੍ਹਾਂ ਸੂਰਬੀਰ ਦੇਸ਼ ਭਗਤਾਂ ਦੀਆਂ ਜਾਨਾਂ ਦਾ ਫਿਕਰ ਪੈ ਗਿਆ। ਡਰ ਸੀ ਕਿ ਕਾਬਲ ਸਰਕਾਰ ਨੇ ਇਨ੍ਹਾਂ ਕੈਦੀਆਂ ਨੂੰ ਭਾਰਤ ਸਰਕਾਰ ਦੇ ਹਵਾਲੇ ਕਰ ਦਿੱਤਾ ਤਾਂ ਇਨ੍ਹਾਂ ਦੀ ਬੋਟੀ ਤਕ ਨਹੀਂ ਲਭਣੀ। ਬਾਬਾ ਜਵਾਲਾ ਸਿੰਘ ਨੇ ਇਹ ਖਬਰ ਪ੍ਰੈਸ ਵਿਚ ਦਿਤੀ ਤੇ ਉਨ੍ਹਾਂ ਦੀ ਰਿਹਾਈ ਦੀ ਮੰਗ ਲਈ ਜਨਤਕ ਹੜ੍ਹ ਵਗਾ ਦਿਤਾ। ਜ਼ੋਰਦਾਰ ਐਜੀਟੇਸ਼ਨ ਕੀਤੀ ਤੇ ਤਾਰਾਂ ਰਾਹੀਂ ਦੇਸ਼ ਭਗਤਾਂ ਦੀ ਰਿਹਾਈ ਲਈ ਕਾਬਲ ਸਰਕਾਰ ਉਤੇ ਜ਼ੋਰ ਪਾਇਆ ਗਿਆ। ਲਾਹੌਰ ਤੋਂ ਛਪਣ ਵਾਲੇ ਦੋ ਸਪਤਾਹਕ ਅਖਬਾਰ 'ਖਾਲਸਾ' (ਅੰਗਰੇਜ਼ੀ) ਅਤੇ 'ਪਾਰਸ' (ਉਰਦੂ) ਪੰਜਾਬੀਆਂ ਦੇ ਇਸ ਅੰਦੋਲਨ ਦੀ ਵਿਰੋਧਤਾ ਕਰਦੇ ਸਨ। ਬਾਬਾ ਜਵਾਲਾ ਸਿੰਘ ਜੀ ਆਪਣੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਇਨ੍ਹਾਂ ਅਖਬਾਰਾਂ ਦੇ ਐਡੀਟਰਾਂ ਨੂੰ ਮਿਲੇ। 'ਖਾਲਸਾ' ਦਾ ਐਡੀਟਰ ਸਰਦਾਰ ਬਖਸ਼ੀਸ਼ ਸਿੰਘ ਤਾਂ ਪਰਭਾਵ ਹੇਠ ਆ ਗਿਆ ਪਰੰਤੂ 'ਪਾਰਸ' ਦਾ ਐਡੀਟਰ ਸ੍ਰੀ ਕਰਮ ਚੰਦ ਉਰਾ ਪਰਾ ਕਰਨ ਲੱਗਾ। ਬਾਬਾ ਜੀ ਨੇ ਦੇਸ਼ ਹਿਤਾਂ ਵਲ ਧਿਆਨ ਦਿਵਾਉਂਦਿਆਂ ਹੋਇਆਂ ਉਸ ਦੇ ਬੜੇ ਤਰਲੇ ਕੀਤੇ। ਆਪਣੀ ਪੱਗ ਲਾਹ ਕੇ ਵੀ ਪੈਰਾਂ ਉਤੇ ਰੱਖ ਦਿਤੀ, ਪਰ ਉਸ ਦਾ ਦਿਲ ਨਾ ਪਸੀਜਿਆ। ਬਾਬਾ ਜੀ ਦੀਆਂ ਅੱਖਾਂ ਵਿਚ ਇਸ ਵੇਲੇ ਅੱਥਰੂ ਛਲਕ ਰਹੇ ਸਨ। ਉਨ੍ਹਾਂ ਦੇ ਸਾਥੀ ਹਜ਼ਾਰਾ ਸਿੰਘ ਸਿੰਗਰ ਤੋਂ ਜਰਿਆ ਨਾ ਗਿਆ। ਉਸ ਨੇ ਜੇਬ ਵਿਚੋਂ ਪਸਤੌਲ ਕਢਿਆ ਤੇ ਦੂਜੇ ਹੱਥ ਨਾਲ ਕਰਮ ਚੰਦ ਦੀ ਸੰਘੀ ਘੁਟਦਾ ਹੋਇਆ ਕਹਿਣ ਲੱਗਾ, "ਮੁੜ ਕੇ ਲਿਖੇਂਗਾ ?"

"ਮੇਰੇ ਅਗਲੇ ਵੀ ਨਹੀਂ ਲਿਖਣਗੇ," ਕਹਿ ਕੇ ਉਸ ਨੇ ਆਪਣੀ ਜਾਨ ਬਚਾਈ।

ਫਰਵਰੀ 1926 ਵਿਚ ਭਾਈ ਸੰਤੋਖ ਸਿੰਘ ਦੇ ਉਦਮ ਨਾਲ ਕਿਰਤੀ ਰਸਾਲਾ ਪ੍ਰਕਾਸ਼ਤ ਹੋਣਾ ਸ਼ੁਰੂ ਹੋ ਗਿਆ ਤੇ ਇਸ ਦੇ ਨਾਲ ਹੀ ਕਿਰਤੀ ਕਿਸਾਨਾਂ ਨੂੰ ਜਥੇਬੰਦ ਕਰਨ ਦਾ ਪਰੋਗਰਾਮ ਵੀ ਜਾਰੀ ਹੋ ਗਿਆ। ਬਾਬਾ ਜਵਾਲਾ ਸਿੰਘ ਜੇਲ੍ਹ ਤੋਂ ਬਾਹਰ ਆਉਂਦੇ ਹੀ ਇਸ ਪਰੋਗਰਾਮ ਵਿਚ ਜੁੱਟ ਗਏ। ਥਾਂ ਥਾਂ ਫਿਰ ਕੇ ਕਿਸਾਨਾਂ ਦੇ ਇਕੱਠ ਕੀਤੇ ਤੇ ਜਲਸਿਆਂ ਵਿਚ ਭਾਸ਼ਣ ਦਿਤੇ। ਆਪਣੇ ਭਾਸ਼ਨਾਂ ਵਿਚ ਸਰਕਾਰੀ ਨੀਤੀ ਦੇ ਖੰਡਨ ਕਾਰਨ ਸਮੇਂ ਸਮੇਂ ਆਪ ਉਤੇ ਕਈ ਮੁਕੱਦਮੇ ਚਲੇ। ਆਪ ਖਿੜੇ ਮੱਥੇ ਕੈਦਾਂ ਭੁਗਤਦੇ ਤੇ ਜੁਰਮਾਨੇ ਭਰਦੇ ਰਹੇ। ਜੇਲ੍ਹ ਤੋਂ ਰਿਹਾ ਹੁੰਦਿਆਂ ਹੀ ਮੁੜ ਜਨਤਾ ਆਪ ਨੂੰ ਸਿਰ ਤੇ ਚੁਕ ਲੈਂਦੀ ਤੇ ਆਪ ਪਹਿਲਾਂ ਵਾਂਗ ਹੀ ਜਨਤਕ ਉਸਾਰੀ ਵਿਚ ਜੁੱਟ ਜਾਂਦੇ।

1935 ਵਿਚ ਪਾਰਟੀ ਦੇ ਕੁਝ ਨਵੇਂ ਵਰਕਰ ਰੂਸ ਤੋਂ ਜਥੇਬੰਦਕ ਪਰੋਗਰਾਮਾਂ ਬਾਰੇ ਟਰੇ-ਨਿੰਗ ਲੈ ਕੇ ਗੁਪਤ ਰੂਪ ਵਿਚ ਦੇਸ਼ ਪੁੱਜ ਗਏ ਤੇ ਕਿਰਤੀ ਲਹਿਰ ਪੂਰਨ ਜੋਬਨ ਤੇ ਆ ਗਈ। ਸਰਕਾਰੀ ਦਬਾਅ ਦੇ ਕਾਰਨ ਬੰਦ ਹੋਇਆ 'ਕਿਰਤੀ' ਰਸਾਲਾ ਫਿਰ ਜਾਰੀ ਹੋ ਗਿਆ ਤੇ ਬਾਬਾ ਜੀ ਉਸਦੇ ਪਰਬੰਧਕ ਥਾਪੇ ਗਏ।

1937, ਭਾਰਤ ਵਿਚ ਰਾਜਸੀ ਚੋਣਾਂ ਦਾ ਸਾਲ ਸੀ। ਦੇਸ਼ ਭਗਤ ਗਦਰੀ ਬਾਬਿਆਂ ਨੇ ਚੋਣਾਂ ਲੜਨ ਦਾ ਫੈਸਲਾ ਕਰ ਲਿਆ ਤਾਂ ਜੋ ਕੇਵਲ ਸਰਕਾਰ ਪ੍ਰਜ ਮਾਇਆਧਾਰੀ ਹੀ ਅੱਗੇ ਨਾ ਆਉਣ। 'ਦੇਸ਼ ਭਗਤ ਚੋਣ ਬੋਰਡ' ਕਾਇਮ ਹੋ ਗਿਆ। ਇਸ ਚੋਣ ਸੰਗਰਾਮ ਵਿਚ ਬਾਬਾ ਜੀ ਨੇ ਸਾਰੇ ਪੰਜਾਬ ਦਾ ਦੌਰਾ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਇਕੱਲੇ ਇਕੱਲੇ ਪਿੰਡ ਫਿਰ ਕੇ ਕਿਰਤੀ ਕਿਸਾਨਾਂ ਦੀਆਂ ਔਕੜਾਂ ਨੂੰ ਨੇੜਿਉਂ ਹੋ ਕੇ ਵੇਖਣ ਤੇ ਸਮਝਣ ਦਾ ਮੌਕਾ ਮਿਲਿਆ ਜਿਸਦਾ ਫਲ-ਸਰੂਪ ਚੋਣ ਘੋਲ ਤੋਂ ਬਾਅਦ ਭਾਰਤੀ ਕਿਸਾਨ ਸਭਾ ਦੇ ਪਰੋਗਰਾਮਾਂ ਵਿਚ ਬੜੀ ਨਿਗਰਤਾ ਭਰ ਗਈ।

ਇਨ੍ਹਾਂ ਦਿਨਾਂ ਵਿਚ ਨੀਲੀਬਾਰ ਦੇ ਚਾਲ੍ਹੀ ਹਜ਼ਾਰ ਕਿਸਾਨ ਮੁਜ਼ਾਰਿਆਂ ਨੇ ਆਪਣੇ ਹੱਕਾਂ ਦੀ ਰਾਖੀ ਲਈ ਹੜਤਾਲ ਕਰ ਦਿਤੀ। ਹੜਤਾਲੀਆਂ ਉਤੇ ਸਰਕਾਰੀ ਪੁਲਸ ਦਾ ਤਸ਼ੱਦਦ ਵਧ ਗਿਆ। ਖਬਰ ਮਿਲਦਿਆਂ ਹੀ ਬਾਬਾ ਜੀ ਮਿੰਟਗੁਮਰੀ ਪਹੁੰਚ ਗਏ ਤੇ ਸਾਰੇ ਇਲਾਕੇ ਦਾ ਦੌਰਾ ਕਰ ਕੇ ਹੜਤਾਲੀਆਂ ਨੂੰ ਇਕ ਮੁਠ ਹੋ ਕੇ ਸਰਕਾਰੀ ਤਸ਼ੱਦਦ ਦਾ ਟਾਕਰਾ ਕਰਨ ਦੀ ਪਰੇਰਨਾ ਕਰਦੇ ਰਹੇ।

ਆਪ ਅਜੇ ਨੀਲੀਬਾਰ ਵਿਚ ਹੀ ਰੁਝੇ ਹੋਏ ਸਨ ਕਿ ਕੋਮੀਲਾ (ਬੰਗਾਲ) ਵਿਚ ਹੋਣ ਵਾਲੀ ਸਰਬ ਭਾਰਤੀ ਕਿਸਾਨ ਕਾਨਫਰੰਸ ਉਤੇ ਪੁੱਜਣ ਦਾ ਸੱਦਾ ਆ ਗਿਆ। ਆਪਣੇ ਸਾਥੀਆਂ ਨੂੰ ਲੋੜੀਂਦੀਆਂ ਹਦਾਇਤਾਂ ਦੇ ਕੇ ਆਪ 8 ਮਈ 1938 ਨੂੰ ਲਾਰੀ ਰਾਹੀਂ ਲਾਹੌਰ ਨੂੰ ਆ ਰਹੇ ਸਨ ਕਿ ਉਕਾੜੇ ਦੇ ਲਾਗੇ ਲਾਰੀਆਂ ਦੀ ਟੱਕਰ ਹੋ ਜਾਣ ਨਾਲ, ਆਪ ਸਖਤ ਜ਼ਖਮੀ ਹੋ ਗਏ। ਖੱਬੇ ਪਾਸੇ ਦੀਆਂ ਚਾਰ ਪਸਲੀਆਂ ਚੂਰ ਚੂਰ ਹੋ ਗਈਆਂ ਤੇ ਸਿਰ ਉਤੇ ਡੂੰਘੇ ਜ਼ਖਮ ਲੱਗੇ। ਆਪ ਨੂੰ ਤੁਰੰਤ ਮਿਓ ਹਸਪਤਾਲ ਲਾਹੌਰ ਪੁਚਾਇਆ ਗਿਆ। ਆਪ 9 ਮਈ ਸਵੇਰੇ ਪੰਜ ਵਜੇ ਵਧੇਰੇ ਖੂਨ ਵਗਣ ਦੇ ਕਾਰਨ ਦਿਲ ਧਾਪ ਬੰਦ ਹੋਣ ਨਾਲ ਸੁਰਗਵਾਸ ਹੋ ਗਏ। ਮਿਰਤਕ ਸਰੀਰ ਇਕ ਟੈਕਸੀ ਰਾਹੀਂ ਤਿੰਨ ਵਜੇ ਸ਼ਾਮ ਜਲ੍ਹਿਆਂ ਵਾਲਾ ਬਾਗ ਅੰਮ੍ਰਿਤਸਰ ਪੁਜ ਗਿਆ। ਬਾਬਾ ਸੋਹਣ ਸਿੰਘ ਜੀ ਭਕਨਾ ਇਸ ਵੇਲੇ ਨਾਲ ਸਨ। ਵੇਖਦਿਆਂ ਹੀ ਵੇਖਦਿਆਂ ਜਲ੍ਹਿਆਂਵਾਲਾ ਬਾਗ ਵਿਚ ਭਾਰੀ ਇਕੱਠ ਹੋ ਗਿਆ ਤੇ ਬਾਬਾ ਸੋਹਣ ਸਿੰਘ ਭਕਨਾ ਨੇ ਦਰਦ ਭਰੀ ਤਕਰੀਰ ਕੀਤੀ। ਸਾਢੇ ਛੇ ਵਜੇ ਸ਼ਾਮ, ਇਕ ਭਾਰੇ ਜਲੂਸ ਦੇ ਰੂਪ ਵਿਚ ਅਰਥੀ ਅੰਤਮ ਸੰਸਕਾਰ ਲਈ ਬਾਗ ਤੋਂ ਚਲ ਪਈ। ਆਪ ਦੀ ਮ੍ਰਿਤੂ ਤੇ ਨਾ ਕੇਵਲ ਭਾਰਤ ਵਿਚ ਹੀ ਸੋਗ ਮਨਾਇਆ ਗਿਆ ਸਗੋਂ ਅਮਰੀਕਾ, ਕੈਨੇਡਾ, ਫਿਜੀ ਅਤੇ ਹੋਰ ਕਈ ਥਾਵਾਂ ਤੇ ਸੋਗ ਜਲਸੇ ਹੋਏ। ਬਾਬਾ ਜੀ ਦੇ ਸੁਭਾ, ਚਾਲਚਲਣ ਅਤੇ ਦੇਸ਼ ਹਿਤ ਕੀਤੀਆਂ ਕੁਰਬਾਨੀਆਂ ਬਾਰੇ ਵਿਸਥਾਰ ਪੂਰਬਕ ਚਰਚਾ ਹੋਈ ਤੇ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ।

## ਬਾਬਾ ਸੋਹਣ ਸਿੰਘ ਭਕਨਾ

ਭਾਰਤ ਦੇ ਸੁਤੰਤਰਤਾ ਸੰਗਰਾਮ ਨਾਲ ਸੰਬੰਧਤ ਕੁਰਬਾਨੀਆਂ ਕਰਨ ਵਾਲਿਆਂ ਵਿਚੋਂ ਬਾਬਾ ਸੋਹਣ ਸਿੰਘ ਭਕਨਾ ਦਾ ਨਾਂ ਵਿਸ਼ੇਸ਼ ਪਰਸਿਧਤਾ ਰੱਖਦਾ ਹੈ। ਭਕਨਾ, ਆਪ ਦਾ 'ਤਖੱਲਸ' ਨਹੀਂ ਸਗੋਂ ਪਿੰਡ ਦਾ ਨਾਂ ਹੈ ਜੋ ਪਰਦੇਸ਼ਾਂ ਵਿਚ ਰਹਿਣ ਸਮੇਂ ਆਪ ਦੇ ਨਾਂ ਦਾ ਅੰਗ ਹੀ ਬਣ ਗਿਆ ਸੀ। ਮਾਝੇ ਦੀ ਧਰਤੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਾਧਾਰਨ ਜਿਹਾ ਇਹ ਪਿੰਡ ਇਸੇ ਵਿਅਕਤੀ ਨਾਲ ਜੀਵਨ ਸਾਂਝ ਪਾ ਕੇ ਇਤਿਹਾਸ ਦੇ ਪਤਰਿਆਂ ਵਿਚ ਅਮਰ ਹੋ ਗਿਆ ਹੈ।

ਭਕਨਾ, ਅੰਮ੍ਰਿਤਸਰ ਤੋਂ ਅਟਾਰੀ ਨੂੰ ਜਾਂਦਿਆਂ, ਰੇਲਵੇ ਸਟੇਸ਼ਨ ਖਾਸਾ ਤੋਂ ਢਾਈ ਤਿੰਨ ਮੀਲ ਪੂਰਬ ਵਲ ਨੂੰ ਸਥਿਤ ਹੈ। ਪੱਕੇ ਰਾਹ ਖਹਿੜਿਆਂ ਤੋਂ ਦੂਰ ਹੋਣ ਕਰਕੇ ਇਹ ਪਿੰਡ ਬਾਹਲਾ ਪਛੜਿਆ ਰਿਹਾ ਹੈ ਪਰ ਹੁਣ ਪੰਜਾਬ ਦੇ ਆਮ ਪਿੰਡਾਂ ਵਿਚ ਬਿਜਲੀ ਆਦਿ ਦੀਆਂ ਸਹੂਲਤਾਂ ਪਹੁੰਚਣ ਨਾਲ ਇਥੇ ਵੀ ਟਿਊਬਵੈੱਲ ਛਹਿਬਰਾਂ ਲਾਉਂਦੇ ਤੇ ਲਾਟੂ ਜਗਮਗ ਜਗਮਗ ਕਰਨ ਲੱਗ ਪਏ ਹਨ। ਬਾਬਾ ਜੀ ਦਾ ਸੰਬੰਧ ਇਸੇ ਪਿੰਡ ਦੇ ਰੱਜੇ ਪੁੱਜੇ ਜ਼ਿਮੀਦਾਰ ਖਾਨਦਾਨ 'ਸ਼ੇਰਗਿੱਲ' ਨਾਲ ਹੈ।

ਸੋਹਣ ਸਿੰਘ ਦਾ ਜਨਮ, 'ਗੁਰੂ ਕੇ ਬਾਗ' ਦੇ ਨੇੜੇ, ਉਸਦੇ ਨਾਨਕੇ ਪਿੰਡ, ਖੋਤਰਾ ਖੁਰਦ ਵਿਚ, ਸ਼ੁਰੂ ਜਨਵਰੀ 1870 ਨੂੰ, ਮਾਤਾ ਰਾਮ ਕੌਰ ਦੀ ਕੁੱਖ 'ਚੋਂ ਹੋਇਆ। ਪੰਜਾਬੀ ਭਾਈਚਾਰੇ ਵਿਚ ਇਹ ਰਿਵਾਜ ਆਮ ਹੈ ਕਿ ਪਰਵਾਰ ਵਿਚ ਪਹਿਲੇ ਬੱਚੇ ਦੀ ਪੈਦਾਇਸ਼ ਉਸਦੇ ਨਾਨਕੇ ਪਿੰਡ ਹੁੰਦੀ ਹੈ। ਤਿੰਨ ਮਹੀਨੇ ਤਕ ਨਾਨਕਾ ਪਰਵਾਰ ਦੇ ਚਾਅ ਮਲ੍ਹਾਰ ਹੰਢਾਏ ਤੇ ਮੁੜ ਆਪਣੇ ਪਿੰਡ ਭਕਨੇ ਲੈ ਆਂਦਾ ਗਿਆ।

ਪਿਤਾ, ਸਰਦਾਰ ਕਰਮ ਸਿੰਘ ਸ਼ੇਰਗਿੱਲ, ਪੁਰਾਤਨ ਸਨਾਤਨੀ ਵਿਚਾਰਾਂ ਦੇ ਧਾਰਨੀ, ਰੱਬੀ ਭੈ ਰਖਣ ਵਾਲੇ, ਧਾਰਮਕ ਵਿਅਕਤੀ ਸਨ ਜੋ ਹੋਰ ਨੇਮਾਂ ਕਰਮਾਂ ਦੇ ਨਾਲ ਨਾਲ ਪੁੰਨਦਾਨ ਕਰਨ ਨੂੰ ਮਹਾਨਤਾ ਦਿੰਦੇ ਸਨ। ਜਿਸ ਸਮੇਂ ਅੰਨ ਦਾਣੇ ਦੀ ਘਾਟ ਹੁੰਦੀ, ਗਰੀਬ ਗੁਰਬਾ ਤੰਗ ਹੁੰਦਾ ਤਾਂ ਉਹ ਆਪਣੀਆਂ ਦਾਣਿਆਂ ਵਾਲੀਆਂ ਕੋਠੀਆਂ ਦੇ ਮੂੰਹ ਖੋਲ੍ਹ ਦਿੰਦੇ। ਝੋਲੀਆਂ ਭਰ ਭਰ ਕੇ ਵੰਡਦੇ। ਉਦੋਂ ਉਨ੍ਹਾਂ ਦੇ ਚਿਹਰੇ ਉਤੇ ਅਜਿਹਾ ਜਲਾਲ ਹੁੰਦਾ ਜੋ ਕਦੇ ਮਹਾਰਾਜਾ ਰਣਜੀਤ ਸਿੰਘ ਦੇ ਮੂੰਹ ਉਤੇ ਹੋਇਆ ਕਰਦਾ ਸੀ। ਉਹ ਗਰੀਬ ਦੇ ਮੂੰਹ ਨੂੰ 'ਗੁਰੂ ਦੀ ਗੋਲਕ' ਸਮਝਦੇ ਤੇ ਹਰ ਸਮੇਂ, ਹਰ ਰੁੱਤੇ, ਕਿਸੇ ਨਾ ਕਿਸੇ ਰੂਪ ਵਿਚ ਅੰਨ ਦਾ ਭੋਰਾ ਗਰੀਬ ਤੇ ਲੋੜਵੰਦ ਦੇ ਮੂੰਹ ਵਿਚ

ਪਾਉਂਦੇ ਹੀ ਰਹਿੰਦੇ। ਕੋਈ ਦਿਨ ਦਿਹਾਰ ਖਾਲੀ ਨਾ ਜਾਂਦਾ। ਨਵੀਂ ਫਸਲ ਘਰ ਆਉਂਦੀ ਤਾਂ ਗਿਣਿਆ ਮਿਥਿਆ ਦਸਵੰਧ ਪਹਿਲਾਂ ਵੱਖ ਕਰ ਲਿਆ ਜਾਂਦਾ। ਲੋਹੜੀ ਆਉਂਦੀ ਤਾਂ ਮਣਾਂ ਮੂੰਹੀਂ ਰਸ ਦੀ ਖੀਰ ਬਣਾ ਲੋੜਵੰਦਾਂ ਨੂੰ ਖੁਆ ਛਡਦੇ। ਵਾਢੀਆਂ ਦੇ ਦਿਨ ਹੁੰਦੇ ਤਾਂ ਗੁੜ ਦੇ ਸ਼ਰਬਤ ਦੀਆਂ ਛਬੀਲਾਂ ਲੱਗ ਜਾਂਦੀਆਂ।

ਮਾਤਾ ਰਾਮ ਕੌਰ ਨਾਲ ਉਨ੍ਹਾਂ ਦੀ ਦੂਸਰੀ ਸ਼ਾਦੀ ਸੀ। ਉਨ੍ਹਾਂ ਦੀ ਪਹਿਲੀ ਵਿਆਹੁਤਾ ਨਾਰ ਬੀਬੀ ਹਰ ਕੌਰ ਸੀ। ਹਰ ਕੌਰ ਇਕ ਸੁਘੜ, ਸਿਆਣੀ ਤੇ ਨਿਘੇ ਸੁਭਾ ਵਾਲੀ ਇਸਤਰੀ ਸੀ ਜਿਸਦੀ ਸ਼ੋਭਾ ਆਂਢ ਗੁਆਂਢ, ਦੂਰ ਦੂਰ ਤਕ ਖਿਲਰੀ ਹੋਈ ਸੀ। ਪਿੰਡ ਦੀਆਂ ਸੁਆਣੀਆਂ ਉਸਦਾ ਆਦਰ ਕਰਦੀਆਂ ਸਨ। ਰਸਮ ਰੀਤਾਂ ਤੇ ਦੇਣ ਲੈਣ ਸਮੇਂ ਉਸ ਦੀ ਰਾਇ ਵਿਸ਼ੇਸ਼ ਕਦਰ ਰਖਦੀ ਸੀ। ਆਪਣੀ ਕੁੱਖ ਹਰੀ ਨਾ ਹੋਣ ਕਰ ਕੇ, ਆਪਣੇ ਇਹਾਤੇ ਵਿਚ ਰਹਿਣ ਵਾਲੇ ਕੰਮੀਂ ਕਮੀਣਾਂ ਦੇ ਨਿਆਣੇ ਉਸ ਨੂੰ ਆਪਣਿਆਂ ਵਾਂਗ ਹੀ ਲਗਦੇ ਸਨ। ਉਹ ਵੀ ਮਾਤਾ ਜੀ ਨਾਲ ਬੜਾ ਪਿਆਰ ਕਰਦੇ ਸਨ। ਉਨ੍ਹਾਂ ਦਾ ਕੋਈ ਦਿਨ ਦਿਹਾਰ ਮਾਤਾ ਜੀ ਨੂੰ ਵਿਸਰਿਆ ਹੋਇਆ ਨਹੀਂ ਸੀ ਤੇ ਉਹ ਬਿਨਾਂ ਕਿਸੇ ਧਾਰਮਕ ਪੱਖਪਾਤ ਦੇ ਉਨ੍ਹਾਂ ਦੀਆਂ ਖੁਸ਼ੀਆਂ ਵਿਚ ਆਪਣਾ ਹਿੱਸਾ ਪਾਉਂਦੇ ਸਨ। ਮੁਸਲਮਾਨ ਜੁਲਾਹਿਆਂ ਦੇ ਘਰ ਈਦ ਹੁੰਦੀ, ਮਿੱਠੇ ਚੌਲ ਤੇ ਸੇਵੀਆਂ ਦੇ ਪਕਵਾਨ ਮਾਤਾ ਜੀ ਦੇ ਘਰ ਪਕਣੇ ਸ਼ੁਰੂ ਹੋ ਜਾਂਦੇ। ਗਰੀਬਾਂ ਦੇ ਬਚਿਆਂ ਨੂੰ ਖੁਆ ਕੇ ਉਨ੍ਹਾਂ ਦੀ ਆਤਮਾ ਠੰਢੀ ਠੰਢੀ ਰਹਿੰਦੀ। ਕੰਮੀਆਂ ਦੀ ਧੀ ਭੈਣ ਦਾ ਡੋਲਾ ਤੁਰਨ ਸਮੇਂ ਉਹ ਆਪਣੇ ਘਰ ਵਾਂਗ ਹੀ ਉਚੇਚ ਕਰਦੇ। ਇੰਨੀ ਪਿਆਰ ਸਾਂਝ ਹੁੰਦਿਆਂ ਹੋਇਆਂ ਵੀ ਇਸ ਨੇਕ ਦਿਲ ਇਸਤਰੀ ਦਾ ਦਿਲ ਅੰਦਰੋ ਅੰਦਰ ਸੰਤਾਨ ਉਤਪਤੀ ਲਈ ਖੁਸਦਾ ਰਹਿੰਦਾ ਤੇ ਰੱਬੀ ਰਜ਼ਾ ਵਿਚ ਸ਼ਾਕਰ ਰਹਿੰਦਿਆਂ ਉਸਨੇ ਆਪਣੀ ਇਹ ਰੀਝ ਆਪਣੇ ਪਤੀ ਦਾ ਦੂਜਾ ਵਿਆਹ ਕਰ ਕੇ ਪੂਰੀ ਕਰਨੀ ਚਾਹੀ। ਆਪਣੇ ਹੱਥੀਂ ਸਰਦਾਰ ਕਰਮ ਸਿੰਘ ਦਾ ਦੂਜਾ ਵਿਆਹ ਰਚਾ ਦਿਤਾ। ਸਾਰੇ ਕੰਮ ਕਾਰ ਆਪਣੇ ਹੱਥੀਂ ਕੀਤੇ, ਸ਼ਗਨ ਕੁਸ਼ਗਨ ਵਿਚਾਰੇ, ਰਸਮਾਂ ਰੀਤਾਂ ਪੂਰੀਆਂ ਕੀਤੀਆਂ ਤੇ ਚਾਈਂ ਚਾਈਂ ਰਾਮ ਕੌਰ ਦਾ ਡੋਲਾ ਘਰ ਵਿਚ ਲਿਆਂਦਾ।

ਭਾਣਾ ਰੱਬ ਦਾ, ਸੋਹਣ ਸਿੰਘ ਅਜੇ ਮਸਾਂ ਸਾਲ ਕੁ ਦਾ ਹੋਵੇਗਾ ਕਿ ਪਿਤਾ ਦੀ ਛਾਂ ਸਿਰ ਤੋਂ ਉਠ ਗਈ। ਪਰਵਾਰਕ ਖੁਸ਼ੀਆਂ ਦਾ ਲਹਿ ਲਹਿ ਕਰਦਾ ਖੇਤ ਇਕ ਦਮ ਕੁਮਲਾ ਗਿਆ। ਕੋਈ ਵੀ ਮਰਦ ਘਰ ਵਿਚ ਨਹੀਂ ਸੀ ਰਹਿ ਗਿਆ। ਤਿੰਨੇ ਇਸਤਰੀਆਂ ਸਨ, ਸਿਰੋਂ ਨੰਗੀਆਂ, ਸੋਹਣ ਸਿੰਘ ਦੀ ਜਨਨੀ ਮਾਤਾ, ਧਰਮ ਮਾਤਾ ਅਤੇ ਦਾਦੀ, ਬੇਬੇ ਹੁਕਮ ਕੌਰ।

ਸੋਹਣ ਸਿੰਘ ਦੀ ਦਾਦੀ, ਬੇਬੇ ਹੁਕਮ ਕੌਰ, ਨਰੋਏ ਜਿਗਰੇ ਵਾਲੀ ਇਸਤਰੀ ਸੀ। ਉਸ ਨੇ ਦਿਲ ਨਾ ਛਡਿਆ ਅਤੇ ਨਾ ਹੀ ਨੂੰਹਾਂ ਨੂੰ ਘਾਬਰਨ ਦਿਤਾ। ਬਾਹਰ ਅੰਦਰ ਦੀ ਸਾਰੀ ਜ਼ਿਮੇਵਾਰੀ ਆਪ ਸਾਂਭ ਲਈ ਅਤੇ ਮਰਦਾਂ ਵਾਲਾ ਹਠ ਰਖ ਕੇ ਜ਼ਿਮੀਂਦਾਰਾ ਆਪ ਕਰਵਾਉਣਾ ਸ਼ੁਰੂ ਕਰ ਦਿਤਾ। "ਕੌਣ ਸ਼ਰੀਕਾਂ ਦੇ ਹੱਥਾਂ ਵੱਲ ਵੇਖਦਾ ਰਹੇ। ਕੋਈ ਮੂੰਹ ਵਿਚ ਬੁਰਕੀ ਪਾਉਂਦਾ ਵੀ ਹੈ ਕਿ ਨਹੀਂ ?" ਉਹ ਸੋਚਦੀ ਤੇ ਪੈਲੀ ਦਾ ਬੰਨਾ ਬੰਨਾ ਕੱਢ ਕੇ, ਸਾਂਝੀਆਂ ਪਾਸੋਂ ਆਪਣਾ ਅੱਧ ਵੰਡਾ ਲਿਆਉਂਦੀ। ਪਿਛਲੀਆਂ ਤਿੰਨ ਪੀੜ੍ਹੀਆਂ ਤੋਂ ਇਕੋ ਵਿਰਾਸਤ ਚਲੀ ਆਉਂਦੀ ਕਰ ਕੇ, ਜ਼ਮੀਨ ਚੰਗੀ ਖੁਲ੍ਹੀ ਸੀ, 65 ਏਕੜ, ਤੇ ਲਗਦੀ ਵੀ ਪਿੰਡ ਦੇ ਨਾਲ ਹੀ ਸੀ, ਨਿਆਈਆਂ ਵਿਚ।

ਸਮਾਂ ਬੀਤਦਾ ਗਿਆ। ਇਕ ਰੁੱਤ ਆਉਂਦੀ ਤੇ ਜੀਵ ਜੰਤੂਆਂ ਨੂੰ ਕੁਝ ਦੇਰ ਲਈ ਆਪਣਾ

ਜਲਵਾ ਵਿਖਾ ਕੇ ਤੁਰ ਜਾਂਦੀ। ਪੁਰਾਣੇ ਬੁਢੇ ਹੁੰਦੇ ਗਏ ਤੇ ਬਚਪਨ ਕਾਹਲੀ ਕਾਹਲੀ ਉਲਾਂਘਾਂ ਭਰਦਾ ਹੋਇਆ ਜਵਾਨ ਹੁੰਦਾ ਗਿਆ। ਬਾਲਕ ਸੋਹਣ ਸਿੰਘ, ਤਿੰਨਾਂ ਇਸਤਰੀਆਂ ਪਾਸੋਂ ਮਾਂ ਪਿਆਰ ਮਾਣਦਾ ਹੋਇਆ ਆਪਣੀ ਸੰਭਾਲ ਸੰਭਲਣ ਲੱਗਾ। ਜਦ ਉਸਨੇ ਅੱਠਵੇਂ ਸਾਲ ਵਿਚ ਪੈਰ ਪਾਇਆ ਤਾਂ ਬੇਬੇ ਇਕ ਰੁਪੱਈਆ ਤੇ ਗੁੜ ਦੀ ਰੋੜੀ ਗਰੰਥੀ ਦੇ ਹੱਥ ਉਤੇ ਧਰ ਕੇ ਉਸਨੂੰ ਪਿੰਡ ਦੀ ਧਰਮਸਾਲਾ ਵਿਚ ਪੜ੍ਹਨੇ ਪਾ ਆਈ। ਪਹਿਲਾਂ ਬਾਲ ਉਪਦੇਸ਼ ਤੋਂ ਅੱਖਰ ਪਛਾਨਣੇ ਸਿਖੇ। ਧਰਤੀ ਉਤੇ ਜ਼ਰਾ ਹਥ ਫੇਰ ਕੇ, ਮਿੱਟੀ ਘੱਟਾ ਸਾਫ਼ ਕਰਕੇ, ਹੱਥ ਦੀ ਉਂਗਲ ਨਾਲ ਹੀ ਵਿੰਗੇ ਟੇਢੇ ਅੱਖਰ ਵਾਹੁਣ ਦੇ ਅਭਿਆਸ ਕੀਤੇ। ਫਿਰ ਗਾਚੀ ਨਾਲ ਫੱਟੀ ਪੋਚ ਕੇ ਕੱਚੀ ਸਿਆਹੀ ਨਾਲ ਪੈਂਤੀ ਦੇ ਅੱਖਰ ਲਿਖਣੇ ਸ਼ੁਰੂ ਕੀਤੇ। ਗਰੰਥੀ ਜੀ ਆਪ ਕਿਹੜਾ ਕੋਈ ਬਹੁਤਾ ਪੜ੍ਹੇ ਲਿਖੇ ਸਨ। ਇਸੇ ਤਰ੍ਹਾਂ ਹੀ ਉਨ੍ਹਾਂ ਨੇ ਡੇਰੇਦਾਰ ਜਾਂ ਧਰਮਸਾਲੀਏ ਦੀ ਸ਼ਰਨ ਲੱਗ ਕੇ ਚਾਰ ਅੱਖਰਾਂ ਦੀ ਪਛਾਣ ਕੀਤੀ ਸੀ। ਪੈਂਤੀ ਸਰਲ ਹੋ ਗਈ। ਫਿਰ 'ਪੰਜ ਗਰੰਥੀ', 'ਦਸ ਗਰੰਥੀ' ਤੇ 'ਭਗਤ ਬਾਣੀ' ਪੜ੍ਹ ਲਈਆਂ। ਇਹ ਸਿਲੇਬਸ ਤਿੰਨਾਂ ਕੁ ਸਾਲਾਂ ਵਿਚ ਖਤਮ ਹੋ ਗਿਆ ਤੇ ਉਦੋਂ ਤਕ ਪਿੰਡ ਵਿਚ ਜ਼ਿਲਾ ਬੋਰਡ ਵਲੋਂ ਪਰਾਇਮਰੀ ਸਕੂਲ ਵੀ ਖੁਲ੍ਹ ਗਿਆ।

ਹੁਣ ਸੋਹਣ ਸਿੰਘ ਨਵੇਂ ਖੁਲ੍ਹੇ ਸਕੂਲ ਵਿਚ ਦਾਖਲ ਹੋ ਗਿਆ। ਸਾਰੇ ਪਿੰਡ ਦੇ ਬੱਚਿਆਂ ਵਿਚ ਇਸ ਨਵੇਂ ਖੁਲ੍ਹੇ ਸਕੂਲ ਲਈ ਬੜਾ ਚਾਅ ਸੀ। ਸਕੂਲ ਵਿਚ ਸਿਖਿਆ ਦਾ ਮਾਧਿਅਮ 'ਉਰਦੂ' ਸੀ ਅਤੇ ਉਸ ਤੋਂ ਛੁਟ ਫ਼ਾਰਸੀ ਦੀ ਪੜ੍ਹਾਈ ਉਤੇ ਜ਼ੋਰ ਦਿਤਾ ਜਾਂਦਾ ਸੀ। 'ਗੁਲਸਤਾਂ' 'ਬੋਸਤਾਂ' ਵਰਗੀਆਂ ਫ਼ਾਰਸੀ ਦੀਆਂ ਪੁਸਤਕਾਂ ਨੂੰ ਰੱਟੇ ਲੱਗ ਗਏ। ਇਹੋ ਹੀ ਉਨ੍ਹਾਂ ਦੀਆਂ ਪਾਠ ਪੁਸਤਕਾਂ ਸਨ। ਮੁੰਡੇ ਘਰੀਂ ਪੰਜਾਬੀ ਬੋਲਦੇ, ਆਪਣੇ ਸਾਥੀਆਂ ਨਾਲ ਦੇਣ ਲੈਣ ਪੰਜਾਬੀ ਵਿਚ ਹੁੰਦਾ, ਅਧਿਆਪਕ ਪਾਸੋਂ ਸੰਥਾ ਮੰਗਣ ਲਈ ਪੰਜਾਬੀ ਬੋਲ ਕੇ ਬੇਨਤੀ ਕੀਤੀ ਜਾਂਦੀ, ਮੌਲਵੀ ਜੀ ਦਾ ਗੁੱਸਾ ਤੇ ਗਾਲਾਂ ਦੀ ਬੁਛਾੜ ਪੰਜਾਬੀ ਵਿਚ ਜਾਂ ਟੁੱਟੀ ਫੁੱਟੀ ਹਿੰਦੁਸਤਾਨੀ ਵਿਚ ਪੈਂਦੀ, ਪਰੰਤੂ ਪੜ੍ਹਨ ਵਾਲੀ ਸੰਥਾ ਉਰਦੂ ਤੇ ਫ਼ਾਰਸੀ ਵਿਚ ਹੁੰਦੀ ਸੀ। ਪੜ੍ਹੀ ਹੋਈ ਗੱਲ ਦੀ ਪੂਰੀ ਸਮਝ ਆਵੇ ਜਾਂ ਨਾ ਆਵੇ, 'ਤੋਤੇ ਵਾਲਾ ਰੱਟਾ' ਜ਼ਰੂਰ ਲੱਗ ਜਾਂਦਾ ਸੀ।

ਸੋਹਣ ਸਿੰਘ ਪੜ੍ਹਨ ਵਿਚ ਹੁਸ਼ਿਆਰ ਸੀ। ਉਸਦੇ ਚਾਚੇ ਤਾਏ ਦੇ ਪੁੱਤਰ ਵੀ ਨਾਲ ਹੀ ਪੜ੍ਹਦੇ ਸਨ। ਉਹ ਈਰਖਾ ਕਰਨ ਲੱਗ ਪਏ। ਬੋਲ ਬੁਲਾਰੇ ਤੋਂ ਬਾਅਦ ਧੋਲ ਧੱਫਾ ਵੀ ਸ਼ੁਰੂ ਹੋ ਗਿਆ। ਸੋਹਣ ਸਿੰਘ ਛੋਟੇ ਭਰਾ ਨਾਲੋਂ ਤਕੜਾ ਸੀ ਪਰੰਤੂ ਵਡੇ ਨਾਲੋਂ ਮਾੜਾ। ਇਕ ਦਿਨ ਦਵਾਤ ਦੀ ਸਿਆਹੀ ਤੋਂ ਝਗੜਾ ਹੋ ਗਿਆ ਤੇ ਉਨ੍ਹਾਂ ਦੋਹਾਂ ਭਰਾਵਾਂ ਨੇ ਰਲ ਕੇ ਸੋਹਣ ਸਿੰਘ ਨੂੰ ਖੂਬ ਤੌਣੀ ਲਾਈ। ਉਹ ਰੋਂਦਾ ਰੋਂਦਾ ਘਰ ਪੁੱਜਾ। ਮਾਤਾ ਨੇ ਪਿਆਰ ਦਿਲਾਸਾ ਦਿਤਾ ਅਤੇ ਸ਼ਰੀਕੇ ਭਾਈਚਾਰੇ ਵਿਚ ਉਲਾਂਭਾ ਦੇ ਕੇ ਗੱਲ ਵਧਾਉਣ ਨਾਲੋਂ ਚੁਪ ਰਹਿਣ ਵਿਚ ਹੀ ਸਿਆਣਪ ਸਮਝੀ। ਸਮਾਂ ਪਾ ਕੇ ਗੱਲ ਪੁਰਾਣੀ ਹੋ ਗਈ ਪਰੰਤੂ ਸੋਹਣ ਸਿੰਘ ਉਤੇ ਇਸ ਘਟਨਾ ਦਾ ਅਜੀਬ ਅਸਰ ਹੋਇਆ। ਉਸਨੇ ਮਹਿਸੂਸ ਕੀਤਾ ਕਿ ਇਸ ਦੁਨੀਆਂ ਵਿਚ ਜ਼ੋਰਾਵਾਰ ਦਾ ਸੱਤੀਂ ਵੀਹੀਂ ਸੌ ਹੁੰਦਾ ਹੈ ਤੇ ਮਾੜੇ ਬੰਦੇ ਦੀ ਕਿਤੇ ਵੀ ਸੁਣਵਾਈ ਨਹੀਂ ਹੁੰਦੀ। ਉਸਨੇ ਉਸੇ ਦਿਨ ਤੋਂ ਆਪਣੇ ਮਨ ਨਾਲ ਫੈਸਲਾ ਕਰ ਲਿਆ ਕਿ ਮੈਂ ਵੀ ਆਪਣੇ ਆਪ ਨੂੰ ਸਰੀਰਕ ਤੌਰ ਤੇ ਬਲਵਾਨ ਬਣਾਉਣਾ ਹੈ।

ਉਨ੍ਹੀ ਦਿਨੀਂ ਸ਼ਹਿਰਾਂ ਅਤੇ ਪਿੰਡਾਂ ਵਿਚ ਛਿੰਜ ਪਾਉਣ ਅਤੇ ਡੰਡ ਬੈਠਕਾਂ ਕਢਣ ਦੇ ਅਖਾੜੇ ਆਮ ਹੋਇਆ ਕਰਦੇ ਸਨ। ਤੇਲ ਨਾਲ ਮਾਲਸ਼ ਕਰ ਕੇ ਡੰਡ ਪੇਲਣ, ਬੈਠਕਾਂ ਕਢਣ, ਮੁਗਧਰ ਚੁਕਣ, ਕੌਡੀ ਖੇਡਣ ਅਤੇ ਛਿੰਜ ਪਾਉਣ ਦਾ ਰਿਵਾਜ ਆਮ ਹੁੰਦਾ ਸੀ। ਸੋਹਣ ਸਿੰਘ ਵੀ ਅਜਿਹੇ ਇਕ ਅਖਾੜੇ ਵਿਚ ਜਾਂ ਸ਼ਾਮਲ ਹੋਇਆ। ਉਹ ਮੂੰਹ ਹਨੇਰੇ ਉਠ, ਮੋਢੇ ਤੇ ਲੰਗੋਟੀ ਤੇ ਹੱਥ ਵਿਚ ਤੇਲ ਦੀ ਸ਼ੀਸ਼ੀ ਫੜ, ਅਖਾੜੇ ਵਲ ਤੁਰ ਪੈਂਦਾ। ਲੌੜੀਂਦਾ ਅਭਿਆਸ ਕਰਨ ਤੋਂ ਪਿਛੋਂ ਖੂਹ ਉਤੇ ਇਸ਼ਨਾਨ ਪਾਣੀ ਕਰ ਕੇ ਘਰ ਮੁੜ ਆਉਂਦਾ ਤੇ ਛਾਹ ਵੇਲਾ ਖਾ ਕੇ ਸਕੂਲ ਤੁਰ ਜਾਂਦਾ। ਲਵੇਰਾ ਖੁਲ੍ਹਾ ਹੋਣ ਕਰ ਕੇ ਘਰ ਵਿਚ ਦੁੱਧ ਘਿਉ ਆਮ ਸੀ ਤੇ ਸੋਹਣ ਸਿੰਘ ਦੇ ਕਸਰਤੀ ਸਰੀਰ ਨੇ ਚੰਗੀ ਖੁਰਾਕ ਖਾ ਕੇ ਦਿਨਾਂ ਵਿਚ ਹੀ ਫਰਕ ਪਾ ਲਿਆ।

ਸਾਢੇ ਕੁ ਪੰਦਰਾਂ ਸਾਲ ਦੀ ਆਯੂ ਵਿਚ ਪੰਜਵੀਂ ਜਮਾਤ ਪਾਸ ਹੋ ਗਈ।। ਪਰੀਖਿਆ ਵਿਚ ਨੰਬਰ ਬੜੇ ਸੁਹਣੇ ਆ ਗਏ ਤੇ ਹੁਣ ਉਸ ਨੇ ਅਗੋਂ ਪੜ੍ਹਾਈ ਜਾਰੀ ਰਖਣ ਦੀ ਇੱਛਾ ਪਰਗਟ ਕੀਤੀ। ਪਿੰਡ ਵਿਚ ਅਗੋਂ ਦੀ ਪੜ੍ਹਾਈ ਲਈ ਕੋਈ ਪਰਬੰਧ ਨਹੀਂ ਸੀ। ਨੇੜੇ ਤੋਂ ਨੇੜੇ ਕੋਈ ਹਾਈ ਸਕੂਲ ਸੀ ਤਾਂ ਉਹ ਅੰਮ੍ਰਿਤਸਰ ਸ਼ਹਿਰ ਵਿਚ ਸੀ। ਸੋਹਣ ਸਿੰਘ ਨੇ ਬਥੇਰਾ ਆਖਿਆ ਕਿ ਮੈਨੂੰ ਅੰਮ੍ਰਿਤਸਰ ਦਾਖਲ ਕਰਵਾ ਦਿਤਾ ਜਾਵੇ ਪਰੰਤੂ ਵਿਧਵਾ ਮਾਤਾ ਨੇ ਉੱਕਾ ਹੀ ਨੰਨਾ ਫੜ ਲਿਆ। ਉਹ ਨਹੀਂ ਸੀ ਚਾਹੁੰਦੀ ਕਿ ਇਕੱਲਾ ਕਾਰਾ ਪੁੱਤਰ ਅੱਖਾਂ ਤੋਂ ਦੂਰ ਰਹਿ ਕੇ ਸ਼ਹਿਰ ਵਿਚ ਪੜ੍ਹੇ। ਘਰ ਵਿਚ ਕੋਈ ਮਰਦ ਸੀ ਤਾਂ ਉਹ ਸੋਹਣ ਸਿੰਘ ਹੀ ਸੀ।

ਪੰਦਰਾਂ ਸੋਲਾਂ ਸਾਲ ਦਾ ਗਭਰੂ ਸੋਹਣ ਸਿੰਘ ਉਰਦੂ ਦੀਆਂ ਪੰਜ ਜਮਾਤਾਂ ਪਾਸ ਕਰ ਕੇ ਘਰ ਬੈਠ ਗਿਆ। ਵਾਹੀ ਕਰਨ ਦਾ ਵਿਚਾਰ ਬਣਾਇਆ ਪਰੰਤੂ ਮਾਤਾ ਨੇ ਇਹ ਕਹਿ ਕੇ ਟਾਲ ਛੱਡਿਆ, "ਪੁੱਤਰ ਕੱਲਾ ਕਾਰਾ ਤੂੰ ਹੈਂ, ਐਵੇਂ ਕਿਥੇ ਹੱਡ ਰੋਲਦਾ ਫਿਰੇਂਗਾ। ਤੇਰੇ ਖਾਣ ਹੰਢਾਣ ਜੋਗਾ ਘਰ ਵਿਚ ਬਥੇਰਾ ਕੁਝ ਹੈ।" ਸਾਰਾ ਦਿਨ ਏਧਰ ਓਧਰ ਫਿਰਨ ਤੁਰਨ, ਹਾਣੀਆਂ ਨਾਲ ਬੈਠਣ ਉਠਣ ਵਿਚ ਬਤੀਤ ਹੋ ਜਾਂਦਾ। ਚੜ੍ਹਦੀ ਜਵਾਨੀ ਦਾ ਅੱਲ੍ਹੜਪੁਣਾ, ਚੰਗੀ ਸਿਹਤ, ਖਾਣ ਖਰਚਣ ਦੀ ਖੁਲ੍ਹ ਤੇ ਘਰ ਵਿਚ ਕਿਸੇ ਸਿਆਣੇ ਬੰਦੇ ਦੀ ਅਣਹੋਂਦ ਨੇ ਸੋਹਣ ਸਿੰਘ ਨੂੰ ਵੈਲੀਆਂ ਦੀ ਢਾਣੀ ਵਿਚ ਰਲਾ ਦਿਤਾ। ਖਾਣ ਪੀਣ ਦੇ ਲਾਲਚੀ 'ਸਰਦਾਰ ਜੀ, ਸਰਦਾਰ ਜੀ' ਕਰਦੇ ਉਸ ਦੇ ਅੱਗੇ ਪਿੱਛੇ ਫਿਰਨ ਲੱਗੇ। ਯਰਾਨੇ ਦਿਨੋਂ ਦਿਨ ਪੱਕਦੇ ਗਏ। ਬੋਤਲ ਦੀ ਸਾਂਝ ਪੈ ਗਈ। ਨੇਮ ਨਾਲ ਮਹਿਫ਼ਲ ਕਦੇ ਕਿਸੇ ਦੇ ਘਰ ਅਤੇ ਕਦੇ ਕਿਸੇ ਦੀ ਹਵੇਲੀ ਜੁੜਨ ਲੱਗੀ। ਨਿਤ ਨਵੀਂ ਬੋਤਲ ਆਉਂਦੀ ਤੇ ਘੁਟੋ ਵੱਟੀ ਮੁਕ ਜਾਂਦੀ। ਮਹਿਫ਼ਲ ਦੀ ਰੌਣਕ ਦਿਨੋਂ ਦਿਨ ਵਧਦੀ ਗਈ। ਠੇਕੇਦਾਰ ਦਾ ਬਿੱਲ ਦਿਨੋਂ ਦਿਨ ਵੱਡਾ ਹੁੰਦਾ ਗਿਆ। ਬੁਰੀ ਸੰਗਤ ਵਿਚ ਫਸਿਆ ਹੋਇਆ ਸੋਹਣ ਸਿੰਘ ਕਈ ਸਾਲ ਇਨ੍ਹਾਂ ਵਹਿਣਾਂ ਵਿਚ ਵਹਿੰਦਾ ਰਿਹਾ ਅਤੇ ਮੌਜ ਮੇਲੇ ਦੇ ਖਰਚ ਪੂਰੇ ਕਰਨ ਲਈ ਬਹੁਤ ਸਾਰੀ ਭੋਂ ਵੀ ਗਹਿਣੇ ਧਰ ਦਿਤੀ।

ਸੰਨ 1896, ਜੇਠ ਹਾੜ ਦੇ ਦਿਨਾਂ ਦੀ ਗੱਲ ਹੈ। ਸੋਹਣ ਸਿੰਘ ਲਹੁਢੇ ਵੇਲੇ ਆਪਣੇ ਘਰੋਂ ਉਠ ਕੇ ਬਾਹਰ ਖੂਹ ਵੱਲ ਨੂੰ ਜਾ ਰਿਹਾ ਸੀ। ਰਸਤਾ, ਪਿੰਡ ਦੀ ਧਰਮਸਾਲਾ ਦੇ ਲਾਗੋਂ ਦੀ ਲੰਘਦਾ ਸੀ। ਰਾਗੀ ਬੜੇ ਰਸ ਵਿਚ ਕੀਰਤਨ ਕਰ ਰਹੇ ਸਨ। ਬਾਬਾ ਫ਼ਰੀਦ ਦੇ ਸ਼ਲੋਕ ਸੋਹਣ ਸਿੰਘ ਦੇ ਕੰਨੀਂ ਪਏ। ਦਿਲ ਨੂੰ ਧੂਹ ਜਿਹੀ ਪਈ। ਉਹ ਤੁਰਿਆ ਗਿਆ। ਗੁਰਬਾਣੀ

ਕੀਰਤਨ ਅਜੇ ਵੀ ਕੰਨਾਂ ਵਿਚ ਪੈ ਰਿਹਾ ਸੀ। ਦਿਲ ਦੁਚਿੱਤੀ ਵਿਚ ਪੈ ਗਿਆ। ਇਕ ਦਿਲ ਕਰੇ ਕਿ ਬਾਹਰ ਜਾਣ ਦੀ ਥਾਂ ਧਰਮਸਾਲਾ ਵੱਲ ਜਾਵਾਂ ਤੇ ਬਾਣੀ ਦਾ ਰਸ ਮਾਣਾਂ। ਦੂਜਾ ਦਿਲ ਕਹੇ, "ਛੱਡ ਪਰੇ ਕੀ ਲੈਣਾ ਈ ਤੂੰ ਇਸ ਵਿਚੋਂ।" ਇਸ ਮਾਨਸਕ ਖਿਚੋਤਾਣ ਵਿਚ ਘਿਰਿਆ ਸੋਹਣ ਸਿੰਘ ਤੁਰਿਆ ਗਿਆ। ਆਵਾਜ਼ ਮੱਧਮ ਹੁੰਦੀ ਹੁੰਦੀ ਸੁਣਨੋਂ ਹਟ ਗਈ। ਉਸ ਦੇ ਦਿਲ ਨੂੰ ਫਿਰ ਖਿੱਚ ਪਈ ਤੇ ਹੁਣ ਉਸਦੇ ਪੈਰ ਅੱਗੇ ਜਾਣ ਦੀ ਥਾਂ ਪਿਛਾਂਹ ਨੂੰ ਪਰਤ ਪਏ। ਸੰਗਦਾ ਸੰਗਦਾ ਉਹ ਧਰਮਸਾਲਾ ਦੀ ਦਲੀਜ ਟੱਪਿਆ ਤੇ ਸਜੇ ਹੋਏ ਦੀਵਾਨ ਵਿਚ ਇਕ ਪਾਸੇ ਹੋ ਕੇ ਬੈਠ ਗਿਆ। ਰਾਗੀ ਇਲਾਹੀ ਸਰੂਰ ਨਾਲ ਵਰੋਸਾਏ ਹੋਏ ਬਾਣੀ ਪੜ੍ਹ ਰਹੇ ਸਨ ਤੇ ਉਨ੍ਹਾਂ ਦੇ ਲਾਗੇ ਦੁੱਧ ਚਿੱਟੀ ਦਾਹੜੀ, ਲੰਮਾ ਚਿੱਟਾ ਚੋਲਾ ਪਾਈ, ਇਕ ਬਜ਼ੁਰਗ ਸਮਾਧੀ ਵਿਚ ਲੀਨ ਬੈਠੇ ਸਨ। ਸੋਹਣ ਸਿੰਘ ਨੇ ਉਸ ਬਜ਼ੁਰਗ ਸ਼ਖਸੀਅਤ ਵੱਲ ਵਿਚਲੀ ਅੱਖ ਨਾਲ ਦੋ ਚਾਰ ਵੇਰ ਵੇਖਿਆ। ਅਜੀਬ ਜਿਹਾ ਪਰਭਾਵ ਸੀ, ਉਸ ਟਿਕੀ ਹੋਈ ਆਤਮਾ ਦਾ। ਕੀਰਤਨ ਹੁੰਦਾ ਰਿਹਾ। ਸੰਗਤ ਰਸ ਮਾਣਦੀ ਰਹੀ। ਸ਼ਬਦ ਕੀਰਤਨ ਸਮਾਪਤ ਹੋਇਆ। ਬਜ਼ੁਰਗ ਬਾਬਾ ਜੀ ਦੇ ਨੇਤਰ ਖੁਲ੍ਹੇ। ਉਨ੍ਹਾਂ ਨੇ ਸੰਗਤ ਨੂੰ ਸੰਬੋਧਨ ਕਰ ਕੇ ਕੁਝ ਬਚਨ ਉਚਾਰੇ। ਉਹ 'ਆਪਣਾ ਮੂਲ ਪਛਾਣ' ਦੇ ਮਨੋਭਾਵ ਨੂੰ ਦ੍ਰਿੜ ਕਰਵਾ ਰਹੇ ਸਨ। ਸਿਧੇ ਸਾਦੇ ਉਪਦੇਸ਼ਾਂ ਨੇ ਸੋਹਣ ਸਿੰਘ ਦਾ ਦਿਲ ਪਿਘਲਾ ਦਿਤਾ। ਉਸ ਨੂੰ ਜਾਪਿਆ ਕਿ ਜਿਵੇਂ ਇਹ ਸਭ ਕੁਝ ਉਸੇ ਨੂੰ ਸੰਬੋਧਨ ਕਰ ਕੇ ਕਿਹਾ ਜਾ ਰਿਹਾ ਹੈ। ਦੀਵਾਨ ਦੀ ਸਮਾਪਤੀ ਹੋਈ। ਸੋਹਣ ਸਿੰਘ ਸੰਗਤ 'ਚੋਂ ਉਠਿਆ। ਦੋਵੇਂ ਹੱਥ ਜੋੜ, ਸਨਮੁਖ ਹੋ ਕਹਿਣ ਲੱਗਾ, "ਬਾਬਾ ਜੀ, ਅੱਜ ਮੇਰੇ ਘਰ ਚਰਨ ਪਾਉ ਤੇ ਰਾਤ ਦਾ ਭੋਜਨ ਵੀ ਉਥੇ ਹੀ ਛਕੋ।" ਸੰਗਤ ਵਿਚ ਸਜੇ ਕਈ ਬਜ਼ੁਰਗਾਂ ਦੀਆਂ ਅੱਖਾਂ ਅੱਡੀਆਂ ਦੀਆਂ ਅੱਡੀਆਂ ਰਹਿ ਗਈਆਂ। ਉਨ੍ਹਾਂ ਨੂੰ ਵਿਸ਼ਵਾਸ ਨਹੀਂ ਸੀ ਆ ਰਿਹਾ ਕਿ ਇਹ ਸੋਹਣ ਸਿੰਘ ਹੀ ਬੋਲ ਰਿਹਾ ਹੈ। ਹੁਣ ਉਤਸੁਕ ਹੋਈਆਂ ਅੱਖਾਂ ਬਾਬਾ ਜੀ ਦੇ ਚਿਹਰੇ ਉਤੇ ਗੱਡੀਆਂ ਗਈਆਂ। ਉਨ੍ਹਾਂ ਵਲੋਂ ਆਉਣ ਵਾਲੇ ਉਤਰ ਦੀ ਉਡੀਕ ਵਿਚ ਚਾਰੇ ਪਾਸੇ ਛਾਏ ਹੋਏ ਸਨਾਟੇ ਨੂੰ ਤੋੜਦਿਆਂ ਹੋਇਆਂ, "ਚੰਗਾ ਭਈ ਗੁਰਮੁਖਾ" ਕਹਿ ਕੇ ਉਸ ਅਨੋਖੀ ਆਤਮਾ ਨੇ ਹਾਮੀ ਭਰ ਦਿਤੀ। ਇਹ ਪਰਭਾਵਸ਼ਾਲੀ ਸ਼ਖਸੀਅਤ ਬਾਬਾ ਕੇਸਰ ਦੀ ਸੀ।

ਬਾਬਾ ਕੇਸਰ, ਵੈਰਾਗਮਈ ਤਬੀਅਤ ਦੀ ਪ੍ਰਭੂ ਰੰਗ ਰੱਤੀ ਆਤਮਾ ਸੀ, ਜਿਸਦਾ ਡੇਰਾ ਭਕਨੇ ਤੋਂ ਚਾਰ ਕੁ ਮੀਲ, ਪਿੰਡ ਮੁਹਾਵੇ ਵਿਚ ਸੀ। ਪਿੰਡ ਤੋਂ ਬਾਹਰਵਾਰ ਛੋਟੀ ਜਿਹੀ ਕੁਟੀਆ ਵਿਚ ਆਪਦਾ ਨਿਵਾਸ ਹੁੰਦਾ ਸੀ। ਆਪ ਮਾਇਆ ਦੇ ਤਿਆਗੀ ਸਨ। ਚੜ੍ਹਾਵਾ ਨਹੀਂ ਸਨ ਕਬੂਲਦੇ, ਸਗੋਂ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਆਪਣਾ ਤੇ ਆਪਣੇ ਪਰਵਾਰ ਦਾ ਨਿਰਬਾਹ ਕਰਦੇ ਸਨ। ਬੇਸ਼ਕ ਆਪ ਬਾਬਾ ਰਾਮ ਸਿੰਘ ਨਾਮਧਾਰੀ ਦੀ ਸੰਗਤ ਵਿਚ ਆ ਕੇ ਨਾਮਧਾਰੀ ਵਿਚਾਰਧਾਰਾ ਦੇ ਧਾਰਨੀ ਹੋ ਚੁਕੇ ਸਨ ਪਰੰਤੂ ਫਿਰ ਵੀ ਆਪ ਨੇ ਕਿਸੇ ਰਸਮੀ ਸ਼ਰਾ ਨਾਲ ਬਝਣਾ ਪਰਵਾਨ ਨਹੀਂ ਸੀ ਕੀਤਾ। ਹਿੰਦੂ, ਸਿਖ, ਮੁਸਲਮਾਨ, ਈਸਾਈ ਸਭ ਆਪ ਦੇ ਸੇਵਕ ਸਨ ਤੇ ਆਪ ਬਿਨਾਂ ਕਿਸੇ ਵਿਤਕਰੇ ਦੇ ਸਭ ਨਾਲ ਇਕੋ ਜਿਹਾ ਪਿਆਰ ਕਰਦੇ ਸਨ। ਜ਼ਾਤ ਬਰਾਦਰੀ ਦੇ ਭਿੰਨ ਭੇਦ ਤੋਂ ਉਠ ਕੇ ਸੰਗਤ ਆਪ ਦੇ ਡੇਰੇ ਜੁੜ ਜਾਂਦੀ ਸੀ, ਜਿਸਨੂੰ ਆਪ 'ਪਰੇਮ ਸੰਗਤ' ਦਾ ਨਾਮ ਦਿੰਦੇ ਸਨ। ਉਨ੍ਹਾਂ ਦਾ ਹੁਕਮ ਸੀ ਕਿ ਆਪੋ ਆਪਣੇ ਧਰਮ ਦੀਆਂ ਵਿਸ਼ੇਸ਼ਤਾਵਾਂ ਜ਼ਰੂਰ ਦਸੋ ਪਰੰਤ ਦੂਜਰੇ ਧਰਮ ਵਿਰੁਧ ਕੋਈ ਨੁਕਤਾਚੀਨੀ ਨਾ ਕਰੋ, ਕੌੜਾ ਸ਼ਬਦ ਨਾ ਉਚਾਰੋ।

ਬਾਬਾ ਕੇਸਰ ਦੀ ਸੰਗਤ ਵਿਚ ਆ ਕੇ ਸੋਹਣ ਸਿੰਘ ਨੇ ਸ਼ਰਾਬ ਪੀਣੀ ਛਡ ਦਿਤੀ ਤੇ ਸੰਗਤ ਦੀ ਸੇਵਾ ਵਿਚ ਜੁੱਟ ਗਿਆ। ਸੋਹਣ ਸਿੰਘ ਹੁਣ ਬਾਬਾ ਕੇਸਰ ਦੇ ਮੁਖ ਸ਼ਰਧਾਲੂਆਂ ਵਿਚੋਂ ਸੀ। ਹਰ ਹੋਲੇ ਮਹੱਲੇ ਦਾ ਤਿਉਹਾਰ ਬੜੀ ਧੂੰਮ ਧਾਮ ਨਾਲ ਭਕਨੇ ਵਿਚ ਮਨਾਇਆ ਜਾਂਦਾ ਸੀ। ਕਈ ਕਈ ਦਿਨ ਪਹਿਲਾਂ ਤੋਂ ਹੀ ਇਸ ਤਿਉਹਾਰ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ ਸਨ। ਹਰ ਧਰਮ ਅਤੇ ਸੰਪਰਦਾ ਨਾਲ ਸੰਬੰਧਤ ਅਧਿਆਤਮਵਾਦੀਆਂ ਤੇ ਆਤਮਰਸੀਆਂ ਨੂੰ ਇਸ ਸਮਾਗਮ ਵਿਚ ਹਿੱਸਾ ਲੈਣ ਲਈ ਬੁਲਾਇਆ ਜਾਂਦਾ ਸੀ ਤੇ ਕਈ ਕਈ ਦਿਨ ਅਧਿਆਤਮਵਾਦ ਅਤੇ ਮਨੁੱਖੀ ਸੁਚੱਜ ਬਾਰੇ ਲੈਕਚਰ, ਵਿਚਾਰ ਵਟਾਂਦਰੇ ਤੇ ਪਰਚਾਰ ਹੁੰਦੇ ਰਹਿੰਦੇ ਸਨ। ਕਈ ਕਈ ਦਿਨ ਧਰਮ ਪਰਚਾਰ ਅਤੇ ਕੀਰਤਨ ਦਰਬਾਰਾਂ ਦਾ ਪਰੋਗ੍ਰਾਮ ਜਾਰੀ ਰਹਿੰਦਾ ਸੀ। ਬਾਹਰੋਂ ਆਏ ਹੋਏ ਪ੍ਰਾਹੁਣਿਆਂ ਦੀ ਹਰ ਤਰ੍ਹਾਂ ਦੀ ਸੇਵਾ ਸੰਭਾਲ ਦੀ ਜ਼ਿਮੇਂਵਾਰੀ ਸੋਹਣ ਸਿੰਘ ਦੇ ਸਿਰ ਹੁੰਦੀ ਸੀ। ਕਈ ਸਾਲਾਂ ਤੋਂ ਹਜ਼ਾਰਾਂ ਰੁਪਏ ਦੇ ਖਰਚੇ ਨਾਲ ਸੋਹਣ ਸਿੰਘ ਦੀ ਆਰਥਕ ਹਾਲਤ ਬਿਲਕੁਲ ਨਿਘਰ ਗਈ ਸੀ। ਦੋ ਢਾਈ ਏਕੜਾਂ ਤੋਂ ਬਿਨਾ ਬਾਕੀ ਸਾਰੀ ਭੋਂ ਗਹਿਣੇ ਪੈ ਗਈ ਸੀ। ਵਾਹੀ ਕਰਨ ਦਾ ਵਿਚਾਰ ਕੀਤਾ ਪਰੰਤੂ ਇਕੱਲੇ ਤੋਂ ਵਾਹੀ ਵੀ ਨਾ ਹੋਈ। ਅੰਤ ਸਭ ਕੁਝ ਛਡ ਛਡਾ ਕੇ ਤਿੰਨ ਫਰਵਰੀ 1909 ਨੂੰ ਅਮਰੀਕਾ ਜਾਣ ਲਈ ਘਰੋਂ ਚਲ ਪਿਆ।

ਅਮਰੀਕਾ ਨੂੰ ਜਾਣ ਵਾਲੇ ਜਹਾਜ਼ ਦੀ ਉਡੀਕ ਵਿਚ ਸੋਹਣ ਸਿੰਘ ਨੂੰ ਕੁਝ ਦਿਨ ਹਾਂਗ ਕਾਂਗ ਵਿਚ ਟਿਕਣਾ ਪਿਆ। ਉਹ ਰੋਜ਼ ਘਾਟ ਉਤੇ ਜਾਂਦਾ ਤੇ ਅਮਰੀਕਾ ਨੂੰ ਜਾਣ ਵਾਲੇ ਜਹਾਜ਼ਾਂ ਬਾਰੇ ਪੁੱਛ ਗਿੱਛ ਕਰਦਾ। ਇਕ ਦਿਨ ਉਸ ਨੂੰ ਪਤਾ ਲੱਗਾ ਕਿ ਇਕ ਜਾਪਾਨੀ ਜਹਾਜ਼ ਅਮਰੀਕਾ ਜਾ ਰਿਹਾ ਹੈ। ਉਸ ਨੇ ਟਿਕਟ ਲੈ ਲਿਆ ਤੇ ਦੋ ਮਹੀਨੇ ਦੀ ਮੁਸਾਫ਼ਰੀ ਮੁਕਾ ਕੇ, 4 ਅਪਰੈਲ 1909 ਨੂੰ ਅਮਰੀਕਾ ਦੀ ਉਤਰੀ ਬੰਦਰਗਾਹ ਸਿਆਟਲ ਤੇ ਜਾ ਉਤਰਿਆ। ਕੁਝ ਸਮੇਂ ਤੋਂ ਆਰਥਕ ਮੰਦਵਾੜੇ ਦੇ ਕਾਰਨ ਭਾਰਤੀਆਂ ਦੇ ਅਮਰੀਕਾ ਵਿਚ ਆਉਣ ਉਤੇ ਵਿਸ਼ੇਸ਼ ਸਖਤੀ ਕਰ ਦਿਤੀ ਗਈ ਸੀ ਤੇ ਨਵੇਂ ਆਉਣ ਵਾਲੇ ਨੂੰ ਜਹਾਜ਼ ਤੋਂ ਉਤਰਨ ਸਮੇਂ ਚੋਖੀ ਪੁੱਛ ਗਿੱਛ ਕੀਤੀ ਜਾਂਦੀ ਸੀ। ਇਮੀਗਰੇਸ਼ਨ ਵਿਭਾਗ ਦੇ ਕਰਮਚਾਰੀਆਂ ਵਲੋਂ ਉਸ ਉਤੇ ਕਈ ਪੁੱਠੇ ਸਿੱਧੇ ਪ੍ਰਸ਼ਨ ਕੀਤੇ ਗਏ ਜਿਨ੍ਹਾਂ ਦੇ ਢੁਕਦੇ ਬਣਦੇ ਉਤਰ ਉਹ ਦੁਭਾਸ਼ੀਏ ਦੀ ਮਦਦ ਨਾਲ ਦੇਈ ਗਿਆ ਤੇ ਆਪਣੀ ਜਾਨ ਖਲਾਸੀ ਕਰਾਈ।

ਪੋਰਟਲੈਂਡ ਤੋਂ ਤਿੰਨ ਮੀਲ ਦੂਰ, ਕੋਲੰਬੀਆ ਨਦੀ ਦੇ ਕੰਢੇ, ਉਨ੍ਹਾਂ ਦਿਨਾਂ ਵਿਚ 'ਮੋਨਾਰਕ' ਨਾਂ ਦਾ ਲਕੜੀ ਦਾ ਇਕ ਨਵਾਂ ਕਰਖਾਨਾ ਉਸਰ ਰਿਹਾ ਸੀ। ਸੋਹਣ ਸਿੰਘ ਦਾ ਇਕ ਮਿੱਤਰ ਸਰਦਾਰ ਕੇਹਰ ਸਿੰਘ ਇਥੇ ਕੰਮ ਕਰਦਾ ਸੀ। ਹਜ਼ਾਰਾਂ ਆਦਮੀ ਉਸ ਕਾਰਖਾਨੇ ਦੀ ਇਮਾਰਤ ਉਸਾਰਨ ਵਿਚ ਲੱਗੇ ਹੋਏ ਸਨ, ਜਿਨ੍ਹਾਂ ਵਿਚੋਂ ਦੋ ਕੁ ਸੌ ਦੇ ਨੇੜੇ ਪੰਜਾਬੀ ਮਜ਼ਦੂਰ ਸਨ। ਹਰੇਕ ਮਜ਼ਦੂਰ ਨੂੰ ਢਾਈ ਤਿੰਨ ਡਾਲਰ ਦਿਹਾੜੀ ਮਿਲ ਜਾਂਦੀ ਸੀ ਜੋ ਭਾਰਤੀ ਸਿੱਕੇ ਅਨੁਸਾਰ ਅੱਠ ਦਸ ਰੁਪਏ ਬਣ ਜਾਂਦੀ ਸੀ।

ਇਕ ਦੋ ਦਿਨ ਆਰਾਮ ਕਰਨ ਤੋਂ ਬਾਅਦ ਸਰਦਾਰ ਕੇਹਰ ਸਿੰਘ ਨੇ ਸੋਹਣ ਸਿੰਘ ਨੂੰ ਠੇਕੇਦਾਰ ਦੇ ਸਾਹਮਣੇ ਪੇਸ਼ ਕਰ ਕੇ ਕੰਮ ਉਤੇ ਲਾ ਦਿਤਾ। ਕੰਮ ਕਾਫ਼ੀ ਸਖਤ ਸੀ। ਕਾਰਖਾਨੇ ਦੀਆਂ ਉਚੀਆਂ ਉਚੀਆਂ ਕੰਧਾਂ ਤੇ ਛੱਤਾਂ ਉਸਰ ਰਹੀਆਂ ਸਨ। ਰੇਤ, ਸੀਮੈਂਟ, ਬੱਜਰੀ ਮਿਲਾ ਕੇ,

ਰੇੜ੍ਹੀਆਂ ਉਤੇ ਲੱਦ ਕੇ, ਉਨ੍ਹਾਂ ਨੂੰ ਧੱਕ ਕੇ ਉਤੇ ਪੁਚਾਉਣਾ ਪੈਂਦਾ ਸੀ। ਕੰਮ ਬੜੇ ਜ਼ੋਰ ਵਾਲਾ ਤੇ ਥਕਾਵਟ ਦੇਣ ਵਾਲਾ ਸੀ। ਭਾਰ-ਲੱਦੀਆਂ ਰੇੜ੍ਹੀਆਂ ਨੂੰ ਧਕ ਧਕ ਕੇ ਚੜ੍ਹਾਈ ਚੜ੍ਹਨਾ ਬੜਾ ਔਖਾ ਸੀ। ਸੋਹਣ ਸਿੰਘ ਨੇ ਕਦੇ ਅਜਿਹਾ ਸਖਤ ਕੰਮ ਨਹੀਂ ਸੀ ਕੀਤਾ। ਉਸ ਦੇ ਹੱਡ ਪੈਰ ਰਾਖਵੇਂ ਤੇ ਸੁਖ ਰਹਿਣੇ ਹੋ ਚੁਕੇ ਸਨ। ਜਦ ਉਸ ਨੂੰ ਰੇੜ੍ਹੀ ਧੱਕਣੀ ਪੈਂਦੀ ਤਾਂ ਸਾਹ ਚੜ੍ਹ ਜਾਂਦਾ, ਪੱਟ ਤੇ ਪਿੰਨੀਆਂ ਫੁਲ ਜਾਂਦੀਆਂ, ਉਸਨੂੰ ਪੈਰ ਪੈਰ ਤੇ ਸਾਹ ਲੈਣਾ ਪੈਂਦਾ। ਭਾਵੇਂ ਉਸ ਦੇ ਹੋਰ ਸਾਥੀ ਉਸਨੂੰ ਨਵਾਂ ਨਵਾਂ ਜਾਣ ਕੇ ਘਟ ਜ਼ੋਰ ਲਵਾਉਂਦੇ, ਫਿਰ ਵੀ ਸਰੀਰ ਅਜਿਹੇ ਕੰਮ ਦਾ ਆਦੀ ਨਾ ਹੋਣ ਕਰ ਕੇ ਥੱਕ ਜਾਂਦਾ। ਕੇਹਰ ਸਿੰਘ ਨੇ ਉਸ ਦੀ ਅਜਿਹੀ ਹਾਲਤ ਵੇਖ ਕੇ ਠੇਕੇਦਾਰ ਨਾਲ ਗੱਲ ਕੀਤੀ ਤੇ ਉਸ ਨੂੰ ਮਨਾ ਲਿਆ ਕਿ ਇਕ ਹਫਤੇ ਲਈ ਸੋਹਣ ਸਿੰਘ ਨੂੰ ਅੱਧੀ ਦਿਹਾੜੀ ਲਾਉਣ ਦੀ ਆਗਿਆ ਦਿਤੀ ਜਾਵੇ। ਇਕ ਹਫਤੇ ਬਾਅਦ ਉਸ ਨੇ ਪੂਰੀ ਦਿਹਾੜੀ ਲਾਉਣੀ ਸ਼ੁਰੂ ਕਰ ਦਿਤੀ ਤੇ ਫਿਰ ਵੇਖੋ ਵੇਖੀ ਹੋਰਨਾਂ ਸਾਥੀਆਂ ਦੀ ਰੀਸ ਨਾਲ ਓਵਰਟਾਈਮ ਵੀ ਲਗਾਣ ਲੱਗ ਪਿਆ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਬਹੁਤ ਸਾਰੇ ਭਾਰਤੀ ਰੋਟੀ ਦੀ ਭਾਲ ਵਿਚ ਪਰਦੇਸ਼ਾਂ ਵਿਚ ਨਿਕਲ ਗਏ ਸਨ। ਰੰਗੂਨ, ਸਿੰਘਾਪੁਰ, ਹਾਂਗਕਾਂਗ, ਸ਼ੰਘਈ ਆਦਿ ਥਾਵਾਂ ਭਾਰਤੀਆਂ ਲਈ ਵਡੇ ਟਿਕਾਣੇ ਸਨ ਜਿਥੇ ਉਨ੍ਹਾਂ ਨੂੰ ਕੋਈ ਨਾ ਕੋਈ ਕੰਮ ਜਾਂ ਨੌਕਰੀ ਮਿਲ ਜਾਂਦੀ ਸੀ। ਕੈਨੇਡਾ ਅਤੇ ਅਮਰੀਕਾ ਵਿਚ ਮਜ਼ਦੂਰੀ ਵਧੇਰੇ ਸੀ ਇਸ ਕਰ ਕੇ ਇਹ ਦੇਸ਼ ਵੀ ਉਨ੍ਹਾਂ ਲਈ ਖਿੱਚ ਦਾ ਕਾਰਨ ਬਣੇ। ਕੁਝ ਸਾਲਾਂ ਵਿਚ ਹੀ ਹਜ਼ਾਰਾਂ ਭਾਰਤੀ ਕੋਈ ਨਾ ਕੋਈ ਵਸੀਲਾ ਬਣਾ ਕੇ ਕੈਨੇਡਾ ਤੇ ਅਮਰੀਕਾ ਵਿਚ ਮਜ਼ਦੂਰੀ ਕਰਨ ਲਈ ਪੁੱਜ ਗਏ। ਉਨ੍ਹਾਂ ਦਿਨਾਂ ਵਿਚ ਅਮਰੀਕਾ ਦਾ ਪੱਛਮੀ ਕੰਢਾ ਬੜੀ ਤੇਜ਼ੀ ਨਾਲ ਆਬਾਦ ਹੋ ਰਿਹਾ ਸੀ। ਜੰਗਲ ਵੱਢ ਕੇ ਧਰਤੀ ਖੇਤੀਬਾੜੀ ਲਈ ਤਿਆਰ ਕੀਤੀ ਜਾ ਰਹੀ ਸੀ। ਨਵੇਂ ਕਾਰਖਾਨੇ ਉਸਰ ਰਹੇ ਸਨ। ਰੇਲਾਂ ਵਿਛ ਰਹੀਆਂ ਸਨ। ਸੜਕਾਂ ਬਣ ਰਹੀਆਂ ਸਨ। ਇਸ ਕੰਮ ਲਈ ਵਡੀਆਂ ਵਡੀਆਂ ਕੰਪਨੀਆਂ ਹੋਂਦ ਵਿਚ ਆ ਚੁਕੀਆਂ ਸਨ ਜੋ ਠੇਕੇ ਲੈ ਕੇ ਕੰਮ ਕਰਵਾਉਂਦੀਆਂ ਸਨ। ਠੇਕੇਦਾਰਾਂ ਨੂੰ ਹਮੇਸ਼ਾਂ ਚੰਗੇ ਮਿਹਨਤੀ ਤੇ ਸਸਤੇ ਮਜ਼ਦੂਰਾਂ ਦੀ ਲੋੜ ਹੁੰਦੀ ਹੈ ਤੇ ਇਹ ਲੋੜ ਚੀਨ, ਜਾਪਾਨ ਤੇ ਭਾਰਤ ਆਦਿ ਦੇਸ਼ਾਂ ਤੋਂ ਆਉਣ ਵਾਲੇ ਕਾਮੇ ਪੂਰੀ ਕਰ ਰਹੇ ਸਨ। ਇਹ ਅਮਰੀਕਨ ਗੋਰਿਆਂ ਨਾਲੋਂ ਸਸਤੇ ਮਿਲ ਜਾਂਦੇ ਸਨ ਤੇ ਕੰਮ ਵੀ ਵਧੇਰੇ ਉਤਸ਼ਾਹ ਨਾਲ ਕਰਦੇ ਸਨ। ਜਾਪਾਨੀ ਤੇ ਚੀਨੀ ਮਜ਼ਦੂਰ ਭਾਵੇਂ ਭਾਰਤੀਆਂ ਨਾਲੋਂ ਵੀ ਸਸਤੇ ਸਨ ਪਰੰਤੂ ਪੰਜਾਬੀ ਮਜ਼ਦੂਰਾਂ ਦੀ ਡੀਲ ਡੌਲ ਤੇ ਸਖਤ ਤੋਂ ਸਖਤ ਕੰਮ ਕਰ ਲੈਣ ਦੀ ਹਿੰਮਤ ਨੇ ਉਨ੍ਹਾਂ ਦੀ ਮੰਗ ਬਹੁਤ ਵਧਾ ਦਿਤੀ। ਧੜਾ ਧੜ ਪੰਜਾਬੀ ਅਮਰੀਕਾ ਦੇ ਪੱਛਮੀ ਕੰਢਿਆਂ ਉਤੇ ਆ ਕੇ ਉਤਰਨ ਲਗੇ। ਕੰਪਨੀਆਂ ਗੋਰੇ ਮਜ਼ਦੂਰਾਂ ਦੀ ਥਾਂ ਪੰਜਾਬੀ ਮਜ਼ਦੂਰਾਂ ਨੂੰ ਕੰਮ ਦੇਣ ਲੱਗ ਪਈਆਂ। ਜਿਸ ਦਾ ਫਲਸਰੂਪ ਗੋਰੇ ਮਜ਼ਦੂਰਾਂ ਅੰਦਰ ਈਰਖਾ ਤੇ ਦਿਲ ਦਾ ਸਾੜ ਉਤਪਨ ਹੋਣ ਲੱਗ ਪਿਆ। ਅਮਰੀਕਨ ਮਜ਼ਦੂਰ ਵਧੇਰੇ ਜਥੇਬੰਦ ਸਨ। ਉਨ੍ਹਾਂ ਨੂੰ ਆਪਣੇ ਹੱਕਾਂ ਦੀ ਰਾਖੀ ਲਈ ਕੰਪਨੀਆਂ ਨਾਲ ਟੱਕਰਾਂ ਵੀ ਲੈਣੀਆਂ ਪੈਂਦੀਆਂ ਤੇ ਹੜਤਾਲਾਂ ਵੀ ਕਰਨੀਆਂ ਪੈਂਦੀਆਂ। ਉਸ ਤੋਂ ਉਲਟ ਏਸ਼ਿਆਈ ਮਜ਼ਦੂਰ ਆਪਣੇ ਨਿੱਜੀ ਸਵਾਰਥ ਨੂੰ ਮੁਖ ਰਖਦੇ ਹੋਏ ਹੜਤਾਲ ਕਰ ਰਹੇ ਗੋਰੇ ਮਜ਼ਦੂਰਾਂ ਦੀ ਥਾਂ ਉਤੇ ਵੀ ਕੰਮ ਕਰਨ ਲਈ ਤਿਆਰ ਹੋ ਜਾਂਦੇ। ਗੋਰੇ ਮਜ਼ਦੂਰ ਇਸ ਨੂੰ ਆਪਣੇ ਹੱਕਾਂ ਉਤੇ ਪਿਆ ਛਾਪਾ ਸਮਝਦੇ ਜੋ ਪਰਸਪਰ ਖਿਚੋਤਾਣ

ਵਧ ਜਾਂਦੀ।

1907 ਦਾ ਸਾਲ ਅਮਰੀਕਾ ਵਿਚ ਪਰਧਾਨ ਦੀ ਚੋਣ ਦਾ ਸਾਲ ਹੋਣ ਕਰਕੇ ਸਾਰੇ ਕੰਮ ਮੱਧਮ ਪੈ ਗਏ ਸਨ। ਨਵੇਂ ਪਰਧਾਨ ਦੀ ਨਵੀਂ ਨੀਤੀ ਦੀ ਉਡੀਕ ਵਿਚ ਸਾਰੇ ਕੰਮ ਠੱਪੇ ਪਏ ਸਨ। ਵਪਾਰਕ ਕੇਂਦਰ ਬੰਦ ਪਏ ਸਨ। ਕਾਰਖਾਨੇ ਚੋਣ ਸਮੇਂ ਤਕ ਬੰਦ ਹੋ ਗਏ ਸਨ, ਹਰ ਪਾਸੇ ਕੰਮ ਦਾ ਮੰਦਵਾੜਾ ਹੋਣ ਕਰਕੇ ਬੇਕਾਰੀ ਵਧ ਗਈ ਸੀ। ਇਕ ਕੰਮ ਦੀ ਘਾਟ, ਦੂਜਾ ਕੰਪਨੀਆਂ ਵਾਲਿਆਂ ਵਲੋਂ ਏਸ਼ਿਆਈ ਮਜ਼ਦੂਰਾਂ ਨੂੰ ਪਹਿਲ ਦੇ ਕੇ ਬਚਤ ਕਰਨ ਦਾ ਖਿਆਲ, ਮਜ਼ਦੂਰ ਸ਼ਰੇਣੀਆਂ ਲਈ ਬੜੀ ਗੰਭੀਰ ਸਥਿਤੀ ਪੈਦਾ ਕਰ ਰਿਹਾ ਸੀ। ਗੋਰੇ ਮਜ਼ਦੂਰਾਂ ਦੀ ਮੰਗ ਦਿਨੋ ਦਿਨ ਘਟਣ ਲੱਗੀ। ਉਨ੍ਹਾਂ ਦਾ ਮਿਹਨਤਾਨਾ ਘਟਣ ਲੱਗਾ। ਬੇਕਾਰੀ ਵਧਣ ਲੱਗੀ। ਉਨ੍ਹਾਂ ਨੇ ਇਕੱਠੇ ਹੋ ਕੇ 'ਏਸ਼ੀਆਈ ਮਜ਼ਦੂਰਾਂ ਨੂੰ ਬਾਹਰ ਕਢੋ' ਦਾ ਨਾਹਰਾ ਲਾਇਆ ਤੇ ਜਥੇਬੰਦ ਹੋ ਕੇ ਐਜੀਟੇਸ਼ਨ ਸ਼ੁਰੂ ਕਰ ਦਿਤੀ। ਉਨ੍ਹਾਂ ਵਿਚਲੇ ਜੁਸ਼ੀਲੇ ਅੰਸ਼ ਨੇ ਕਾਨੂੰਨ ਨੂੰ ਆਪਣੇ ਹੱਥਾਂ ਵਿਚ ਲੈ ਕੇ ਆਪ ਹੁਦਰੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਤੇ ਥਾਂ ਥਾਂ ਏਸ਼ੀਆਈ ਮਜ਼ਦੂਰਾਂ ਦੇ ਡੇਰਿਆਂ ਉਤੇ ਹੱਲੇ ਕੀਤੇ। ਖੂਬ ਲੁਟ ਮਾਰ, ਸਾੜ ਫੂਕ ਕੀਤੀ। ਸਰਦੀਆਂ ਦੀਆਂ ਠੰਡੀਆਂ ਰਾਤਾਂ ਵਿਚ ਉਹ ਭਾਰਤੀ ਮਜ਼ਦੂਰਾਂ ਦੇ ਡੇਰੇ ਲੁਟਦੇ ਅਤੇ ਮਜ਼ਦੂਰਾਂ ਨੂੰ ਜ਼ਬਰਦਸ਼ਤੀ ਟਰਾਲੀਆਂ ਵਿਚ ਲੱਦ ਕੇ ਦੂਰ ਜੰਗਲਾਂ ਵਿਚ ਛੱਡ ਆਉਂਦੇ।

ਇਸ ਸੰਕਟ ਦੇ ਸਮੇਂ ਭਾਰਤੀ ਮਜ਼ਦੂਰਾਂ ਨੇ ਜਥੇਬੰਦ ਹੋਣਾ ਸ਼ੁਰੂ ਕਰ ਦਿਤਾ। ਆਪੋ ਆਪਣੀਆਂ ਬਸਤੀਆਂ ਵਿਚ ਉਨ੍ਹਾਂ ਨੇ ਸਥਾਨਕ ਕਮੇਟੀਆਂ ਸਥਾਪਤ ਕਰ ਲਈਆਂ ਤੇ ਥੋੜ੍ਹੇ ਬਹੁਤੇ ਹਥਿਆਰਾਂ ਦਾ ਪਰਬੰਧ ਵੀ ਕਰ ਲਿਆ। ਹੁਣ ਗੋਰੇ ਤੇ ਕਾਲੇ ਮਜ਼ਦੂਰਾਂ ਦੀਆਂ ਪਰਸਪਰ ਟੱਕਰਾਂ ਸ਼ੁਰੂ ਹੋ ਗਈਆਂ। ਗੋਰਿਆਂ ਤੇ ਭਾਰਤੀਆਂ ਦੀ ਪਰਸਪਰ ਇਤਿਹਾਸਕ ਟੱਕਰ ਡੈਕੋਮਾ ਸ਼ਹਿਰ ਦੇ ਨੇੜੇ ਹੋਈ। ਇਸ ਇਲਾਕੇ ਵਿਚ ਨਵੀਂ ਰੇਲ-ਲੀਹ ਵਿਛਾਈ ਜਾ ਰਹੀ ਸੀ ਤੇ ਇਕ ਅਮਰੀਕਨ ਕੰਪਨੀ ਨੇ ਇਸ ਕੰਮ ਦਾ ਠੇਕਾ ਲਿਆ ਹੋਇਆ ਸੀ। ਗੋਰੇ ਮਜ਼ਦੂਰਾਂ ਨੇ ਆਪਣੀ ਤਨਖਾਹ ਵਧਾਉਣ ਲਈ ਹੜਤਾਲ ਕੀਤੀ। ਚਾਲੀ ਕੁ ਪੰਜਾਬੀ ਮਜ਼ਦੂਰ ਕੰਮ ਉਤੇ ਲੱਗੇ ਰਹੇ। ਇਹ ਵੇਖ ਕੇ ਗੋਰਿਆਂ ਨੂੰ ਬਹੁਤ ਚਿੱਪ ਚੜ੍ਹੀ ਤੇ ਉਹ ਤੈਸ਼ ਵਿਚ ਆ ਕੇ, ਹਥਿਆਰਬੰਦ ਹੋ, ਪੰਜਾਬੀਆਂ ਉਤੇ ਆ ਪਏ। ਇਥੇ ਸਾਰੇ ਦੇ ਸਾਰੇ ਪੰਜਾਬੀ ਜ਼ਿਲਾ ਅੰਮ੍ਰਿਤਸਰ ਦੇ ਵਸਨੀਕ ਸਨ ਅਤੇ ਇਨ੍ਹਾਂ ਵਿਚੋਂ ਬਹੁਤੇ ਫੌਜ ਵਿਚ ਅਤੇ ਮਲਾਇਆ ਦੀ ਪੁਲਸ ਵਿਚ ਨੌਕਰੀ ਕਰ ਚੁਕੇ ਸਨ। ਗੋਰਿਆਂ ਵਲੋਂ ਛੇੜਖਾਨੀਆਂ ਬਾਰੇ ਅਖਬਾਰਾਂ ਵਿਚ ਪੜ੍ਹ ਕੇ ਇਨ੍ਹਾਂ ਨੇ ਆਪਣੀ ਰਖਿਆ ਲਈ ਪੰਜ ਚਾਰ ਬੰਦੂਕਾਂ, ਕੁਝ ਪਸਤੌਲਾਂ ਤੇ ਗੋਲੀ ਸਿੱਕੇ ਦਾ ਪਰਬੰਧ ਕੀਤਾ ਹੋਇਆ ਸੀ। ਗੋਰਿਆਂ ਦਾ ਇਕ ਭਾਰਾ ਲਸ਼ਕਰ ਪੰਜਾਬੀਆਂ ਉਤੇ ਆ ਪਿਆ। ਪੰਜਾਬੀ ਅਗੋਂ ਡਟ ਖਲੋਤੇ। ਉਨ੍ਹਾਂ ਨੇ ਰੇਲ-ਲੀਹ ਦੀ ਆੜ ਲੈ ਕੇ ਉਹ ਗੋਲੀ ਚਲਾਈ ਕਿ ਗੋਰਿਆਂ ਨੂੰ ਭਾਜੜ ਪੈ ਗਈ। ਪੰਜਾਬੀਆਂ ਨੇ ਦੂਰ ਤਕ ਭੱਜੇ ਜਾਂਦੇ ਗੋਰਿਆਂ ਦਾ ਪਿੱਛਾ ਕੀਤਾ ਅਤੇ ਕਈ ਡਾਂਗਾਂ ਸੋਟਿਆਂ ਨਾਲ ਰਾਹ ਵਿਚ ਢਾਹ ਕਢੇ।

ਅਗਲੇ ਦਿਨ ਇਹ ਘਟਨਾ ਵੰਨ ਸੁਵੰਨੀਆਂ ਸੁਰਖੀਆਂ ਹੇਠ ਅਮਰੀਕਾ ਅਤੇ ਕੈਨੇਡਾ ਦੀਆਂ ਅਖਬਾਰਾਂ ਵਿਚ ਛਪੀ ਕਿ ਮੁੱਠੀ ਭਰ ਪੰਜਾਬੀਆਂ ਨੇ ਸੈਂਕੜੇ ਗੋਰਿਆਂ ਨੂੰ ਅੱਗੇ ਲਾ ਲਿਆ ਹੈ। ਸਾਰੀਆਂ ਭਾਰਤੀ ਬਸਤੀਆਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਭਾਰਤੀਆਂ ਦੇ ਹੌਂਸਲੇ

ਬੜੇ ਉਚੇ ਹੋ ਗਏ। ਉਨ੍ਹਾਂ ਅੰਦਰੋਂ ਹੀਣਤਾ ਭਾਵ ਹੁੰਝੇ ਗਏ। ਉਨ੍ਹਾਂ ਦਾ ਝੱਕ ਖੁਲ੍ਹ ਗਿਆ। ਉਨ੍ਹਾਂ ਨੂੰ ਆਸ ਨਹੀਂ ਸੀ ਕਿ ਗੁਲਾਮ ਦੇਸ਼ ਦੇ ਰਹਿਣ ਵਾਲੇ ਗਿਣਤੀ ਦੇ ਬੰਦੇ ਪਰਦੇਸ ਵਿਚ, ਆਜ਼ਾਦ ਦੇਸ਼ ਦੇ ਵਸਨੀਕ ਗੋਰਿਆਂ ਦੇ ਵਡੇ ਲਸ਼ਕਰ ਨੂੰ ਅੱਗੇ ਲਾ ਲੈਣਗੇ। ਪਰ ਉਨ੍ਹਾਂ ਦੇ ਸਾਥੀਆਂ ਨੇ ਡੇਕੋਮਾ ਵਿਚ ਇਹ ਕੁਝ ਕਰ ਵਿਖਾਇਆ। ਹੁਣ ਉਨ੍ਹਾਂ ਲਈ ਗੋਰੇ ਅਰਸ਼ੋਂ ਉਤਰੇ ਦੇਵਤੇ ਨਹੀਂ ਸਨ। ਉਨ੍ਹਾਂ ਨੂੰ ਵਿਸ਼ਵਾਸ਼ ਹੋ ਗਿਆ ਕਿ ਕਾਲੀ ਚਮੜੀ ਵਾਲੇ ਕਿਸੇ ਤਰ੍ਹਾਂ ਵੀ ਗੋਰਿਆਂ ਤੋਂ ਮਾੜੇ ਨਹੀਂ ਅਤੇ ਜੇ ਗੋਰੇ ਅਜੇ ਵੀ ਛੇੜਖਾਨੀਆਂ ਕਰਨੋਂ ਬਾਜ਼ ਨਾ ਆਏ ਤਾਂ ਚੰਗੀ ਕੁੱਟ ਖਾਣਗੇ।

ਭਾਰਤੀ ਮਜ਼ਦੂਰ ਕਈ ਸਾਲਾਂ ਤੋਂ ਆਪਣਾ ਲਹੂ ਪਸੀਨਾ ਇਕ ਕਰਕੇ, ਦੋਹਰੀਆਂ ਤੀਹਰੀਆਂ ਸ਼ਿਫਟਾਂ ਲਾ ਕੇ ਅਮਰੀਕਨ ਖੇਤਾਂ ਤੇ ਕਾਰਖਾਨਿਆਂ ਦੀ ਉਪਜ ਵਧਾ ਰਹੇ ਸਨ। ਦੇਸ਼ ਦੀ ਵਪਾਰਕ ਉੱਨਤੀ ਲਈ ਰੋੜੀ ਕੁਟ ਕੁਟ ਕੇ, ਨਵੀਆਂ ਸੜਕਾਂ ਬਣਾ ਰਹੇ ਸਨ, ਰੇਲਾਂ ਦੀਆਂ ਪਟੜੀਆਂ ਵਿਛਾ ਰਹੇ ਸਨ, ਨਵੇਂ ਘਰ ਵਸਾ ਰਹੇ ਸਨ। ਸਦੀਆਂ ਤੋਂ ਉਸੇ ਤਰ੍ਹਾਂ ਪਏ ਹੋਏ ਜੰਗਲ ਕੱਟ ਰਹੇ ਸਨ। ਜਿਸ ਕੰਮ ਨੂੰ ਗੋਰਾ ਮਜ਼ਦੂਰ ਕਠਨ ਸਮਝ ਕੇ ਹੱਥ ਪਾਉਣੋਂ ਸੰਕੋਚ ਕਰਦਾ ਸੀ ਉਹ ਖਿੜੇ ਮੱਥੇ ਗੋਰਿਆਂ ਨਾਲੋਂ ਘਟ ਪੈਸੇ ਲੈ ਕੇ ਉਸ ਨੂੰ ਪੂਰਾ ਕਰਦੇ ਸਨ। ਪਰੰਤੂ ਇੰਨਾ ਕੁਝ ਹੁੰਦਿਆਂ ਹੋਇਆ ਵੀ ਅਮਰੀਕਨ ਜੀਵਨ ਵਿਚ ਉਨ੍ਹਾਂ ਲਈ ਕੋਈ ਥਾਂ ਨਹੀਂ ਸੀ। ਅਮਰੀਕਨਾਂ ਨਾਲ ਉਹਨਾਂ ਦਾ ਕੋਈ ਵਰਤੋਂ ਵਿਹਾਰ, ਕੋਈ ਲੈਣ ਦੇਣ, ਕੋਈ ਸਮਾਜਕ ਸਾਂਝ ਨਹੀਂ ਸੀ। ਇੱਨੀ ਘੋਰ ਤਪੱਸਿਆ, ਇੱਨੀ ਨਿਸ਼ਕਾਮ ਸੇਵਾ ਦੇ ਬਦਲੇ ਜੋ ਅਮਰੀਕਨਾਂ ਨੇ ਉਹਨਾਂ ਨੂੰ ਕਦੇ ਕੁਝ ਦਿਤਾ ਤਾਂ ਉਹ ਦੋ-ਸ਼ਬਦੀ ਵਾਕ 'ਹਿੰਦੂ ਸਲੇਵ' ਸੀ, ਜਿਸ ਨੂੰ ਸੁਣਦਿਆਂ ਹੀ ਉਹ ਡੂੰਘੀ ਨਿਰਾਸਤਾ ਵਿਚ ਡੁੱਬ ਜਾਂਦੇ। ਉਹਨਾਂ ਦੇ ਕੰਨ ਮੁੜ ਮੁੜ ਇਹਨਾਂ ਸ਼ਬਦਾਂ ਨੂੰ ਸੁਣ ਕੇ ਅੱਕ ਗਏ ਸਨ। ਉਹ ਇਨ੍ਹਾਂ ਨੂੰ ਸੁਣਨਾ ਨਹੀਂ ਸਨ ਚਾਹੁੰਦੇ ਪਰ ਮਜਬੂਰ ਸਨ, ਬੇਬਸ ਸਨ।

ਜੇ ਕਦੇ ਭਾਰਤੀ ਮਜ਼ਦੂਰ ਦਾ ਦਿਲ ਅਮਰੀਕਾ ਦੀ ਸ਼ਹਿਰੀ ਸੁੰਦਰਤਾ ਨੂੰ ਵੇਖਣ ਨੂੰ ਕਰ ਆਵੇ, ਕਿਸੇ ਚੰਗੇ ਅਮਰੀਕਨ ਹੋਟਲ ਵਿਚ ਰੋਟੀ ਖਾਣ ਨੂੰ ਕਰ ਆਵੇ, ਛੁੱਟੀ ਵਾਲੇ ਦਿਨ ਕਿਸੇ ਸੁਹਾਵਣੀ ਪਾਰਕ ਵਿਚ ਜਾਣ ਨੂੰ ਕਰ ਆਵੇ ਤਾਂ ਉਹ ਮਜਬੂਰ ਸੀ। ਉਸ ਲਈ ਸਭ ਕੁਝ ਵਿਵਰਜਤ ਸੀ। ਉਸ ਨੂੰ ਕਈ ਵੇਰ ਬੇਇਜ਼ਤ ਹੋ ਕੇ ਭੁੱਖਿਆਂ ਹੀ ਹੋਟਲ ਵਿਚੋਂ ਨਿਕਲਣਾ ਪਿਆ ਸੀ। ਉਸ ਨੇ ਕਈ ਵੇਰ ਆਪਣੀਆਂ ਅੱਖਾਂ ਨਾਲ ਵਡੇ ਵਡੇ ਹੋਟਲਾਂ ਦੇ ਦਰਾਂ ਤੇ "Indians and dogs are not allowed" ਲਿਖਿਆ ਹੋਇਆ ਪੜ੍ਹਿਆ ਸੀ।

ਇਕ ਵੇਰ ਦੀ ਗੱਲ ਹੈ ਕਿ ਸੰਤ ਤੇਜਾ ਸਿੰਘ ਜੀ ਕੈਨੇਡਾ ਤੋਂ ਅਮਰੀਕਾ ਆਏ ਤੇ ਥਾਂ ਥਾਂ ਭਾਰਤੀ ਟਿਕਾਣਿਆਂ ਦਾ ਦੌਰਾ ਕਰਦੇ ਹੋਏ ਆਪਣੇ ਦੇਸ਼ ਵਾਸੀਆਂ ਨੂੰ ਮਿਲਦੇ ਰਹੇ। ਬਾਬਾ ਸੋਹਣ ਸਿੰਘ ਉਨ੍ਹਾਂ ਦਿਨਾਂ ਵਿਚ ਮਿਨਾਰਕ ਮਿੱਲ ਵਿਚ ਕੰਮ ਕਰਿਆ ਕਰਦੇ ਸਨ। ਇਕ ਦਿਨ ਉਹ ਉਥੇ ਵੀ ਆ ਗਏ। ਉਹ ਬਾਬਾ ਜੀ ਦੇ ਪੁਰਾਣੇ ਜਾਣੂੰ ਸਨ। ਛੁੱਟੀ ਵਾਲਾ ਦਿਨ ਹੋਣ ਕਰਕੇ ਬਾਬਾ ਜੀ ਉਨ੍ਹਾਂ ਨੂੰ ਪੋਰਟਲੈਂਡ ਸ਼ਹਿਰ ਵਿਖਾਉਣ ਵਾਸਤੇ ਆਪਣੇ ਨਾਲ ਲੈ ਗਏ। ਫਿਰਦਿਆਂ ਫਿਰਦਿਆਂ ਰੋਟੀ ਵੇਲਾ ਹੋ ਗਿਆ ਤੇ ਬਾਬਾ ਜੀ ਉਨ੍ਹਾਂ ਨੂੰ ਨਾਲ ਲੈ ਕੇ ਇਕ ਹੋਟਲ ਵਿਚ ਵੜ ਗਏ, ਹੋਟਲ ਬਹੁਤ ਸਾਫ਼ ਸੁਥਰਾ ਸੀ। ਮੇਜ਼ ਕੁਰਸੀਆਂ ਬੜੇ ਸੁਚੱਜੇ ਢੰਗ ਨਾਲ ਲੱਗੀਆਂ ਹਈਆਂ

ਸਨ। ਕਈ ਗੋਰੇ ਦੁਪਹਿਰ ਵੇਲੇ ਦਾ ਖਾਣਾ ਖਾ ਰਹੇ ਸਨ। ਇਕ ਪਾਸੇ ਵਿਹਲੀ ਥਾਂ ਵੇਖ ਕੇ, ਇਹ ਵੀ ਬੈਠ ਗਏ। ਹੋਟਲ ਦਾ ਕੋਈ ਵੀ ਬਹਿਰਾ ਇਨ੍ਹਾਂ ਵੱਲ ਨਾ ਆਇਆ। ਦੂਰੋਂ ਹੀ ਖੜੇ ਬਿਟਰ ਬਿਟਰ ਇਨ੍ਹਾਂ ਵਲ ਵੇਖੀ ਜਾਣ। ਬਾਬਾ ਜੀ ਨੇ ਇਧਰ ਉਧਰ ਫਿਰਨ ਵਾਲੇ ਬਹਿਰਿਆਂ ਨੂੰ ਇਕ ਦੋ ਵੇਰ ਇਸ਼ਾਰੇ ਨਾਲ ਵੀ ਸੱਦਿਆ, ਆਵਾਜ਼ਾਂ ਵੀ ਦਿਤੀਆਂ ਪਰ ਕੋਈ ਵੀ ਇਨ੍ਹਾਂ ਦੇ ਨੇੜੇ ਨਾ ਲੱਗਾ। ਅੰਤ ਬਾਬਾ ਜੀ ਆਪ ਉਠ ਕੇ ਹੋਟਲ ਦੇ ਮੈਨੇਜਰ ਪਾਸ ਗਏ ਤੇ ਦੋ ਆਦ-ਮੀਆਂ ਦਾ ਖਾਣਾ ਭੇਜਣ ਲਈ ਕਿਹਾ। ਮੈਨੇਜਰ ਖੜਾ ਗੰਭੀਰ ਜਿਹਾ ਹੋ ਕੇ ਬੋਲਿਆ :

"ਤੁਸੀਂ ਲੋਕ ਇਥੇ ਖਾਣਾ ਨਹੀਂ ਖਾ ਸਕਦੇ।"

"ਕਿਉਂ ?"

ਮੈਨੇਜਰ ਚੁਪ ਰਿਹਾ।

"ਆਖਰ ਵਜ੍ਹਾ ਕੀ ਹੈ ?"

"ਇਹ ਇਕ ਅਮਰੀਕਨ ਹੋਟਲ ਹੈ।"

"ਫਿਰ ਕੀ ਹੋਇਆ, ਅਸੀਂ ਵੀ ਤਾਂ ਕਈ ਸਾਲਾਂ ਤੋਂ ਅਮਰੀਕਾ ਵਿਚ ਰਹਿ ਰਹੇ ਹਾਂ।"

"ਠੀਕ ਹੈ, ਪਰ ਅਸੀਂ ਤੁਹਾਨੂੰ ਇਸ ਹੋਟਲ ਵਿਚ ਖਾਣਾ ਨਹੀਂ ਖੁਆ ਸਕਦੇ। ਭਾਰਤੀਆਂ ਲਈ ਇਸ ਦੇ ਦਰਵਾਜ਼ੇ ਬੰਦ ਹਨ।"

ਦੋਵੇਂ ਭਾਰਤੀ ਉਥੋਂ ਉਠ ਤੁਰੇ ਤੇ ਇਕ ਜਾਪਾਨੀ ਹੋਟਲ ਵਿਚ ਬੈਠ ਕੇ ਰੋਟੀ ਖਾਧੀ।

ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਨਾਲ ਇਕ ਹੋਰ ਅਜਿਹੀ ਘਟਨਾ ਬੀਤੀ ਜਿਸ ਨੇ ਕਈ ਦਿਨਾਂ ਤਕ ਉਨ੍ਹਾਂ ਦੀ ਸੋਚ ਅਤੇ ਦਿਮਾਗ ਉਤੇ ਭਾਰ ਪਾ ਛਡਿਆ। ਇਕ ਵੇਰ ਦੀ ਗੱਲ ਹੈ ਕਿ ਮੰਦਵਾੜੇ ਦੇ ਦਿਨਾਂ ਵਿਚ ਕੁਝ ਚਿਰ ਲਈ ਉਨ੍ਹਾਂ ਦੀ ਮਿੱਲ ਬੰਦ ਹੋ ਗਈ। ਸਾਰੇ ਮਜ਼ਦੂਰ ਵਿਹਲੇ ਹੋ ਗਏ ਤੇ ਇਧਰ ਉਧਰ ਫ਼ਿਰ ਕੇ ਕਿਸੇ ਹੋਰ ਕਾਰਖਾਨੇ ਵਿਚ ਕੰਮ ਦੀ ਭਾਲ ਕਰਨ ਲੱਗੇ। ਬਾਬਾ ਜੀ ਅਤੇ ਉਨ੍ਹਾਂ ਦਾ ਸਾਥੀ ਕੇਹਰ ਸਿੰਘ, ਕੰਮ ਦੀ ਭਾਲ ਵਿਚ ਫਿਰਦੇ ਫਿਰਦੇ ਲਕੜੀ ਦੇ ਇਕ ਕਾਰਖਾਨੇ ਵਿਚ ਚਲੇ ਗਏ। ਆਗਿਆ ਲੈ ਕੇ ਮੈਨੇਜਰ ਨੂੰ ਮਿਲੇ ਤੇ ਆਪਣਾ ਮਨੋਰਥ ਦਸਿਆ। ਅਮਰੀਕਨ ਮਿੱਲ ਮੈਨੇਜਰ ਨੇ ਇਕ ਭਰਵੀਂ ਨਜ਼ਰ ਨਾਲ ਦੋਹਾਂ ਭਾਰਤੀਆਂ ਨੂੰ ਤੋਲਿਆ ਤੇ ਪਲ ਭਰ ਲਈ ਚੁਪ ਕਰ ਗਿਆ, ਜਿਵੇਂ ਕੁਝ ਕਹਿਣਾ ਚਾਹੁੰਦਾ ਹੋਇਆ ਝਿਜਕ ਰਿਹਾ ਹੋਵੇ। ਬਾਬਾ ਜੀ ਨੇ ਜ਼ਰਾ ਚੁਪ ਰਹਿ ਕੇ ਫਿਰ ਆਪਣਾ ਸੁਆਲ ਦੁਹਰਾਇਆ :

"ਕੀ ਸਾਡੇ ਲਈ ਕੋਈ ਕੰਮ ਨਿਕਲ ਸਕਦਾ ਹੈ ?"

"ਹਾਂ, ਕੰਮ ਤਾਂ ਬਹੁਤ ਹੈ, ਪਰ ਤੁਹਾਡੇ ਲਈ ਨਹੀਂ ?"

ਬਾਬਾ ਜੀ ਨੂੰ ਇਸ ਗੱਲ ਦੀ ਉਕੀ ਕੋਈ ਸਮਝ ਨਾ ਆਈ ਕਿ ਇਹ ਗੋਰਾ ਮੈਨੇਜਰ ਕੀ ਕਹਿਣਾ ਚਾਹੁੰਦਾ ਹੈ। ਉਨ੍ਹਾਂ ਨੇ ਉਤਸਕ ਹੋ ਕੇ ਫਿਰ ਪੁਛਿਆ।

"ਕੰਮ ਬਹੁਤ ਹੈ ਪਰ ਤੁਹਾਨੂੰ ਨਹੀਂ ਮਿਲ ਸਕਦਾ।" ਮੈਨੇਜਰ ਨੇ ਇਸ ਵੇਰ ਜ਼ਰਾ ਸਰਲ ਸ਼ਬਦਾਂ ਵਿਚ ਕਹਿ ਸੁਣਾਇਆ।

"ਕਿਉਂ ?"

ਮੈਨੇਜਰ ਫਿਰ ਜ਼ਰਾ ਝਕਿਆ ਤੇ ਕਹਿਣ ਲੱਗਾ, "ਸੱਚ ਪੁਛੋ ਤਾਂ ਮੇਰਾ ਦਿਲ ਕਰਦਾ ਏ, ਤੁਹਾਨੂੰ ਦੋਹਾਂ ਨੂੰ ਗੋਲੀ ਮਾਰ ਕੇ ਉਡਾ ਦੇਵਾਂ।"

ਹੈਰਾਨੀ ਤੇ ਡਰ ਦੇ ਭਾਵਾਂ ਨਾਲ ਦੋਹਾਂ ਭਾਰਤੀਆਂ ਦੇ ਚਿਹਰਿਆਂ ਉਤੇ ਪਿਲੱਤਣ ਛਾ ਗਈ। ਉਨ੍ਹਾਂ ਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਉਨ੍ਹਾਂ ਦੇ ਕੰਨ ਕੀ ਸੁਣ ਰਹੇ ਹਨ। ਹੁਣੇ ਥੋੜ੍ਹੇ ਮਿੰਟ ਪਹਿਲਾਂ ਇਸੇ ਬੰਦੇ ਨੇ ਬੜੇ ਆਦਰ ਨਾਲ ਇਨ੍ਹਾਂ ਨੂੰ ਕੁਰਸੀਆਂ ਉਤੇ ਬੈਠਣ ਲਈ ਕਿਹਾ ਸੀ ਤੇ ਹੁਣ ਕੁਝ ਹੋਰ ਹੀ ਬੁਝਾਰਤਾਂ ਪਾ ਰਿਹਾ ਸੀ, ਗੋਲੀ ਮਾਰਨ ਦੇ ਡਰਾਵੇ ਦੇ ਰਿਹਾ ਸੀ। ਬਾਬਾ ਜੀ ਨੇ ਫਿਰ ਹੌਸਲਾ ਕਰਕੇ ਤੇ ਝੂਠੀ ਜਿਹੀ ਮੁਸਕਰਾਹਟ ਬੁਲ੍ਹਾਂ ਉਤੇ ਲਿਆ ਕੇ ਪੁਛਿਆ :

"ਸਾਨੂੰ ਤੁਹਾਡੀ ਗੱਲ ਦੀ ਸਮਝ ਨਹੀਂ ਲੱਗੀ"

"ਨਾ ਸਮਝਣ ਵਾਲੀ ਇਸ ਵਿਚ ਕਿਹੜੀ ਗੱਲ ਏ, ਤੁਹਾਡੇ ਲਈ ਮੇਰੇ ਪਾਸ ਕੋਈ ਕੰਮ ਨਹੀਂ।" ਇਸ ਵੇਰ ਮੈਨੇਜਰ ਜ਼ਰਾ ਤਲਖ਼ੀ ਵਿਚ ਬੋਲਿਆ।

"ਕੀ ਤੁਸੀਂ ਸਾਨੂੰ ਕੰਮ ਨਹੀਂ ਦੇਣਾ ਚਾਹੁੰਦੇ ?" ਬਾਬਾ ਜੀ ਵੀ ਇਸ ਵੇਰ ਜ਼ਰਾ ਦੂਹਰਫ਼ੀ ਗੱਲ ਕਰਨ ਦੇ ਰੌਂ ਵਿਚ ਸਨ।

"ਬਿਲਕੁਲ ਨਹੀਂ।"

"ਕਾਰਨ ?"

"ਕਾਰਨ ਇਹੋ ਹੀ, ਤੁਸੀਂ ਦੋਵੇਂ ਰਿਸ਼ਟ ਪੁਸ਼ਟ ਹੋ, ਤੰਦਰੁਸਤ ਹੋ, ਜਵਾਨ ਹੋ, ਪਰ...।" ਕਹਿੰਦਾ ਕਹਿੰਦਾ ਉਹ ਰੁਕ ਗਿਆ ਜਿਵੇਂ ਸੋਚ ਰਿਹਾ ਹੋਵੇ ਕਿ ਕਿਹੜਾ ਢੁਕਵਾਂ ਸ਼ਬਦ ਵਰਤਿਆ ਜਾਵੇ। ਬਾਬਾ ਜੀ ਨੇ ਉਸ ਦੀ ਅਧੂਰੀ ਗੱਲ ਫੜਦਿਆਂ ਹੋਇਆਂ ਪੁਛ ਲਿਆ :

"ਪਰ ਕੀ ?"

"ਤੁਹਾਡੇ ਵਿਚ ਜ਼ਰਾ ਅਣਖ ਨਹੀਂ।"

"ਅਣਖ ਹੋਣ ਜਾਂ ਨਾ ਹੋਣ ਵਾਲੀ ਇਸ ਵਿਚ ਕਿਹੜੀ ਗੱਲ ਹੈ ?"

ਮੈਨੇਜਰ ਨੇ ਆਪਣੀ ਗੱਲਬਾਤ ਦਾ ਰੁਖ਼ ਜ਼ਰਾ ਬਦਲਿਆ ਤੇ ਪੁੱਛਣ ਲੱਗਾ :

"ਭਾਰਤ ਵਿਚ ਤੁਹਾਡੀ ਵਸੋਂ ਕਿੰਨੀ ਹੈ ?"

"ਤੀਹ ਕਰੋੜ ਦੇ ਕਰੀਬ।" ਹੁਣ ਦੋਹਾਂ ਨੂੰ ਮੈਨੇਜਰ ਦੀਆਂ ਗੱਲਾਂ ਦੀ ਕੁਝ ਕੁਝ ਸਮਝ ਆਉਣ ਲੱਗ ਪਈ ਸੀ।

"ਤੀਹ ਕਰੋੜ ਮਨੁਖ ਹੋ ਜਾਂ ਭੇਡਾਂ ?"

ਭਾਰਤੀਆਂ ਪਾਸ ਇਸਦਾ ਕੋਈ ਉਤਰ ਨਹੀਂ ਸੀ। ਮੈਨੇਜਰ ਨੇ ਬੜੇ ਗੰਭੀਰ ਰੌਂਅ ਵਿਚ ਫਿਰ ਕਹਿਣਾ ਸ਼ੁਰੂ ਕੀਤਾ :

"ਜੇ ਤੁਸੀਂ ਤੀਹ ਕਰੋੜ ਆਦਮੀ ਹੁੰਦੇ, ਜੇ ਤੁਹਾਡੇ ਵਿਚ ਅਣਖ ਹੁੰਦੀ, ਤੁਸੀਂ ਅਜ ਤਕ ਗੁਲਾਮ ਕਿਉਂ ਹੁੰਦੇ ?"

ਬਾਬਾ ਜੀ ਤੇ ਉਨ੍ਹਾਂ ਦੇ ਸਾਥੀ ਨੂੰ ਕੋਈ ਗੱਲ ਨਾ ਅਹੁੜੀ। ਮੈਨੇਜਰ ਜੋ ਕਹਿ ਰਿਹਾ ਸੀ, ਠੀਕ ਕਹਿ ਰਿਹਾ ਸੀ। ਉਹ ਸ਼ਰਮਸਾਰ ਹੋਏ ਹੋਏ ਮੈਨੇਜਰ ਸਾਹਮਣੇ ਬੁੱਤ ਬਣੇ ਖੜੇ ਸਨ। ਗੋਰਾ, ਫਿਰ ਜੋਸ਼ ਵਿਚ ਆਇਆ ਤੇ ਉਨ੍ਹਾਂ ਦੀ ਅਣਖ ਨੂੰ ਹਲੂਣਦਾ ਹੋਇਆ ਕਮਰੇ ਦੀ ਸਾਹਮਣੀ ਕੰਧ

ਨਾਲ ਟੰਗੀਆਂ ਹੋਈਆਂ ਬੰਦੂਕਾਂ ਵਲ ਸੰਕੇਤ ਕਰ ਕੇ ਕਹਿਣ ਲੱਗਾ, "ਅਹਿ ਫੜੋ, ਇਕ ਇਕ ਬੰਦੂਕ। ਜੇ ਮਰਦ ਹੋ ਤਾਂ ਜਾਉ ਪਹਿਲਾਂ ਆਪਣਾ ਦੇਸ਼ ਆਜ਼ਾਦ ਕਰਾਓ। ਆਜ਼ਾਦ ਹੋ ਕੇ ਜਦ ਤੁਸੀਂ ਅਮਰੀਕਾ ਆਉਗੇ ਤਾਂ ਮੈਂ ਸਭ ਤੋਂ ਅੱਗੇ ਹੋ ਕੇ ਤੁਹਾਡਾ ਸੁਆਗਤ ਕਰਾਂਗਾ।"

ਦੋਵੇਂ ਭਾਰਤੀ ਸ਼ਰਮਸਾਰ, ਗੁਨਾਹ ਦੇ ਪੁਤਲੇ ਬਣੇ, ਅਧਖੜ ਉਮਰ ਦੇ ਗੋਰੇ ਮੈਨੇਜਰ ਸਾਹਮਣੇ ਖੜੇ ਸਨ। ਇਸ ਸਮੇਂ ਉਨ੍ਹਾਂ ਨੂੰ ਇਉਂ ਮਹਿਸੂਸ ਹੋ ਰਿਹਾ ਸੀ ਜਿਵੇਂ ਉਹ ਬੇਬਸ, ਕਚਹਿਰੀ ਵਿਚ ਖੜੇ ਹੋਣ ਤੇ ਹਾਕਮ ਉਨ੍ਹਾਂ ਨੂੰ ਦੋਸ਼ੀ ਸਿੱਧ ਕਰ ਰਿਹਾ ਹੋਵੇ। ਸ਼ਰਮਸਾਰ ਅੱਖਾਂ ਨਾਲ ਇਕ ਦੂਜੇ ਵਲ ਤਕ, ਊਂਧੀਆਂ ਪਾਈ ਮਿੱਲ ਦੇ ਵੱਡੇ ਫਾਟਕ ਚੋਂ ਬਾਹਰ ਹੋ ਗਏ।

ਕੋਲੰਬੀਆ ਨਦੀ ਦੇ ਮੰਡ ਵਿਚ ਪੋਰਟਲੈਂਡ, ਸੇਂਟ ਜਾਹਨ, ਮੋਨਾਰਕ, ਲਿਨਟਨ, ਟੋਕੋਮਾ, ਅਸਟੋਰੀਆ, ਵਿਲਹਮ ਵੁੱਡਲੈਂਡ, ਬੈਲਿੰਘਮ, ਐਵੇਰੇਟ ਆਦਿ ਕਈ ਸ਼ਹਿਰਾਂ ਤੇ ਕਸਬਿਆਂ ਵਿਚ ਲਕੜੀ ਦੇ ਕਾਰਖਾਨਿਆਂ ਤੇ ਰੇਲਵੇ ਵਰਕਸ਼ਾਪਾਂ ਵਿਚ ਵੀਹ ਵੀਹ ਤੀਹ ਤੀਹ ਦੀਆਂ ਟੋਲੀਆਂ ਵਿਚ ਭਾਰਤੀ ਕੰਮ ਕਰਿਆ ਕਰਦੇ ਸਨ। ਕੈਨੇਡਾ ਅਤੇ ਅਮਰੀਕਾ ਵਿਚ ਗੋਰੇ ਮਜ਼ਦੂਰਾਂ ਦੀਆਂ ਛੇੜਖਾਨੀਆਂ ਨੇ ਸਭ ਥਾਈਂ ਭਾਰਤੀ ਮਜ਼ਦੂਰਾਂ ਨੂੰ ਜਥੇਬੰਦ ਕਰ ਦਿਤਾ। ਉਹ ਇਕ ਦੂਜੇ ਦੇ ਦੁਖ ਸੁਖ ਦੇ ਭਾਈਵਾਲ ਬਣ ਗਏ। ਮਜ਼ਦੂਰ ਇਕੱਤਰਤਾਵਾਂ ਹੋਣ ਲੱਗ ਪਈਆਂ। ਹਰ ਛੁੱਟੀ ਵਾਲੇ ਦਿਨ ਕਦੀ ਕਿਤੇ, ਕਦੀ ਕਿਤੇ ਮੀਟਿੰਗ ਰਖ ਲਈ ਜਾਂਦੀ। ਇਹਨਾਂ ਇਕੱਤਰਤਾਵਾਂ ਵਿਚ ਦੇਸ਼ ਦੇ ਰਾਜਸੀ ਹਾਲਾਤ ਉਤੇ ਵਿਚਾਰਾਂ ਹੁੰਦੀਆਂ, ਗੋਰਿਆਂ ਦੀ ਵਧੀਕੀ ਦੀ ਚਰਚਾ ਹੁੰਦੀ ਤੇ ਭਾਰਤੀ ਮਜ਼ਦੂਰਾਂ ਨੂੰ ਇਕ ਲੜੀ ਵਿਚ ਪਰੋਏ ਜਾਣ ਦੇ ਪਰੋਗਰਾਮ ਸੋਚੇ ਜਾਂਦੇ। ਬਾਬਾ ਸੋਹਣ ਸਿੰਘ ਭਕਨਾ, ਭਾਈ ਹਰਨਾਮ ਸਿੰਘ ਟੁੰਡੀਲਾਟ, ਭਾਈ ਊਧਮ ਸਿੰਘ ਕਸੇਲ, ਭਾਈ ਈਸ਼ਰ ਸਿੰਘ ਮਰਹਾਣਾ ਆਦਿ ਪਰਸਿਧ ਇਨਕਲਾਬੀ ਇਸੇ ਇਲਾਕੇ ਵਿੱਚ ਕੰਮ ਕਰਿਆ ਕਰਦੇ ਸਨ ਤੇ ਲਗਪਗ ਹਰ ਹਫ਼ਤੇ ਹੋਣ ਵਾਲੀਆਂ ਇਕੱਤਰਤਾਵਾਂ ਵਿਚ ਉਨ੍ਹਾਂ ਦਾ ਆਪੋ ਵਿਚ ਮੇਲ ਮਿਲਾਪ ਹੁੰਦਾ ਰਹਿੰਦਾ ਸੀ।

ਬੇਸ਼ਕ ਇਹਨਾਂ ਵਿਚੋਂ ਬਹੁਤੇ ਸਜਣ ਲਗਪਗ ਅਨਪੜ੍ਹ ਹੀ ਸਨ ਪਰੰਤੂ ਬਦੇਸ਼ਾਂ ਵਿਚ ਫਿਰਨ ਤੁਰਨ ਨਾਲ ਉਨ੍ਹਾਂ ਦੀਆਂ ਅੱਖਾਂ ਉਘੜ ਆਈਆਂ ਸਨ। ਅਮਰੀਕਾ ਦੀ ਸੁਤੰਤਰ ਰਾਜ ਬਣਤਰ ਨੇ ਉਨ੍ਹਾਂ ਅੰਦਰ ਰਾਜਸੀ ਜਾਗਰਤ ਲੈ ਆਂਦੀ ਸੀ। ਵਿਗਿਆਨ, ਦਸਤਕਾਰੀ ਤੇ ਖੇਤੀਬਾੜੀ ਦੇ ਖੇਤਰਾਂ ਵਿਚ ਅਮਰੀਕਾ ਅਤੇ ਦੂਸਰੇ ਪੱਛਮੀ ਦੇਸ਼ਾਂ ਦੀ ਉੱਨਤੀ ਨੇ ਭਾਰਤੀ ਕਿਰਤੀਆਂ ਦੀਆਂ ਅੱਖਾਂ ਚੁੰਧਿਆ ਦਿਤੀਆਂ ਸਨ। ਆਜ਼ਾਦੀ ਤੇ ਗੁਲਾਮੀ ਦੇ ਜੀਵਨ ਦਾ ਅੰਤਰ ਪਰਤੱਖ ਉਘੜ ਆਇਆ ਸੀ। ਉਨ੍ਹਾਂ ਅੰਦਰ ਦੇਸ਼ ਭਗਤੀ ਦਾ ਜਜ਼ਬਾ ਪੈਦਾ ਹੋ ਗਿਆ। ਦੇਸ਼ ਸੇਵਾ, ਦੇਸ਼ ਵਤਨੀਆਂ ਦੀ ਸੇਵਾ, ਭਾਈਚਾਰਕ ਭਲਾਈ, ਸਾਂਝੇ ਕੰਮਾਂ ਵਿਚ ਦਿਲਚਸਪੀ ਲੈਣੀ ਤੇ ਖੁਲ੍ਹ ਕੇ ਮਾਇਆ ਦੇ ਗੱਫੇ ਦੇਣੇ, ਦੇਸ਼ ਸੇਵਾ ਹਿਤ ਆਪਣਾ ਤਨ ਮਨ ਧਨ ਲਾ ਦੇਣਾ, ਉਨ੍ਹਾਂ ਨੇ ਪਰਦੇਸਾਂ ਵਿਚ ਆ ਕੇ ਸਿਖ ਲਿਆ। ਕਈਆਂ ਨੇ ਸ਼ਰਾਬ ਪੀਣੀ ਛੱਡ ਦਿਤੀ। ਰਿਸ਼ਵਤਾਂ ਦੇ ਕੇ ਇਕ ਦੂਜੇ ਦੀ ਥਾਂ ਕੰਮ ਉਤੇ ਲਗਣਾ ਛੱਡ ਦਿਤਾ। ਜੇ ਕਿਸੇ ਮਜ਼ਦੂਰ ਨਾਲ ਮਿੱਲ ਮਾਲਕ ਵਲੋਂ ਧੱਕਾ ਹੁੰਦਾ ਤਾਂ ਉਹਨਾਂ ਤੋਂ ਜਰਿਆ ਨਾ ਜਾਂਦਾ। ਜੇ ਕਿਸੇ ਸਾਥੀ ਦਾ ਕੰਮ ਛੁਟ ਜਾਂਦਾ ਤਾਂ ਉਸਦਾ ਅੰਨ ਪਾਣੀ ਸਾਂਝੇ ਲੰਗਰ ਵਿਚੋਂ ਸ਼ੁਰੂ ਹੋ ਜਾਂਦਾ। ਦੇਸ਼ ਵਿਚੋਂ ਕੋਈ ਨਵਾਂ

ਕਿਰਤੀ ਆਉਂਦਾ ਤਾਂ ਨਾਲ ਤੁਰ ਕੇ ਉਹਦੇ ਲਈ ਕੰਮ ਦੀ ਭਾਲ ਕੀਤੀ ਜਾਂਦੀ ਅਤੇ ਜਦ ਤਕ ਉਹ ਕੰਮ ਉਤੇ ਨਾ ਲਗਦਾ, ਉਸਦਾ ਖਰਚਾ ਸਾਂਝੇ ਫੰਡ ਵਿਚੋਂ ਤੁਰਦਾ। ਛੁਟੀਆਂ ਵਿਚ ਕੋਈ ਭਾਰਤੀ ਵਿਦਿਆਰਥੀ ਆ ਜਾਂਦਾ ਤਾਂ ਉਸਦੀ ਖਾਧ ਖੁਰਾਕ ਦਾ ਪਰਬੰਧ ਇਨ੍ਹਾਂ ਦੇ ਜ਼ਿਮੇਂ ਹੁੰਦਾ। ਜਥੇਬੰਦਕ ਸੂਝ ਇਨ੍ਹਾਂ ਵਿਚ ਇੱਨੀ ਵਧ ਗਈ ਕਿ ਹੁਣ ਇਹ ਆਪਣੇ ਵਤਨੀ ਤਾਂ ਇਕ ਪਾਸੇ ਰਹੇ ਕਿਸੇ ਹੋਰ ਮਜਦੂਰ ਦੇ ਹੱਕਾਂ ਦੀ ਰਾਖੀ ਕਰਨਾ ਵੀ ਆਪਣਾ ਫਰਜ਼ ਸਮਝਣ ਲੱਗ ਪਏ ਸਨ। ਅਨਪੜ੍ਹਤਾ ਤੇ ਬੇਸਮਝਪੁਣਾ ਛੱਡ ਕੇ ਸੋਝੀਵਾਨ ਪੁਰਸ਼ ਬਣਨਾ ਇਨ੍ਹਾਂ ਦਾ ਲਕਸ਼ ਬਣ ਗਿਆ ਸੀ। ਇਨ੍ਹਾਂ ਵਿਚੋਂ ਕਈ ਮਜ਼ਦੂਰ ਦਸ ਦਸ ਘੰਟੇ ਕੰਮ ਕਰਨ ਤੋਂ ਪਿਛੋਂ ਰਾਤਰੀ-ਸਕੂਲਾਂ ਵਿਚ ਪੜ੍ਹਨ ਵੀ ਲੱਗ ਪਏ ਸਨ। ਕਈਆਂ ਨੇ ਮੈਥੋਂ ਤੈਥੋਂ ਪੁਛ ਕੇ ਅੰਗਰੇਜ਼ੀ ਪੜ੍ਹਨੀ ਸ਼ੁਰੂ ਕਰ ਦਿਤੀ ਸੀ। ਪੰਜਾਬੀ ਤੇ ਉਰਦੂ ਦੇ ਅਖਬਾਰ ਤਾਂ ਸਾਰੇ ਪੜ੍ਹ ਹੀ ਲੈਂਦੇ ਸਨ।

1912 ਦੇ ਸ਼ੁਰੂ ਵਿਚ ਪੋਰਟਲੈਂਡ ਵਿਚ ਭਾਰਤੀ ਮਜ਼ਦੂਰਾਂ ਦਾ ਇਕੱਠ ਹੋਇਆ ਜਿਸ ਵਿਚ ਆਲੇ ਦੁਆਲੇ ਦੇ ਸਾਰੇ ਕਾਰਖਾਨਿਆਂ ਅਤੇ ਆਰਾ ਮਿੱਲਾਂ ਉਤੇ ਕੰਮ ਕਰਨ ਵਾਲੇ ਭਾਰਤੀ ਸ਼ਾਮਲ ਹੋਏ। ਪਰਸਪਰ ਵਿਚਾਰ ਵਟਾਂਦਰੇ ਤੋਂ ਬਾਅਦ 'ਹਿੰਦੁਸਤਾਨ ਐਸੋਸੀਏਸ਼ਨ ਆਫ ਪੈਸੇਫਿਕ ਕੋਸਟ' ਨਾਂ ਦੀ ਇਕ ਇਨਕਲਾਬੀ ਸੰਸਥਾ ਦੀ ਨੀਂਹ ਰਖੀ ਗਈ। ਬਾਬਾ ਸੋਹਣ ਸਿੰਘ ਭਕਨਾ ਸਰਬ ਸੰਮਤੀ ਨਾਲ ਇਸਦੇ ਪਰਧਾਨ, ਸ੍ਰੀ ਜੀ. ਡੀ. ਕੁਮਾਰ ਮੁਖ ਸਕੱਤਰ ਤੇ ਪੰਡਤ ਕਾਂਸ਼ੀ ਰਾਮ ਖਜ਼ਾਨਚੀ ਚੁਣੇ ਗਏ। ਪਰੋਟਲੈਂਡ ਵਿਚ ਇਕ ਮਕਾਨ ਕਰਾਏ ਉਤੇ ਲੈ ਕੇ ਐਸੋਸੀਏਸ਼ਨ ਦਾ ਦਫਤਰ ਖੋਲ੍ਹ ਦਿਤਾ ਗਿਆ। 'ਹਿੰਦੁਸਤਾਨ' ਨਾਂ ਦਾ ਅਖਬਾਰ ਕਢਣ ਦਾ ਵੀ ਫੈਸਲਾ ਕੀਤਾ ਗਿਆ ਤਾਂ ਜੋ ਪਰੈਸ ਰਾਹੀਂ ਸਾਰੇ ਭਾਰਤੀਆਂ ਨੂੰ ਜਥੇਬੰਦ ਕੀਤਾ ਜਾ ਸਕੇ। ਲਾਲਾ ਹਰਦਿਆਲ ਉਨ੍ਹਾਂ ਦਿਨਾਂ ਵਿਚ ਸਟੈਨਫੋਰਡ ਯੂਨੀਵਰਸਿਟੀ ਕੈਲੇਫੋਰਨੀਆ ਵਿਚ ਹਿੰਦੀ ਫਲਸਫੇ ਤੇ ਹਿੰਦੀ ਸੰਸਕ੍ਰਿਤੀ ਦਾ ਪਰੋਫੈਸਰ ਲੱਗਾ ਹੋਇਆ ਸੀ। ਉਸ ਨਾਲ ਚਿੱਠੀ ਚਪੱਠੀ ਕੀਤੀ ਗਈ। 25 ਮਾਰਚ 1913 ਨੂੰ ਲਾਲਾ ਹਰਦਿਆਲ ਸੇਂਟ ਜਾਹਨ ਪੁੱਜ ਗਏ। ਬਾਬਾ ਸੋਹਣ ਸਿੰਘ ਅਤੇ ਹੋਰ ਭਾਰਤੀ ਆਗੂਆਂ ਨਾਲ ਵਿਚਾਰ ਵਟਾਂਦਰੇ ਹੋਏ। ਉਸ ਤੋਂ ਪਿਛੋਂ ਲਾਲਾ ਜੀ ਤੇ ਬਾਬਾ ਸੋਹਣ ਸਿੰਘ ਨੇ ਹੋਰ ਭਾਰਤੀ ਟਿਕਾਣਿਆਂ ਦਾ ਦੌਰਾ ਕੀਤਾ ਤੇ ਵਿਚਾਰ ਵਟਾਂਦਰਾ ਕਰ ਕੇ ਥਾਂ ਥਾਂ ਬਰਾਂਚਾਂ ਖੋਲ੍ਹ ਦਿਤੀਆਂ। ਇਸ ਲੜੀ ਦੀ ਅੰਤਮ ਕਾਨਫਰੰਸ ਅਸਟੋਰੀਆ ਵਿਚ ਰਖੀ ਗਈ ਜਿਸ ਵਿਚ ਸਭ ਬਰਾਂਚਾਂ ਦੇ ਪ੍ਰਤੀਨਿਧ ਸ਼ਾਮਲ ਹੋਏ। ਇਸ ਕਾਨਫਰੰਸ ਵਿਚ ਪਾਰਟੀ ਦੀ ਰੂਪ ਰੇਖਾ ਉਲੀਕ ਲਈ ਗਈ ਤੇ ਹਿਲ ਸਟਰੀਟ ਸਾਨਫਰਾਂਸਿਸਕੋ ਵਿਚ ਇਕ ਮਕਾਨ ਕਰਾਏ ਉਤੇ ਲੈ ਕੇ ਯੁਗੰਤਰ ਆਸ਼ਰਮ ਨਾਂ ਦਾ ਪਾਰਟੀ ਦਾ ਦਫ਼ਤਰ ਖੋਲ੍ਹ ਦਿਤਾ ਗਿਆ। ਹੁਣ ਤੀਕ ਲਾਲਾ ਹਰਦਿਆਲ ਆਪਣੀ ਨੌਕਰੀ ਤੋਂ ਤਿਆਗ ਪੱਤਰ ਦੇ ਕੇ ਇਥੇ ਆ ਚੁਕੇ ਸਨ ਤੇ ਪਹਿਲੀ ਨਵੰਬਰ 1913 ਨੂੰ 'ਗਦਰ' ਨਾਂ ਦਾ ਅਖਬਾਰ ਉਰਦੂ ਅਖਰਾਂ ਵਿਚ ਪ੍ਰਕਾਸ਼ਤ ਹੋ ਗਿਆ।

'ਗਦਰ' ਦੇ ਪਹਿਲੇ ਪਰਚੇ ਵਿਚ ਪਿਛਲੀਆਂ ਹੋਈਆਂ ਸਥਾਨਕ ਕਾਨਫਰੰਸਾਂ ਦਾ ਵੇਰਵਾ ਛਪਿਆ ਅਤੇ ਪਾਰਟੀ ਦੇ ਨੇਮਾਂ, ਉਪਨੇਮਾਂ ਦਾ ਖਰੜਾ ਵੀ ਪ੍ਰਕਾਸ਼ਤ ਕੀਤਾ ਗਿਆ। ਜਿਥੇ ਜਿਥੇ ਪਰਚਾ ਪੁੱਜਾ ਲੋਕਾਂ ਵਿਚ ਨਵਾਂ ਉਤਸ਼ਾਹ ਠਾਠਾਂ ਮਾਰਨ ਲੱਗਾ ਤੇ ਉਹ ਆਪਣੇ ਆਪ ਨੂੰ ਪਾਰਟੀ ਪਰੋਗਰਾਮ ਨਾਲ ਗੰਢਣ ਲਈ ਕਾਹਲੇ ਪੈ ਗਏ। ਸਰਦਾਰ ਜਵਾਲਾ ਸਿੰਘ ਤੇ ਸੰਤ

ਵਿਸਾਖਾ ਸਿੰਘ ਹੁਰਾਂ ਦੇ ਉਦਮ ਨਾਲ 31 ਦਸੰਬਰ 1913 ਨੂੰ ਸੈਕਰਾਮੈਂਟੋ ਵਿਚ ਇਕ ਵੱਡੀ ਕਾਨਫਰੰਸ ਬੁਲਾਈ ਗਈ। ਸਭ ਥਾਈਂ ਕਰਿਸਮਸ ਦੀਆਂ ਛੁਟੀਆ ਹੋਣ ਕਰ ਕੇ ਲੋਕ ਹੁਮ ਹੁਮਾ ਕੇ ਆਏ। ਲਾਲਾ ਹਰਦਿਆਲ, ਬਾਬਾ ਸੋਹਣ ਸਿੰਘ ਅਤੇ ਹੋਰ ਆਗੂਆਂ ਨੇ ਅੰਗਰੇਜ਼ੀ ਜ਼ੁਲਮ ਦੇ ਚਿੱਠੇ ਫੋਲਦਿਆਂ ਹੋਇਆਂ ਜੁਸ਼ੀਲੇ ਲੈਕਚਰ ਦਿਤੇ ਤੇ 'ਹਿੰਦੀ ਐਸੋਸੀਏਸ਼ਨ' ਦਾ ਘੇਰਾ ਵਿਸ਼ਾਲ ਕਰ ਕੇ ਇਸ ਨੂੰ ਅਮਰੀਕਾ ਦੀ ਇਕ ਵਿਸ਼ਾਲ ਜਥੇਬੰਦੀ ਬਣਾ ਦਿਤਾ ਗਿਆ। ਪਾਰਟੀ ਦੇ ਨਵੇਂ ਅਹੁਦੇਦਾਰ ਚੁਣੇ ਗਏ। ਪਰਧਾਨਗੀ ਪਦ ਦਾ ਮਾਣ ਫਿਰ ਬਾਬਾ ਸੋਹਣ ਸਿੰਘ ਨੂੰ ਪਰਾਪਤ ਹੋਇਆ।

ਵਾਸ਼ਿੰਗਟਨ ਅਤੇ ਔਰੇਗਨ ਰਿਆਸਤਾਂ ਵਿਚ ਆਮ ਕਰ ਕੇ ਭਾਰਤੀ ਕਾਰਖਾਨਿਆਂ ਵਿਚ ਕੰਮ ਕਰਦੇ ਸਨ। ਹਰੇਕ ਕਾਰਖਾਨੇ ਵਿਚ ਇਨ੍ਹਾਂ ਦੀ ਕੁਝ ਨਾ ਕੁਝ ਸੰਖਿਆ ਹੁੰਦੀ ਸੀ ਅਤੇ ਗੋਰੇ ਮਜ਼ਦੂਰਾਂ ਵਲੋਂ ਕੀਤੇ ਜਾਣ ਵਾਲੇ ਜ਼ੁਲਮਾਂ ਦਾ ਟਾਕਰਾ ਕਰਨ ਲਈ ਇਹ ਪਹਿਲਾਂ ਹੀ ਸਥਾਨਕ ਤੌਰ ਤੇ ਜਥੇਬੰਦ ਹੋ ਚੁਕੇ ਸਨ, ਜਿਸ ਦਾ ਫਲਸਰੂਪ ਪਾਰਟੀ ਨੂੰ ਇਹਨਾਂ ਥਾਵਾਂ ਉਤੇ ਆਪਣੀਆਂ ਬਰਾਂਚਾਂ ਖੋਲ੍ਹਣ ਲਈ ਕੋਈ ਵਿਸ਼ੇਸ਼ ਔਕੜ ਪੇਸ਼ ਨਾ ਆਈ। ਪਾਰਟੀ ਦੇ ਅਹੁਦੇਦਾਰ ਹਰੇਕ ਕਾਰਖਾਨੇ ਵਿਚ ਚਲੇ ਜਾਂਦੇ ਸਨ ਤੇ ਉਥੇ ਕੰਮ ਕਰਨ ਵਾਲੇ ਭਾਰਤੀ ਮਜ਼ਦੂਰਾਂ ਨੂੰ ਇਕੱਠਾ ਕਰ ਕੇ ਵਿਚਾਰ ਵਟਾਂਦਰੇ ਤੋਂ ਬਾਅਦ ਨਵੀਂ ਸ਼ਾਖ ਖੋਲ੍ਹ ਦਿਤੀ ਜਾਂਦੀ ਸੀ। ਕੈਲੇਫੋਰਨੀਆ ਵਿਚ ਹਾਲਾਤ ਇਸ ਤੋਂ ਬਿਲਕੁਲ ਵਖਰੇ ਸਨ। ਇਥੇ ਭਾਰਤੀ ਮਜ਼ਦੂਰ ਦੂਰ ਦੁਰੇਡੇ ਖੇਤਾਂ ਵਿਚ ਕੰਮ ਕਰਦੇ ਸਨ ਤੇ ਇਉਂ ਉਨ੍ਹਾਂ ਦੀ ਵਸੋਂ ਸਾਰੇ ਕੈਲੇਫੋਰਨੀਆ ਵਿਚ ਖਿਲਰੀ ਹੋਈ ਸੀ। ਉਨ੍ਹਾਂ ਨੂੰ ਜਥੇਬੰਦ ਕਰਨ ਲਈ ਥਾਂ ਥਾਂ ਘੁੰਮਣਾ ਪੈਣਾ ਸੀ। ਇਸ ਕਠਨ ਸੇਵਾ ਦਾ ਭਾਰ ਪਾਰਟੀ ਨੇ ਆਪਣੇ ਪਰਧਾਨ ਬਾਬਾ ਸੋਹਣ ਸਿੰਘ ਦੇ ਮੋਢਿਆਂ ਉਤੇ ਪਾਇਆ। ਪਾਰਟੀ ਦਾ ਹੁਕਮ ਮੰਨ ਕੇ ਬਾਬਾ ਜੀ ਨੇ ਆਪਣੀ ਨੌਕਰੀ ਛੱਡ ਦਿਤੀ ਤੇ ਕੈਲੇਫੋਰਨੀਆਂ ਵਿਚ ਦੂਰ ਦੁਰੇਡੇ ਫਾਰਮਾਂ ਵਿਚ ਖਿਲਰੇ ਹੋਏ ਭਾਰਤੀ ਮਜ਼ਦੂਰਾਂ ਤਕ ਪਾਰਟੀ ਦਾ ਸੰਦੇਸ਼ ਪੁਚਾਇਆ ਤੇ ਉਨ੍ਹਾਂ ਨੂੰ ਨੇੜੇ ਦੀ ਬਰਾਂਚ ਨਾਲ ਜੋੜਿਆ। ਕੈਲੇਫੋਰਨੀਆਂ ਵਿਚ ਪਾਰਟੀ ਜਥੇਬੰਦੀ ਦਾ ਕੰਮ ਮੁਕਾ ਕੇ ਆਪ ਅਮਰੀਕਾ ਅਤੇ ਮੈਕਸੀਕੋ ਦੀ ਹੱਦ ਦੇ ਨੇੜੇ ਨੇੜੇ ਵਸਣ ਵਾਲੇ ਭਾਰਤੀਆਂ ਨੂੰ ਜਥੇਬੰਦ ਕਰਨ ਲਈ ਚਲੇ ਗਏ।

ਦਿਨੋ ਦਿਨ ਵਧ ਰਿਹਾ ਗਦਰ ਪਾਰਟੀ ਦਾ ਪਰਚਾਰ ਅੰਗਰੇਜ਼ ਦੀ ਚਿੰਤਾ ਬਣ ਗਿਆਂ ਸੀ। ਉਨ੍ਹਾਂ ਨੇ ਕੈਨੇਡਾ ਅਤੇ ਅਮਰੀਕਾ ਵਿਚ ਆਪਣੇ ਸਫਾਰਤਖਾਨੇ ਚੋਕੰਨੇ ਕੀਤੇ। ਅਮਰੀਕਾ ਅਤੇ ਕੈਨੇਡਾ ਦੀਆਂ ਸਰਕਾਰਾਂ ਨਾਲ ਆਪਣਾ ਰਸੂਖ ਵਧਾਇਆ ਅਤੇ ਅਮਰੀਕਾ ਵਿਚ ਭਾਰਤੀਆਂ ਦੀਆਂ ਸਰਗਰਮੀਆਂ ਨੂੰ ਦਬਾਉਣ ਵਾਸਤੇ ਬੇਨਤੀ ਕੀਤੀ। ਸੀ. ਆਈ. ਡੀ. ਦੀਆਂ ਰਪੋਟਾਂ ਦੇ ਆਧਾਰ ਤੇ ਅੰਗਰੇਜ਼ ਸਮਝਦਾ ਸੀ ਕਿ ਇਸ ਲਹਿਰ ਦੇ ਪਿੱਛੇ ਕੇਵਲ ਇਕੋ ਇਕ, ਲਾਲਾ ਹਰਦਿਆਲ ਦੀ ਸ਼ਖਸੀਅਤ ਕੰਮ ਕਰਦੀ ਹੈ। ਬਾਕੀ ਸਾਰਾ ਲਾਣਾ ਅਨਪੜ੍ਹ ਹੈ। ਜੇ ਕਿਸੇ ਤਰ੍ਹਾਂ ਲਾਲਾ ਹਰਦਿਆਲ ਨੂੰ ਕਾਬੂ ਕਰ ਲਿਆ ਜਾਵੇ ਤਾਂ ਸਾਰੀ ਲਹਿਰ ਆਪਣੇ ਆਪ ਠੱਪ ਹੋ ਜਾਵੇਗੀ। ਅਮਰੀਕਾ ਸਰਕਾਰ ਨੇ ਅੰਗਰੇਜ਼ ਦੀ ਚੁਕ ਵਿਚ ਆ ਕੇ ਲਾਲ ਹਰਦਿਆਲ ਦੀਆਂ ਸਰਗਮੀਆਂ ਉਤੇ ਨਿਗਰਾਨੀ ਸ਼ੁਰੂ ਕਰ ਦਿਤੀ ਤੇ ਇਕ ਦੋ ਵੇਰ ਵਰੰਟ ਵੀ ਕਢ ਦਿਤੇ। ਅਜਿਹੀ ਹਾਲਤ ਵੇਖਕੇ ਪਾਰਟੀ ਨੇ ਲਾਲਾ ਹਰਦਿਆਲ ਨੂੰ ਅੰਗਰੇਜ਼ ਦੀ ਕੁੜਿਕੀ ਵਿਚੋਂ

ਬਚਾਉਣ ਲਈ ਅਪਰੈਲ 1914 ਨੂੰ ਚੋਰੀ ਸਵਿਟਜ਼ਰਲੈਂਡ ਭੇਜ ਦਿਤਾ।

ਲਾਲਾ ਹਰਦਿਆਲ ਦੇ ਲਾਂਭੇ ਹੋ ਜਾਣ ਨਾਲ ਬਾਬਾ ਜੀ ਦੇ ਸਿਰ ਉਤੇ ਜ਼ਿਮੇਵਾਰੀਆਂ ਦਾ ਭਾਰ ਵਧ ਗਿਆ। ਹੁਣ ਉਨ੍ਹਾਂ ਨੂੰ ਵਧੇਰੇ ਸਮਾਂ ਯੁਗੰਤਰ ਆਸ਼ਰਮ ਵਿਚ ਹੀ ਦੇਣਾ ਪੈਂਦਾ ਸੀ ਜਾਂ ਕਦੇ ਕਦਾਈਂ ਪਾਰਟੀ ਦੇ ਕੰਮ ਵਾਸਤੇ ਬਾਹਰ ਜਾਣਾ ਪੈ ਜਾਂਦਾ ਸੀ। ਪਾਰਟੀ ਦੀ ਜਥੇਬੰਦੀ ਪੱਕੇ ਪੈਰਾਂ ਉਤੇ ਖੜੀ ਹੋ ਜਾਣ ਤੋਂ ਉਪਰੰਤ ਹੁਣ ਅੰਗਰੇਜ਼ੀ ਸਾਮਰਾਜ ਨਾਲ ਸਿੱਧੀ ਹਥਿਆਰ ਬੰਦ ਟੱਕਰ ਲੈਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਬਾਬਾ ਜੀ ਨਹੀਂ ਸਨ ਚਾਹੁੰਦੇ ਕਿ ਪਾਰਟੀ ਆਪਣੇ ਸਿਪਾਹੀਆਂ ਨੂੰ ਖੁਲ੍ਹੇ ਤੌਰ ਤੇ ਕੋਈ ਅਜਿਹਾ ਪਰੋਗਰਾਮ ਦੇਵੇ ਜਿਸ ਨਾਲ ਅਮਰੀਕਨ ਸਰਕਾਰ ਨੂੰ ਗਦਰ ਲਹਿਰ ਨੂੰ ਦਬਾਉਣ ਦਾ ਮੌਕਾ ਮਿਲ ਜਾਵੇ। ਅੰਗਰੇਜ਼ ਦੇ ਇਸ਼ਾਰੇ ਉਤੇ ਅਮਰੀਕਨ ਸਰਕਾਰ ਨੇ ਲਾਲਾ ਹਰਦਿਆਲ ਨੂੰ ਕਿਸੇ ਨਾ ਕਿਸੇ ਕਾਨੂੰਨੀ ਕੁੜਿੱਕੀ ਵਿਚ ਫਸਾਉਣ ਲਈ ਜੋ ਜੋ ਚਾਲਾਂ ਚਲੀਆਂ ਉਸ ਤੋਂ ਸਹਿਜੇ ਹੀ ਸਿੱਟਾ ਕਢਿਆ ਜਾ ਸਕਦਾ ਸੀ ਕਿ ਮੌਕਾ ਬਣਨ ਤੇ ਅਮਰੀਕਨ ਸਰਕਾਰ ਸਮੁੱਚੇ ਰੂਪ ਵਿਚ ਗਦਰ ਲਹਿਰ ਨੂੰ ਦਬਾਉਣ ਲਈ ਘੱਟ ਨਹੀਂ ਕਰੇਗੀ। ਸੋ ਹਥਿਆਰਬੰਦ ਬਗਾਵਤ ਲਈ ਹਰ ਤਰ੍ਹਾਂ ਦੀ ਤਿਆਰੀ ਗੁਪਤ ਰੂਪ ਵਿਚ ਹੀ ਹੁੰਦੀ ਰਹੀ।

ਕਾਮਾਗਾਟਾਮਾਰੂ ਦੇ ਨਿਰਾਸ ਵਾਪਸ ਮੁੜ ਜਾਣ ਦੀ ਖਬਰ ਸੁਣ ਕੇ ਬਾਬਾ ਸੋਹਣ ਸਿੰਘ ਨੂੰ ਬਹੁਤ ਦੁਖ ਹੋਇਆ। ਪਾਰਟੀ ਦੇ ਗੁਪਤ ਕਮਿਸ਼ਨ ਦੀ ਮੀਟਿੰਗ ਹੋਈ। ਕਮਿਸ਼ਨ ਨੇ ਫੈਸਲਾ ਕੀਤਾ ਕਿ ਕੋਈ ਜ਼ਿਮੇਵਾਰ ਆਦਮੀ ਮੁੜੇ ਜਾ ਰਹੇ ਕਾਮਾਗਾਟਾਮਾਰੂ ਨੂੰ ਰਾਹ ਵਿਚ ਮਿਲੇ ਤੇ ਨਿਰਾਸ ਵਾਪਸ ਜਾ ਰਹੇ ਭਾਰਤੀਆਂ ਤਕ ਇਨਕਲਾਬੀ ਪਰੋਗਰਾਮ ਅਤੇ ਹਥਿਆਰ ਪੁਚਾਵੇ। ਬਾਬਾ ਜੀ ਦੀ ਡਿਊਟੀ ਇਸ ਕੰਮ ਲਈ ਲੱਗ ਗਈ। ਆਪ ਇਕ ਤੇਜ਼ ਰਫਤਾਰ ਜਹਾਜ਼ ਰਾਹੀਂ ਕਾਮਾਗਾਟਾਮਾਰੂ ਤੋਂ ਪਹਿਲਾਂ ਹੀ ਯੋਕੋਹਾਮਾ ਪੁਜ ਗਏ। ਆਪ ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਦੇ ਆਗੂ ਬਾਬਾ ਗੁਰਦਿਤ ਸਿੰਘ ਨੂੰ ਮਿਲੇ ਅਤੇ ਚੋਰੀ ਦੋ ਪੇਟੀਆਂ ਪਸਤੌਲ ਅਤੇ ਦਾਰੂ ਸਿੱਕਾ ਕਾਮਾਗਾਟਾਮਾਰੂ ਵਿਚ ਪੁਚਾਇਆ। ਇਨ੍ਹਾਂ ਦਿਨਾਂ ਵਿਚ ਪਹਿਲਾ ਸੰਸਾਰ ਜੁੱਧ ਛਿੜ ਪਿਆ ਸੀ ਤੇ ਐਮਡਨ ਨਾਂ ਦੀ ਜਰਮਨ ਡੁਬਕਣੀ ਕਿਸ਼ਤੀ ਸਮੁੰਦਰ ਵਿਚ ਫਿਰ ਕੇ ਜਹਾਜ਼ਾਂ ਨੂੰ ਡੁਬੋਣ ਦਾ ਕੰਮ ਕਰ ਰਹੀ ਸੀ। ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਨੂੰ ਇਹ ਚਿੰਤਾ ਘੁਣ ਵਾਂਗ ਖਾ ਰਹੀ ਸੀ। ਬਾਬਾ ਸੋਹਣ ਸਿੰਘ ਉਸੇ ਵੇਲੇ ਟੋਕੀਓ ਗਏ ਅਤੇ ਆਪਣੀ ਜਾਨ ਖਤਰੇ ਵਿਚ ਪਾ ਕੇ ਸਖਤ ਪਹਿਰਿਆਂ ਦੇ ਹੁੰਦਿਆਂ ਹੋਇਆਂ ਵੀ ਜਰਮਨ ਕੌਂਸਲ ਨੂੰ ਮਿਲੇ ਤੇ ਐਮਡਨ ਨੂੰ ਲੋੜੀਂਦੀਆਂ ਹਦਾਇਤਾਂ ਜਾਰੀ ਕਰਵਾਈਆਂ।

ਲੜਾਈ ਸ਼ੁਰੂ ਹੋ ਗਈ ਸੀ। ਪਾਰਟੀ ਨੇ ਫੈਸਲਾ ਕੀਤਾ ਕਿ ਸਾਨੂੰ ਇਸ ਮੌਕੇ ਤੋਂ ਲਾਭ ਉਠਾਉਣਾ ਚਾਹੀਦਾ ਹੈ। 'ਗਦਰ' ਅਖਬਾਰ ਵਿਚ ਅੰਗਰੇਜ਼ਾਂ ਦੇ ਵਿਰੁਧ 'ਐਲਾਨਿਜੰਗ' ਪ੍ਰਕਾਸ਼ਤ ਕੀਤਾ ਅਤੇ ਥਾਂ ਥਾਂ ਭਾਰਤੀਆਂ ਨੂੰ ਅਪੀਲ ਕੀਤੀ ਕਿ ਉਹ ਛੇਤੀ ਤੋਂ ਛੇਤੀ ਦੇਸ਼ ਪੁਜਣ ਦੀ ਕਰਨ ਤਾਂ ਜੋ ਉਥੇ ਜਾ ਕੇ ਲੜਾਈ ਵਿਚ ਫਸੇ ਅੰਗਰੇਜ਼ ਨੂੰ ਅੰਦਰੋਂ ਢਾਹ ਲਾ ਕੇ ਬਾਹਰ ਕਢਿਆ ਜਾਵੇ। ਬਾਬਾ ਜੀ ਨੂੰ ਯੋਕੋਹਾਮਾ ਵਿਚ ਕਰਤਾਰ ਸਿੰਘ ਸਰਾਭਾ ਰਾਹੀਂ ਸਾਰੇ ਪਰੋਗਰਾਮ ਦੀ ਸੂਚਨਾ ਦੇ ਦਿਤੀ ਗਈ।

ਪਾਰਟੀ ਦਾ ਸੰਦੇਸ਼ ਮਿਲਦਿਆਂ ਹੀ ਬਾਬਾ ਜੀ ਕੋਬੀ ਤੋਂ ਹੁੰਦੇ ਹੋਏ ਸ਼ੰਘਈ ਪੁੱਜੇ। ਛੁੱਟੀ

ਵਾਲੇ ਦਿਨ ਗੁਰਦੁਆਰੇ ਵਿਚ ਭਾਰੀ ਦੀਵਾਨ ਸਜਿਆ। ਸ਼ੰਘਈ ਦੇ ਨੇੜੇ ਜਿਥੇ ਕਿਤੇ ਵੀ ਕੋਈ ਭਾਰਤੀ ਸੀ ਸਭ ਦੀਵਾਨ ਵਿਚ ਹਾਜ਼ਰ ਹੋਏ ਹੋਏ ਸਨ। ਬਾਬਾ ਜੀ ਨੇ ਜੁੜੀ ਹੋਈ ਸੰਗਤ ਨੂੰ ਬੜਾ ਜੁਸ਼ੀਲਾ ਭਾਸ਼ਣ ਦਿਤਾ ਅਤੇ ਵੈਨਕੂਅਰ ਖਾੜੀ ਵਿਚ ਕਾਮਾਗਾਟਾਮਾਰੂ ਨਾਲ ਹੋਈ ਵਧੀਕੀ ਬਾਰੇ ਸਾਰਾ ਬਿਰਤਾਂਤ ਵਿਸਥਾਰ ਨਾਲ ਸੁਣਾਇਆ। ਭਾਸ਼ਣ ਤੋਂ ਬਾਅਦ ਆਪ ਨੇ ਅਪੀਲ ਕੀਤੀ ਕਿ ਪਾਰਟੀ ਦਾ ਹੁਕਮ ਹੈ ਕਿ ਸਭ ਭਾਰਤੀ ਛੇਤੀ ਤੋਂ ਛੇਤੀ ਆਪਣੇ ਕੰਮ ਸਮੇਟ ਕੇ ਦੇਸ਼ ਪੁਜਣ ਤਾਂ ਜੋ ਇਨਕਲਾਬੀ ਪਰੋਗਰਾਮ ਸਿਰੇ ਚੜ੍ਹਾਇਆ ਜਾ ਸਕੇ। ਬਾਬਾ ਜੀ ਦੇ ਆਪਣੇ ਪਿੰਡ ਦਾ ਭਾਈ ਗੁਜਰ ਸਿੰਘ ਸ਼ੰਘਈ ਪੁਲਸ ਵਿਚ ਨੌਕਰ ਸੀ। ਬਾਬਾ ਜੀ ਦੀ ਪਰੇਰਨਾ ਨਾਲ ਉਸਨੇ ਆਪਣੀ ਨੌਕਰੀ ਤੋਂ ਅਸਤੀਫ਼ਾ ਦੇ ਦਿਤਾ ਅਤੇ ਤੀਹ ਕੁ ਹੋਰ ਸਾਥੀ ਆਪਣੇ ਨਾਲ ਲੈ ਕੇ ਦੇਸ਼ ਨੂੰ ਤਿਆਰ ਹੋ ਪਿਆ। ਬਾਬਾ ਜੀ ਨੇ 80 ਕੁ ਪਸਤੌਲ ਇਕੱਠੇ ਕੀਤੇ ਤੇ ਆਪਣੇ ਸਾਥੀਆਂ ਸਮੇਤ ਹਾਂਗਕਾਂਗ ਲਈ ਚਲ ਪਏ।

ਹਾਂਗਕਾਗ ਪੁਜ ਕੇ ਬਾਬਾ ਜੀ ਨੇ ਗੁਰਦੁਆਰੇ ਡੇਰਾ ਲਾ ਲਿਆ। ਭਰੇ ਦੀਵਾਨਾਂ ਵਿਚ ਕਾਮਾਗਾਟਾਮਾਰੂ ਦੀ ਹੱਡ ਬੀਤੀ ਸੁਣਾਈ ਅਤੇ ਭਾਰਤੀਆਂ ਨੂੰ ਦੇਸ਼ ਪੁੱਜਣ ਦੀ ਪਰੇਰਨਾ ਕੀਤੀ। ਇਥੋਂ ਦੀ ਸਥਾਨਕ ਬਰਾਂਚ ਰਾਹੀਂ ਪੀਕਿੰਗ ਤੋਂ ਹਥਿਆਰ ਵੀ ਮੰਗਵਾਏ। ਸਿਖ ਫ਼ੌਜੀ ਕੰਪਨੀਆਂ ਤੋਂ ਛੁਟ ਬਹੁਤ ਸਾਰੇ ਪੰਜਾਬੀ ਸਿਖ ਹਾਂਗਕਾਂਗ ਪੁਲਸ ਵਿਚ ਨੌਕਰੀਆਂ ਕਰ ਰਹੇ ਸਨ ਤੇ ਚੋਰੀ ਛੱਪੀਂ 'ਗਦਰ' ਅਖਬਾਰ ਉਨ੍ਹਾਂ ਤਕ ਪਹੁੰਚਦਾ ਰਹਿੰਦਾ ਸੀ। ਹਾਂਗਕਾਂਗ ਵਿਚ ਇਨਕਲਾਬੀਆਂ ਦੀਆਂ ਸਰਗਰਮੀਆਂ ਉਤੇ ਕਟੜੀ ਨਜ਼ਰ ਰਖਣ ਲਈ ਸਰਕਾਰ ਨੇ ਬਹੁਤ ਸਾਰੀ ਪੰਜਾਬੀ ਸੀ. ਆਈ. ਡੀ. ਮੰਗਵਾਈ ਹੋਈ ਸੀ। ਜਿਹੜਾ ਵੀ ਜਹਾਜ਼ ਇਸ ਬੰਦਰਗਾਹ ਉਤੇ ਆ ਕੇ ਲਗਦਾ ਉਸ ਵਿਚੋਂ ਉਤਰਨ ਵਾਲੇ ਭਾਰਤੀਆਂ ਦੇ ਨਾਂ, ਪਤਿਆਂ ਦੀਆਂ ਸੂਚੀਆਂ ਤਿਆਰ ਹੋ ਜਾਂਦੀਆਂ ਤਾਂ ਜੋ ਸਰਕਾਰ ਨੂੰ ਪਤਾ ਲਗਦਾ ਰਹੇ ਕਿ ਬਾਹਰਲੇ ਦੇਸ਼ਾਂ ਵਿਚੋਂ ਕੌਣ ਕੌਣ ਭਾਰਤ ਜਾ ਰਹੇ ਹਨ।

ਬਾਬਾ ਜੀ ਨੇ ਸਥਾਨਕ ਸ਼ਾਖ ਦੀ ਸਹਾਇਤਾ ਨਾਲ ਕੁਝ ਹਥਿਆਰ ਇੱਕਠੇ ਕੀਤੇ ਹੋਏ ਸਨ ਪਰੰਤੂ ਇਸ ਵੇਲੇ ਸਮੱਸਿਆ ਇਹ ਸੀ ਕਿ ਇਨ੍ਹਾਂ ਹਥਿਆਰਾਂ ਨੂੰ ਕਿਵੇਂ ਭਾਰਤ ਪੁਚਾਇਆ ਜਾਵੇ। ਰਾਹ ਵਿਚ ਤਲਾਸ਼ੀਆਂ ਲਏ ਜਾਣ ਦਾ ਡਰ ਪੈਰੋ ਪੈਰ ਵਧ ਰਿਹਾ ਸੀ। ਇਥੇ ਰਹਿੰਦਿਆਂ ਹੋਇਆਂ ਉਨ੍ਹਾਂ ਦਾ ਮੇਲ ਇਨਕਲਾਬੀ ਪਰੋਗਰਾਮ ਦੇ ਸੱਚੇ ਸਪੂਤ ਡਾਕਟਰ ਮਥਰਾ ਸਿੰਘ ਨਾਲ ਹੋਇਆ। ਇਨ੍ਹਾਂ ਦਿਨਾਂ ਵਿਚ ਇਕ ਗੋਰਾ ਪਲਟਣ ਪੀਕਿੰਗ ਤੋਂ ਕਲਕਤੇ ਜਾ ਰਹੀ ਸੀ। ਇਸ ਪਲਟਣ ਵਿਚ ਇਕ ਅੰਗਰੇਜ਼ ਅਫ਼ਸਰ ਦਾ ਪੰਜਾਬੀ ਅਰਦਲੀ, ਡਾਕਟਰ ਮਥਰਾ ਸਿੰਘ ਦਾ ਮਿੱਤਰ ਸੀ। ਬਾਬਾ ਜੀ ਨੇ ਡਾਕਟਰ ਮਥਰਾ ਸਿੰਘ ਰਾਹੀਂ ਹਥਿਆਰਾਂ ਦੀਆਂ ਪੇਟੀਆ ਕਲਕਤੇ ਤਕ ਲਿਜਾਣ ਲਈ ਉਸ ਪੰਜਾਬੀ ਅਰਦਲੀ ਨਾਲ ਪੱਕੀ ਪਕਾ ਲਈ। ਕੁਦਰਤ ਦਾ ਭਾਣਾ, ਪੀਨਾਂਗ ਪੁਜ ਕੇ ਇਸ ਗੋਰਾ ਪਲਟਣ ਨੂੰ ਕਲਕਤੇ ਪਹੁੰਚਣ ਦੀ ਥਾਂ ਫਰਾਂਸ ਵੱਲ ਜਾਣ ਦਾ ਹੁਕਮ ਆ ਗਿਆ ਤੇ ਹਥਿਆਰਾਂ ਦੀਆਂ ਪੇਟੀਆਂ ਕਲਕਤੇ ਦੀ ਥਾਂ ਫਰਾਂਸ ਚਲੀਆਂ ਗਈਆਂ।

ਬਾਬਾ ਜੀ 'ਨਾਮ ਸੰਗ' ਜਹਾਜ਼ ਵਿਚ ਭਾਰਤ ਆ ਰਹੇ ਸਨ ਤੇ ਇਸ ਸਮੇਂ ਵਖ ਵਖ ਥਾਵਾਂ ਤੋਂ ਰਲੇ ਹੋਏ 80 ਕੁ ਆਦਮੀ ਆਪ ਦੇ ਨਾਲ ਸਨ। ਜਦ ਜਹਾਜ਼ ਪੀਨਾਂਗ ਪੁੱਜਾ ਤਾਂ ਬਾਬਾ ਜੀ ਨੂੰ ਬਜ ਬਜ ਘਾਟ ਦੇ ਖੂਨੀ ਸਾਕੇ ਦੀ ਖਬਰ ਮਿਲੀ। ਉਨ੍ਹਾਂ ਦੀ ਆਤਮਾ ਨੂੰ ਬਹੁਤ ਦੁਖ

ਹੋਇਆ । ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਕਾਮਾਗਾਟਾਮਾਰੂ ਦੀ ਸਾਰੀ ਹੱਡਬੀਤੀ ਸੁਣਾਈ ਅਤੇ ਕੌਮੀ ਜੋਸ਼ ਵਿਚ ਲੈਕਚਰ ਦਿੰਦਿਆਂ ਹੋਇਆਂ ਕਿਹਾ ਕਿ ਹੁਣ ਸਮਾਂ ਆ ਗਿਆ ਹੈ ਜਦ ਸਾਨੂੰ ਬਜਬਜ ਘਾਟ ਤੇ ਆਪਣੇ ਨਿਹੱਥੇ ਵੀਰਾਂ ਦੇ ਡੁਲ੍ਹੇ ਹੋਏ ਖੂਨ ਦੇ ਇਕ ਇਕ ਕਤਰੇ ਦਾ ਬਦਲਾ ਲੈਣਾ ਚਾਹੀਦਾ ਹੈ।

ਬਜ ਬਜ ਘਾਟ ਦੇ ਸਾਕੇ ਦਾ ਪ੍ਰਤੀਕਰਮ 'ਨਾਮ ਸੰਗ' ਜਹਾਜ਼ ਨੂੰ ਪੀਨਾਂਗ ਬੰਦਰਗਾਹ ਉਤੇ ਰੋਕ ਲਿਆ ਗਿਆ । ਇਕ ਦਿਨ, ਦੋ ਦਿਨ, ਚਾਰ ਦਿਨ, ਪੂਰਾ ਹਫ਼ਤਾ ਬੀਤ ਗਿਆ । ਜਹਾਜ਼ ਚਲਣ ਵਿਚ ਨਹੀਂ ਸੀ ਆਉਂਦਾ । ਮੁਸਾਫ਼ਰਾਂ ਦਾ ਸਾਰੇ ਸਫ਼ਰ ਲਈ ਇਕੱਠਾ ਕੀਤਾ ਹੋਇਆ ਰਾਸ਼ਨ ਮੁਕ ਗਿਆ । ਉਹ ਹਰ ਰੋਜ਼ ਜਹਾਜ਼ ਦੇ ਕਪਤਾਨ ਨੂੰ ਜਹਾਜ਼ ਦੇ ਤੁਰਨ ਬਾਰੇ ਪੁਛਦੇ ਪਰ ਕਿਸੇ ਪਾਸਿਉਂ ਵੀ ਸੰਤੋਖ ਜਨਕ ਉਤਰ ਨਹੀਂ ਸੀ ਆਉਂਦਾ । ਜਹਾਜ਼ ਦਾ ਕਪਤਾਨ ਮਜਬੂਰ ਸੀ ਜਦ ਤਕ ਪੀਨਾਂਗ ਦਾ ਗਵਰਨਰ ਜਹਾਜ਼ ਦੇ ਤੁਰਨ ਬਾਰੇ ਹੁਕਮ ਨਾ ਦੇਵੇ ਜਹਾਜ਼ ਇਥੇ ਹੀ ਖੜਾ ਰਹਿਣਾ ਸੀ । ਅੰਤ ਬਾਬਾ ਜੀ ਆਪਣੇ ਨਾਲ ਕੁਝ ਸਾਥੀਆਂ ਨੂੰ ਲੈ ਕੇ ਗਵਰਨਰ ਦੇ ਬੰਗਲੇ ਚਲੇ ਗਏ ।

ਗਵਰਨਰ ਦਾ ਸਕੱਤਰ ਬਾਹਰ ਆਇਆ । ਬਾਬਾ ਜੀ ਨੇ ਬੜੇ ਸੁਹਣੇ ਢੰਗ ਨਾਲ ਆਪਣਾ ਮਨੋਰਥ ਪੇਸ਼ ਕੀਤਾ । ਗਰੀਬ ਮੁਸਾਫਰਾਂ ਦੀਆਂ ਔਕੜਾਂ ਦਸੀਆਂ । ਰਾਸ਼ਨ ਦੀ ਥੁੜ ਬਾਰੇ ਦਸਿਆ ਪਰ ਉਹ ਨਾ ਮੰਨਿਆ ਜਦ ਹੱਥ ਜੋੜਨ ਨਾਲ ਕੋਈ ਗੱਲ ਨਾ ਬਣੀ ਤਾਂ ਬਾਬਾ ਜੀ ਰੋਹ ਵਿਚ ਆ ਗਏ ਤੇ ਕਹਿਣ ਲੱਗੇ, "ਸਾਡੇ ਬੱਚੇ ਭੁੱਖੇ ਵਿਲਕ ਰਹੇ ਹਨ । ਯਾਦ ਰਖੋ, ਇਕ ਇਕ ਬੱਚੇ ਦੇ ਬਦਲੇ ਅਸੀਂ ਕਈ ਕਈ ਬੱਚੇ ਲਵਾਂਗੇ ।" ਸਕੱਤਰ ਬਾਬਾ ਜੀ ਦੇ ਮੂੰਹੋਂ ਖਰੀਆਂ ਖਰੀਆਂ ਸੁਣ ਕੇ ਅੱਗ ਭਬੂਕਾ ਹੋ ਗਿਆ ਤੇ ਗੁੱਸੇ ਨਾਲ ਭਰਿਆ ਪੀਤਾ ਉਠ ਕੇ ਅੰਦਰ ਚਲਾ ਗਿਆ ਬਾਬਾ ਜੀ ਵਾਪਸ ਮੁੜ ਆਏ । ਉਸੇ ਦਿਨ ਸ਼ਾਮ ਨੂੰ ਜਹਾਜ਼ ਕਲਕੱਤੇ ਵਲ ਤੁਰ ਪਿਆ ।

ਜਹਾਜ਼ ਨੂੰ ਬੰਦਰਗਾਹ ਤੋਂ ਬਾਹਰ ਹੀ ਰੋਕ ਦਿਤਾ ਗਿਆ । ਪੁਲਸ ਨੇ ਤਲਾਸ਼ੀ ਲਈ ਤੇ ਆਗੂਆਂ ਨੂੰ ਗਰਿਫਤਾਰ ਕਰ ਲਿਆ ਗਿਆ । ਬਾਬਾ ਜੀ ਵੀ ਗਰਿਫਤਾਰ ਹੋ ਕੇ ਲੁਧਿਆਣੇ ਆ ਗਏ । ਪੁੱਛ ਗਿੱਛ ਦਫਤਰ ਵਿਚ ਲੋੜੀਂਦੀ ਕਾਰਵਾਈ ਕੀਤੀ ਗਈ ਤੇ ਇਕ ਹਫ਼ਤੇ ਬਾਅਦ ਆਪ ਨੂੰ ਮੁਲਤਾਨ ਜੇਲ੍ਹ ਵਿਚ ਭੇਜ ਦਿਤਾ ਗਿਆ ।

ਜੇਲ੍ਹ ਦੇ ਅੰਦਰ ਫਾਂਸੀ ਲੱਗਣ ਵਾਲੇ ਕੈਦੀਆਂ ਲਈ ਵਖਰੀਆਂ ਕੋਠੀਆਂ ਸਨ । ਇਕੱਲੇ ਇਕੱਲੇ ਕੈਦੀ, ਵੱਖ ਵੱਖ ਕੋਠੀਆਂ ਵਿਚ ਬੰਦ ਸਨ । ਬਾਬਾ ਜੀ ਨੂੰ ਵੀ ਇਕ ਕੋਠੀ ਵਿਚ ਬੰਦ ਕਰ ਦਿਤਾ ਗਿਆ । ਉਨ੍ਹਾਂ ਦੀ ਕੋਠੀ ਦੇ ਐਨ ਸਾਹਮਣੇ ਫਾਂਸੀ ਘਰ ਸੀ, ਜਿਥੇ ਕਈ ਕੈਦੀਆਂ ਨੂੰ ਉਨ੍ਹਾਂ ਦੇ ਸਾਹਮਣੇ ਫਾਂਸੀ ਲਟਕਾਇਆ ਜਾ ਚੁਕਾ ਸੀ । ਉਨ੍ਹਾਂ ਨੂੰ ਜਾਣ ਬੁਝ ਕੇ ਇਥੇ ਕੋਠੀ ਦਿਤੀ ਗਈ ਸੀ ਤਾਂ ਜੋ ਆਪਣੀਆਂ ਅੱਖਾਂ ਸਾਹਮਣੇ ਫਾਂਸੀ ਲਗਦੇ ਵੇਖ ਕੇ ਉਨ੍ਹਾਂ ਦਾ ਦਿਲ ਡਰ ਜਾਵੇ ਅਤੇ ਉਹ ਭੈ ਭੀਤ ਹੋ ਕੇ ਗਦਰ ਪਾਰਟੀ ਦੇ ਸਾਰੇ ਗੁਪਤ ਭੇਦ ਸਰਕਾਰ ਨੂੰ ਦਸਣ ਲਈ ਮਜਬੂਰ ਹੋ ਜਾਣ । ਫਾਂਸੀ ਲਗਣ ਵਾਲੇ ਕੈਦੀ ਉਨ੍ਹਾਂ ਦੀ ਕੋਠੀ ਦੇ ਲਾਗੋਂ ਦੀ ਲੰਘ ਕੇ ਜਾਂਦੇ ਤੇ ਵੇਖਦਿਆਂ ਵੇਖਦਿਆਂ ਹੀ ਫਾਹੇ ਲੱਗ ਜਾਂਦੇ ।

ਕੁਝ ਦਿਨ ਬੀਤ ਗਏ । ਇਕ ਸਵੇਰ ਨੂੰ ਜੇਲ੍ਹ ਸੁਪ੍ਰਿੰਟੈਂਡੈਂਟ ਮਿਸਟਰ ਦੀਵਾਨ ਅਲੀ

ਚੱਕਰ ਲਾਉਂਦਾ ਹੋਇਆ ਉਧਰ ਆ ਗਿਆ ਤੇ ਬੜੇ ਪ੍ਰੇਮ ਨਾਲ ਬਾਬਾ ਜੀ ਦਾ ਹਾਲ ਪੁਛਦਾ ਹੋਇਆ ਕਹਿਣ ਲੱਗਾ :

"ਸੋਹਣ ਸਿੰਘ, ਜਦ ਲੋਕ ਤੇਰੇ ਸਾਹਮਣੇ ਫਾਂਸੀ ਲਗਦੇ ਨੇ, ਤੇਰਾ ਦਿਲ ਤਾਂ ਜ਼ਰੂਰ ਭੈ ਭੀਤ ਹੁੰਦਾ ਹੋਣੈ।"

"ਨਹੀਂ, ਬਿਲਕੁਲ ਨਹੀਂ।"

"ਕਿਉਂ, ਦਿਲ ਡਰਦਾ ਨਹੀਂ ?"

"ਨਹੀਂ।"

"ਫਿਰ ਵੀ, ਦਿਲ ਵਿਚ ਕੁਝ ਖਿਆਲ ਤਾਂ ਆਉਂਦਾ ਹੀ ਹੋਣੈ।"

"ਹਾਂ, ਬਹੁਤ ਕੁਝ ਦਿਲ ਵਿਚ ਆਉਂਦੈ, ਪਰ......"

"ਪਰ ਕੀ ?"

"ਚਿੰਤਾ ਤਾਂ ਕੀ ਕੀਜੀਐ ਜੋ ਅਨਹੋਣੀ ਹੋਇ।
ਜਿਹੜੀ ਗੱਲ ਹੋ ਕੇ ਹੀ ਰਹਿਣੀ ਹੈ, ਉਸ ਲਈ ਫਿਕਰ ਕਿਉਂ ?"

ਬਾਬਾ ਜੀ ਦਾ ਇਹ ਉਤਰ ਸੁਣ ਕੇ ਸੁਪ੍ਰਿਨਟੈਂਡੈਂਟ ਚੁਪ ਕਰ ਗਿਆ ਤੇ ਗੱਲ ਕੱਥ ਦੀ ਲੜੀ ਖਤਮ ਕਰਦਾ ਹੋਇਆ ਅਗੇ ਤੁਰ ਗਿਆ।

ਜੇਲ੍ਹ ਵਿਚ ਹੋਰ ਸਖਤੀਆਂ ਤੋਂ ਛੁੱਟ ਰੋਟੀ ਬਹੁਤ ਘਟੀਆ ਮਿਲਦੀ ਸੀ ਨਿਰੀ ਮਿੱਟੀ, ਰੋਟੀ ਕਦੇ ਝੁਲਸੀ ਹੋਈ ਤੇ ਕਦੇ ਬਿਲਕੁਲ ਕੱਚੀ। ਦਾਲ ਨਿਰਾ ਪਾਣੀ, ਜਿਸ ਵਿਚ ਟੁਭੀ ਮਾਰਿਆਂ ਵੀ ਦਾਣਾ ਨਾ ਲੱਭੇ। ਬਾਬਾ ਜੀ ਬੁਰਕੀ ਤੋੜਦੇ ਤੇ ਦਾਲ ਦੇ ਪਾਣੀ ਵਿਚ ਭਿਉਂ ਕੇ ਮੂੰਹ ਵਿਚ ਸੁਟਦੇ। ਉਹ ਅੰਦਰ ਜਾਣ ਦੀ ਥਾਂ ਸਗੋਂ ਬਾਹਰ ਨੂੰ ਆਉਣ ਆਉਣ ਕਰਦੀ। ਜੇਲ੍ਹ ਕਰਮਚਾਰੀਆਂ ਨੂੰ ਇਕ ਦੋ ਵਾਰ ਕਿਹਾ ਵੀ, ਪਰ ਉਨ੍ਹਾਂ ਦੇ ਕੰਨ ਕੈਦੀਆਂ ਦੀਆਂ ਅਜਿਹੀਆਂ ਗੱਲਾਂ ਸੁਣਨ ਦੇ ਆਦੀ ਨਹੀਂ ਸਨ। ਮਜਬੂਰ ਢਿਡ ਨੂੰ ਝੁੱਲਕਾ ਦੇਣ ਲਈ ਉਗਲ ਨੁਗਲ ਕਰ ਕੇ ਕੁਝ ਗਰਾਹੀਆਂ ਅੰਦਰ ਸੁਟਣੀਆਂ ਹੀ ਪੈਂਦੀਆਂ।

ਬਾਬਾ ਜੀ ਨੂੰ ਇਥੇ ਆਇਆਂ ਤਿੰਨ ਕੁ ਮਹੀਨੇ ਬੀਤ ਗਏ ਸਨ। ਇਕ ਦਿਨ ਅਚਾਨਕ ਜੇਲ੍ਹਰ ਨੇ ਆ ਕੇ ਉਨ੍ਹਾਂ ਦੀ ਕੋਠੀ ਦਾ ਜਿੰਦਰਾ ਖੋਲ੍ਹਿਆ ਤੇ ਉਹਨਾਂ ਨੂੰ ਨਾਲ ਲੈ ਕੇ ਡਿਉਢੀ ਦੇ ਨਾਲ ਲਗਦੇ ਕਮਰੇ ਵਿਚ ਲੈ ਗਿਆ। ਬਾਬਾ ਜੀ ਦੇ ਜਾਣੇ ਪਛਾਣੇ ਪੁਲਸ ਅਫਸਰ ਸਾਹਮਣੇ ਬੈਠੇ ਸਨ। ਇਹ ਸਨ ਸੀ. ਆਈ. ਡੀ ਦਾ ਡਿਪਟੀ ਸੁਪ੍ਰਿਨਟੈਂਡੈਂਟ ਸਰਦਾਰ ਸੁਖਾ ਸਿੰਘ ਅਤੇ ਥਾਣੇਦਾਰ ਮੌਲਵੀ ਅਮੀਰ ਅਲੀ। ਸਾਹਬ ਸਲਾਮ ਤੋਂ ਪਿਛੋਂ ਸੁਖਾ ਸਿੰਘ ਨੇ ਬੜੀ ਹਮਦਰਦੀ ਭਰੇ ਲਹਿਜੇ ਵਿਚ ਗੱਲਬਾਤ ਸ਼ੁਰੂ ਕੀਤੀ।

"ਸਰਦਾਰ ਜੀ, ਤੁਸੀਂ ਤਾਂ ਸਿਆਣੇ ਬਿਆਣੇ ਸਉ, ਇਧਰ ਕਿਸ ਤਰ੍ਹਾਂ ਫਸ ਗਏ। ਅਸਾਂ ਤੁਹਾਡੇ ਘਰ ਦੀ ਹਾਲਤ ਜਾ ਕੇ ਵੇਖੀ ਹੈ। ਦੋਵੇਂ ਮਾਤਾਵਾਂ ਤੇ ਪਤਨੀ ਦਾ ਬੁਰਾ ਹਾਲ ਹੈ। ਜਦ ਦਾ ਉਹਨਾਂ ਨੇ ਇਹ ਕੁਝ ਸੁਣਿਐ, ਖਾਣ ਪੀਣ ਸਭ ਕੁਝ ਭੁੱਲਾ ਹੋਇਐ। ਮੈਨੂੰ ਤਾਂ ਸਚੀਂ ਬਹੁਤ ਤਰਸ ਆਇਆ ਉਹਨਾਂ ਵਿਚਾਰੀਆਂ ਦੇ ਹਾਲ ਉਤੇ......।"

ਬਾਬਾ ਜੀ ਚੁਪ ਚਾਪ ਉਸਦੀ ਲੰਮੀ ਭੂਮਿਕਾ ਸੁਣਦੇ ਰਹੇ। ਸੁੱਖਾ ਸਿੰਘ ਨੇ ਆਪਣੇ ਵਿਚਾਰਾਂ

ਦੀ ਲੜੀ ਜਾਰੀ ਰਖਦਿਆਂ ਹੋਇਆਂ ਫਿਰ ਕਹਿਣਾ ਸ਼ੁਰੂ ਕੀਤਾ :

"ਅਸੀਂ ਤੁਹਾਡੇ ਕੋਲ ਇਸ ਲਈ ਆਏ ਹਾਂ ਕਿ ਥੋੜ੍ਹਾ ਬਹੁਤ ਪੁਛ ਪੁਛਾ ਕੇ ਗੱਲ ਰਫ਼ਾ ਦਫ਼ਾ ਕਰੀਏ। ਕੀ ਲੈਣਾ ਹੈ ਤੁਸਾਂ ਇਸ ਕੰਮ ਵਿਚੋਂ। ਐਵੇਂ ਸਰਕਾਰ ਨਾਲ ਮੱਥਾ ਲਾ ਕੇ ਕਾਹਨੂੰ ਕੋਈ ਨਵੀਂ ਮੁਸੀਬਤ ਸਹੇੜਨੀ ਹੈ।" ਸੁੱਖਾ ਸਿੰਘ ਦੀ ਗੱਲ ਮੁਕਦਿਆਂ ਹੀ ਮੌਲਵੀ ਅਮੀਰ ਅਲੀ ਨੇ ਲੜੀ ਤੋਰ ਲਈ।

"ਸਰਦਾਰ ਸਾਹਿਬ, ਇਸ ਵੇਲੇ ਸਭ ਕੁਝ ਤੁਹਾਡੇ ਆਪਣੇ ਹੱਥ ਵਸ ਹੈ। ਤੁਹਾਡੇ ਖ਼ਿਆਨਾਂ ਉਤੇ ਹੀ ਗੱਲ ਨਿਬੜਨੀ ਹੈ, ਭਾਵੇਂ ਆਪਣੇ ਆਪ ਨੂੰ ਛੁਡਾ ਲਓ ਤੇ ਭਾਵੇਂ ਬੰਨ੍ਹਾ ਲਵੋ।"

"ਐਡਾ ਮੂਰਖ ਕੌਣ ਹੈ ਜੋ ਜਾਣ ਬੁੱਝ ਕੇ ਆਪ ਜੇਲ੍ਹ ਵਿਚ ਪਵੇ। ਕੋਈ ਜ਼ਬਰਦਸਤੀ ਉਸ ਨੂੰ ਜੇਲ੍ਹ ਵਿਚ ਡੱਕ ਦੇਵੇ ਤਾਂ ਉਸ ਦੇ ਕੀ ਵੱਸ ਹੈ।" ਕਹਿੰਦਿਆਂ ਹੋਇਆਂ ਬਾਬਾ ਜੀ ਨੇ ਵੀ ਚੁੱਪ ਰੂਪੀ ਜਿੰਦਰਾ ਖੋਲ੍ਹ ਦਿਤਾ ਤੇ ਗੱਲਬਾਤ ਦਾ ਸਿਲਸਿਲਾ ਜਾਰੀ ਹੋ ਗਿਆ।

"ਅਮਰੀਕਾ ਵਿਚ ਤੁਸੀਂ ਕੀ ਕਰਦੇ ਸੋ ?" ਸੁੱਖਾ ਸਿੰਘ ਨੇ ਪੁਛਿਆ।

"ਕਿਰਤ ਮਜ਼ਦੂਰੀ।"

"ਹਾਂ, ਤੁਹਾਡੇ ਵਰਗੇ ਪੜ੍ਹੇ ਲਿਖੇ ਮਜ਼ਦੂਰੀ ਕਿਥੇ ਕਰਦੇ ਨੇ ?"

"ਅਮਰੀਕਾ ਵਿਚ ਸਰਕਾਰ ਬਾਹਰਲੇ ਕਿਸੇ ਬੰਦੇ ਨੂੰ ਨੌਕਰੀ ਨਹੀਂ ਦਿੰਦੀ। ਉਥੇ ਤਾਂ ਪੜ੍ਹੇ ਅਣਪੜ੍ਹੇ ਸਭ ਪਰਦੇਸੀਆਂ ਨੂੰ ਮਜ਼ਦੂਰੀ ਹੀ ਕਰਨੀ ਪੈਂਦੀ ਹੈ।"

"ਅਮਰੀਕਾ ਵਿਚਾਲੇ ਸਿੱਖਾਂ ਵਿਚ ਸਰਕਾਰ ਦੇ ਵਿਰੁੱਧ ਰੌਲਾ ਗੌਲਾ ਕਿਹਾ ਪਿਆ ਹੋਇਐ ?"

"ਕੋਈ ਰੌਲਾ ਗੌਲਾ ਨਹੀਂ। ਅਸਲ ਵਿਚ ਹਿੰਦੁਸਤਾਨੀ ਰੋਟੀ ਬਦਲੇ ਪਰਦੇਸਾਂ ਵਿਚ ਮਜ਼ਦੂਰੀ ਕਰਨ ਜਾਂਦੇ ਹਨ। ਗੋਰਿਆਂ ਨੂੰ ਉਹਨਾਂ ਦਾ ਉਥੇ ਆਉਣਾ ਚੰਗਾ ਨਹੀਂ ਲੱਗਦਾ।"

"ਕੀ ਕੋਈ 'ਗਦਰ' ਨਾਂ ਦਾ ਅਖਬਾਰ ਵੀ ਨਿਕਲਦਾ ਹੈ ?"

"ਹਾਂ, ਨਿਕਲਦਾ ਹੈ।"

"ਉਸ ਨੂੰ ਕੱਢਣ ਵਾਲਾ ਕੌਣ ਹੈ ?"

"ਪਤਾ ਨਹੀਂ।"

"ਬਸ ਇਹੋ ਗੱਲ ਹੈ ਜੋ ਅਸੀਂ ਤੁਹਾਥੋਂ ਪੁਛਣਾ ਚਾਹੁੰਦੇ ਹਾਂ। ਜੇ ਤੁਸੀਂ ਸਭ ਕੁਝ ਸਚ ਸਚ ਦਸ ਦਿਉ ਤਾਂ ਅਜੋ ਹੀ ਤੁਹਾਡਾ ਛੁਟਕਾਰਾ ਹੋ ਸਕਦਾ ਹੈ।"

"ਮੈਨੂੰ ਇਸ ਗੱਲ ਦਾ ਕੋਈ ਪਤਾ ਨਹੀਂ।"

"ਇਹ ਕਿਵੇਂ ਹੋ ਸਕਦਾ ਹੈ ਕਿ ਤੁਹਾਨੂੰ ਕੁਝ ਵੀ ਪਤਾ ਨਾ ਹੋਵੇ......ਹੱਛਾ ਇਹੋ ਦੱਸੋ ਕਿ 'ਗਦਰ' ਦੇ ਦਫਤਰ ਵਿਚ ਕਿਹੜੇ ਕਿਹੜੇ ਆਦਮੀ ਕੰਮ ਕਰਦੇ ਸਨ।"

"ਮੈਨੂੰ ਇਹ ਨਹੀਂ ਪਤਾ ਕਿਉਂਕਿ ਮੈਂ ਓਰੇਗਨ ਰਿਆਸਤ ਵਿਚ ਰਹਿੰਦਾ ਸਾਂ ਤੇ ਅਖਬਾਰ ਕੈਲੇਫੋਰਨੀਆਂ ਵਿਚੋਂ ਨਿਕਲਦਾ ਸੀ। ਦੋਵਾਂ ਦਾ ਫ਼ਾਸਲਾ ਬਾਰਾਂ ਸੋ ਮੀਲ ਤੋਂ ਘੱਟ ਨਹੀਂ।"

ਬਾਬਾ ਜੀ ਦਾ ਇਹ ਉਤਰ ਸੁਣ ਕੇ ਸੁੱਖਾ ਸਿੰਘ ਜ਼ਰਾ ਖਿੱਝ ਗਿਆ ਤੇ ਆਖਣ ਲੱਗਾ :

"ਬਹਾਨੇ ਬਣਾਉਣ ਦੀ ਕੀ ਲੋੜ ਹੈ। ਅਸੀਂ ਸਭ ਕੁਝ ਜਾਣਦੇ ਹਾਂ।"

"ਜੇ ਤੁਸੀਂ ਸਭ ਕੁਝ ਜਾਣਦੇ ਹੋ ਤਾਂ ਮੈਥੋਂ ਪੁੱਛਣ ਦੀ ਕੀ ਲੋੜ ਹੈ ? ਮੈਨੂੰ ਜੋ ਪਤਾ ਸੀ ਮੈਂ ਦਸ ਦਿਤਾ ਹੈ। ਇਸ ਨਾਲੋਂ ਵਧੇਰੇ ਮੈਂ ਕੁਝ ਨਹੀਂ ਜਾਣਦਾ।"

ਸਰਦਾਰ ਸੁੱਖਾ ਸਿੰਘ ਦਾ ਮਿਸ਼ਨ ਫੇਲ੍ਹ ਹੋਣ ਤੋਂ ਬਾਅਦ ਪੁਲਸ ਨੇ ਇਕ ਹੋਰ ਚਾਲ ਚਲੀ। ਅਚਾਨਕ ਹੀ ਇਕ ਦਿਨ ਜੇਲ੍ਹ ਸੁਪ੍ਰਿਨਟੈਂਡੈਂਟ ਦੇ ਨਾਲ ਇਕ ਮੈਜਿਸਟਰੇਟ ਬਾਬਾ ਜੀ ਪਾਸ ਆਇਆ ਅਤੇ ਕਹਿਣ ਲੱਗਾ :

"ਭਾਵੇਂ ਤੁਸੀਂ ਲੋਕ ਜੇਲ੍ਹਾਂ ਵਿਚ ਬੰਦ ਹੋ, ਫਿਰ ਵੀ ਸਰਕਾਰ ਨੂੰ ਤੁਹਾਡੇ ਹੱਕਾਂ ਦਾ ਪੂਰਾ ਪੂਰਾ ਖਿਆਲ ਹੈ। ਹੁਣ ਮਿੰਟਗੁਮਰੀ ਦੇ ਇਲਾਕੇ ਵਿਚ ਨਵੀਂ ਜ਼ਮੀਨ ਦੇ ਮੁਰੱਬੇ ਨੀਲਾਮ ਹੋਣੇ ਹਨ। ਜਿਥੇ ਜਿਥੇ ਅਮਰੀਕਾ ਵਾਲੇ ਜੇਲ੍ਹਾਂ ਵਿਚ ਹਨ, ਸਰਕਾਰ ਉਹਨਾਂ ਨੂੰ ਇਤਲਾਹ ਦੇ ਰਹੀ ਹੈ। ਜੇਲ੍ਹ ਵਿਚ ਬੈਠਿਆਂ ਹੀ ਰਿਸ਼ਤੇਦਾਰਾਂ ਰਾਹੀਂ ਜ਼ਮੀਨ ਖਰੀਦੀ ਜਾ ਸਕਦੀ ਹੈ। ਤੁਹਾਨੂੰ ਇਸ ਮੌਕੇ ਤੋਂ ਜ਼ਰੂਰ ਲਾਭ ਉਠਾਉਣਾ ਚਾਹੀਦਾ ਹੈ।"

"ਮੈਂ, ਤੁਹਾਡਾ ਅਤੇ ਤੁਹਾਡੇ ਰਾਹੀਂ ਸਰਕਾਰ ਦਾ ਬਹੁਤ ਧੰਨਵਾਦੀ ਹਾਂ, ਜੋ ਸਾਡੇ ਹੱਕਾਂ ਦਾ ਖਾਸ ਖਿਆਲ ਰਖਦੀ ਹੈ। ਤੁਸੀਂ ਇੰਨੀ ਖੇਚਲ ਕਰ ਕੇ ਮੈਨੂੰ ਇਤਲਾਹ ਦੇਣ ਆਏ ਹੋ, ਮੈਂ ਤੁਹਾਡਾ ਮਸ਼ਕੂਰ ਹਾਂ ਪਰ ਮੇਰੇ ਪਾਸ ਜ਼ਮੀਨ ਖਰੀਦਣ ਲਈ ਸਰਮਾਇਆ ਨਹੀਂ।" ਬਾਬਾ ਜੀ ਨੇ ਬਣਿਆ ਸਰਿਆ ਉਤਰ ਦੇ ਦਿਤਾ।

"ਨਹੀਂ, ਸਰਮਾਏ ਦੀ ਲੋੜ ਨਹੀਂ। ਸਰਕਾਰ ਤੁਹਾਥੋਂ ਨਕਦ ਪੈਸੇ ਨਹੀਂ ਮੰਗੇਗੀ। ਰਿਹਾ ਹੋ ਕੇ, ਕਿਸ਼ਤਾਂ ਵਿਚ ਪੈਸੇ ਦੇ ਸਕੋਗੇ", ਕਹਿੰਦਿਆਂ ਹੋਇਆਂ ਮੈਜਿਸਟਰੇਟ ਨੇ ਫਿਰ ਪਰੇਰਨ ਦਾ ਜਤਨ ਕੀਤਾ।

"ਮੈਂ ਕਹਿ ਚੁਕਾ ਹਾਂ ਕਿ ਮੇਰੇ ਪਾਸ ਜ਼ਮੀਨ ਖਰੀਦਣ ਲਈ ਪੈਸੇ ਨਹੀਂ, ਜੇ ਹੋਣ ਵੀ ਤਾਂ ਵੀ ਮੈਂ ਇਹੋ ਜਿਹੀ ਬੇਵਕੂਫੀ ਨਹੀਂ ਕਰਨ ਲੱਗਾ।"

"ਇਸ ਵਿਚ ਬੇਵਕੂਫੀ ਵਾਲੀ ਕਿਹੜੀ ਗੱਲ ਹੈ ?"

"ਜ਼ਮੀਨ ਸਾਡੀ ਹੈ ਨਾ ਕਿ ਅੰਗਰੇਜ਼ਾਂ ਦੀ। ਅੰਗਰੇਜ਼ੀ ਸਰਕਾਰ ਦਾ ਕੀ ਹੱਕ ਹੈ ਕਿ ਉਹ ਪਰਜਾ ਦੀ ਜ਼ਮੀਨ ਵੇਚ ਕੇ ਲੋਕਾਂ ਤੋਂ ਪੈਸੇ ਬਟੋਰੇ। ਮੈਨੂੰ ਤਾਂ ਜੇ ਇਕ ਕੌਡੀ ਤੋਂ ਵੀ ਮੁਰੱਬਾ ਮਿਲੇ ਤਾਂ ਵੀ ਮੈਂ ਅੰਗਰੇਜ਼ਾਂ ਪਾਸੋਂ ਇਹ ਜ਼ਮੀਨ ਖਰੀਦਣਾ ਪਾਪ ਸਮਝਦਾ ਹਾਂ।" ਬਾਬਾ ਜੀ ਇਕੋ ਸਾਹੇ ਇੰਨਾਂ ਕੁਝ ਕਹਿ ਗਏ।

"ਗੱਲ ਤਾਂ ਤੁਹਾਡੀ ਸੱਚੀ ਏ।" ਕਹਿੰਦਿਆਂ ਹੋਇਆ ਦੋਵੇਂ ਅਫਸਰ ਤਾੜੀ ਮਾਰ ਕੇ ਖੂਬ ਹੱਸੇ, ਬਾਬਾ ਜੀ ਦੇ ਭੋਲੇਪਣ ਉਤੇ ਜਾ ਆਪਣੀ ਹਾਰ ਨੂੰ ਛਿਪਾਉਣ ਲਈ।

ਦਸ ਪੰਦਰਾਂ ਦਿਨ ਹੋਰ ਲੰਘ ਗਏ। ਇਕ ਦਿਨ ਫਿਰ ਬਾਬਾ ਜੀ ਨੂੰ ਡਿਉਢੀ ਵਿਚ ਬੁਲਾਇਆ ਗਿਆ। ਸਰਦਾਰ ਸੁੱਖਾ ਸਿੰਘ, ਮੌਲਵੀ ਅਮੀਰ ਅਲੀ, ਬਾਬਾ ਜੀ ਦੀ ਮਾਤਾ ਰਾਮ ਕੌਰ ਅਤੇ ਉਹਨਾਂ ਦਾ ਲੰਗੋਟੀਆ ਯਾਰ ਭਾਈ ਸੁਰੈਣ ਸਿੰਘ ਹੁਸ਼ਿਆਰਨਗਰ ਉਥੇ ਬੈਠੇ ਸਨ। ਉਨ੍ਹਾਂ ਨੂੰ ਵੇਖਦਿਆਂ ਹੀ ਬਾਬਾ ਜੀ ਸਭ ਕੁਝ ਭਾਂਪ ਗਏ ਕਿ ਇਹ ਸਭ ਪੁਲਸ ਦੀ ਚਾਲ ਹੈ। ਉਹ ਮੇਰੇ ਮਿਤਰਾਂ ਅਤੇ ਮੇਰੀ ਮਾਤਾ ਨੂੰ ਮੇਰੇ ਉਤੇ ਪਰਭਾਵ ਪਾਉਣ ਵਾਸਤੇ ਲਿਆਏ ਹਨ। ਬਣੇ ਹੋਏ ਪਰੋਗਰਾਮ ਅਨੁਸਾਰ ਬਾਬਾ ਜੀ ਨੂੰ ਡਿਉਢੀ ਉਪਰਲੇ ਚੁਬਾਰ ਵਿਚ ਭੇਜ ਦਿਤਾ ਗਿਆ ਅਤੇ

ਮਗਤੇ ਹੀ ਉਨ੍ਹਾਂ ਦੀ ਮਾਤਾ ਅਤੇ ਭਾਈ ਸੁਰੈਣ ਸਿੰਘ ਚਲੇ ਗਏ। ਮਾਂ ਪੁਤਰ ਸਾਢੇ ਪੰਜ ਸਾਲ ਦੇ ਵਿਛੋੜੇ ਬਾਅਦ ਮਿਲੇ। ਬਾਬਾ ਜੀ ਨੇ ਉਤਸੁਕਤਾ ਪਰਗਟ ਕਰਦਿਆਂ ਹੋਇਆਂ ਭਾਈ ਸੁਰੈਣ ਸਿੰਘ ਨੂੰ ਸੰਬੋਧਨ ਕਰਕੇ ਪੁਛਿਆ :

"ਸੁਣਾਓ, ਕਿਵੇਂ ਆਏ ?"

"ਐਵੇਂ ਦਰਸ਼ਨ ਕਰਨ।"

"ਦਰਸ਼ਨ ਕਰਨ ਤਾਂ ਨਹੀਂ ਕੋਈ ਹੋਰ ਵੀ ਗੱਲ ਹੋਵੇਗੀ।"

"ਗੱਲ ਤਾਂ ਹੋਰ ਕੋਈ ਨਹੀਂ। ਕਈ ਦਿਨਾਂ ਤੋਂ ਪੁਲਸ ਵਾਲਿਆਂ ਨੇ ਮੇਰੀਆਂ ਬਰੂਹਾਂ ਵੱਢ ਪਾਧੀਆਂ ਸਨ। ਪਤਾ ਨਹੀਂ ਇਨ੍ਹਾਂ ਨੂੰ ਕੌਣ ਦਸ ਦਿੰਦਾ ਹੈ ਕਿ ਮੇਰੀ ਭੀ ਤੁਹਾਡੇ ਨਾਲ ਕੋਈ ਸਾਂਝ ਹੈ। ਖ਼ੈਰ ! ਮੈਂ ਸੋਚਿਆ ਚਲੋ ਇਸ ਬਹਾਨੇ ਮੇਲਾ ਗੇਲਾ ਹੀ ਸਹੀ, ਨਾਲੇ ਖਹਿੜਾ ਛੁਟ ਜਾਊ।"

ਭਾਈ ਸੁਰੈਣ ਸਿੰਘ ਨੇ ਦਿਲ ਦੀ ਕਹਿ ਸੁਣਾਈ।

"ਮੇਲਾ ਗੇਲਾ ਤਾਂ ਠੀਕ ਹੈ ਪਰ ਕਿਸੇ ਹੋਰ ਗੱਲ ਲਈ ਮੈਨੂੰ ਮਜਬੂਰ ਨਾ ਕਰਨਾ।"

"ਨਹੀਂ, ਮੈਂ ਮਜਬੂਰ ਕਾਹਨੂੰ ਕਰਨਾ ਏਂ। ਤੁਸੀਂ ਮੇਰੇ ਨਾਲੋਂ ਕਿਤੇ ਸਿਆਣੇ ਹੋ, ਆਪਣਾ ਬੁਰਾ ਭਲਾ ਸਾਰਾ ਸੋਚ ਸਕਦੇ ਹੋ।"

ਮਾਤਾ ਰਾਮ ਕੌਰ ਚੁਪ ਚਾਪ ਮਮਤਾ ਸੰਭਾਲੀ, ਸਭ ਕੁਝ ਸੁਣ ਰਹੀ ਸੀ। ਭਾਈ ਸੁਰੈਣ ਸਿੰਘ ਨਾਲ ਗੱਲ ਨਿਬੇੜ ਕੇ, ਬਾਬਾ ਜੀ ਨੇ ਮਾਤਾ ਨੂੰ ਧਰਵਾਸ ਦਿਤਾ। ਘਰ ਵਾਲਿਆਂ ਦੀ ਸੁਖ ਸਾਂਦ ਪੁੱਛਣ ਤੋਂ ਬਾਅਦ ਬਾਬਾ ਜੀ ਨੇ ਬੜਾ ਸੰਭਲ ਸੰਭਲ ਕੇ ਮਾਤਾ ਜੀ ਨੂੰ ਕਹਿਣਾ ਸ਼ੁਰੂ ਕੀਤਾ।

"ਮਾਤਾ ਜੀ, ਮੈਂ ਤੁਹਾਡੀ ਕੁੱਖ ਵਿਚੋਂ ਜਨਮ ਲਿਆ ਹੈ ਅਤੇ ਮੈਨੂੰ ਇਸਦਾ ਮਾਣ ਹੈ। ਮੈਂ ਤੁਹਾਡੇ ਦਿਲ ਦੇ ਜਜ਼ਬਿਆਂ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ, ਪਰ ਮੈਂ ਮੁਖਬਰ ਬਣ ਕੇ ਤੁਹਾਡੀ ਕੁੱਖ ਨੂੰ ਕਲੰਕਤ ਨਹੀਂ ਕਰਨਾ ਚਾਹੁੰਦਾ।"

ਮਾਤਾ ਜੀ ਮੋਨਧਾਰੀ ਸਭ ਕੁਝ ਸੁਣ ਰਹੇ ਸਨ। ਪੁੱਤਰ ਨੇ ਬੜੇ ਪਿਆਰ ਨਾਲ ਫਿਰ ਕਹਿਣਾ ਸ਼ੁਰੂ ਕੀਤਾ :

"ਤੁਸੀਂ ਮੈਨੂੰ ਇਹੋ ਕਹਿਣ ਆਏ ਹੋ ਨਾ ਕਿ ਮੈਂ ਪੁਲਸ ਨੂੰ ਖੁਸ਼ ਕਰ ਕੇ ਆਪਣੀ ਜਾਨ ਬਚਾ ਲਵਾਂ। ਠੀਕ ਐ ! ਮੇਰੀ ਜਾਨ ਤਾਂ ਬਚ ਜਾਵੇਗੀ ਪਰ ਸੈਂਕੜੇ ਮਾਵਾਂ ਦੇ ਪੁਤਰ ਫਾਹੇ ਲੱਗ ਜਾਣਗੇ। ਮੈਂ ਇਕ ਮਾਂ ਖੁਸ਼ ਕਰਨ ਲਈ ਸੈਂਕੜੇ ਮਾਵਾਂ ਨੂੰ ਨਹੀਂ ਰੁਆਉਣਾ ਚਾਹੁੰਦਾ। ਇਹ ਬਹੁਤ ਵੱਡਾ ਪਾਪ ਏ, ਜੋ ਕਦੀ ਵੀ ਬਖਸ਼ਿਆ ਨਹੀਂ ਜਾ ਸਕਦਾ।"

ਪੁੱਤਰ ਦੇ ਮੂੰਹੋਂ ਨਿਕਲੇ ਅੰਤਲੇ ਸ਼ਬਦਾਂ ਨੇ ਧਰਤੀ ਜੇਡ ਜਰਾਂਦ ਰਖਣ ਵਾਲੀ ਮਾਤਾ ਦਾ ਦਿਲ ਹਲੂਣ ਦਿਤਾ। ਆਪਣੇ ਪੱਲੇ ਨਾਲ ਅੱਖੀਆਂ ਵਿਚੋਂ ਸਿੰਮਿਆ ਹੋਇਆ ਪਾਣੀ ਪੂੰਝਦੀ ਹੋਈ ਉਹ ਬੋਲ ਉਠੀ, "ਬੱਚਾ, ਮੈਂ ਤੈਨੂੰ ਕੀ ਕਿਹਾ ਏ। ਮੈਂ ਇਹ ਨਹੀਂ ਚਾਹੁੰਦੀ ਕਿ ਤੂੰ ਕੋਈ ਪਾਪ ਕਰੇਂ। ਤੂੰ ਸਿਆਣਾ ਏਂ, ਜੋ ਧਰਮ ਦੀ ਗੱਲ ਹੋਵੇ, ਉਹੋ ਕਰ। ਮੈਂ ਖੁਸ਼ ਹਾਂ।" ਮਾਤਾ ਦੇ ਮੂੰਹੋਂ ਹੌਸਲੇ ਵਾਲੇ ਸ਼ਬਦ ਸੁਣ ਕੇ ਬਾਬਾ ਜੀ ਦਾ ਰੋਮ ਰੋਮ ਝੁਰਨਾਟਿਆ ਗਿਆ ਤੇ ਉਨ੍ਹਾਂ ਨੇ ਨਿਉਂ ਕੇ ਮਾਤਾ ਦੇ ਚਰਨ ਛੁਹੇ। ਮੁਲਾਕਾਤ ਲਈ ਦਿਤਾ ਗਿਆ ਸਮਾਂ ਖਤਮ ਹੋ ਗਿਆ। ਮਾਂ

ਪੁੱਤਰ ਨੇ ਪਿਆਰ ਭਿੱਜੀ ਨਜ਼ਰ ਨਾਲ ਇਕ ਦੂਜੇ ਵਲ ਤਕਿਆ ਤੇ ਵਿਦਾਇਗੀ ਲਈ।

ਉਨ੍ਹਾਂ ਨੂੰ ਤੋਰ ਕੇ ਸੁੱਖਾ ਸਿੰਘ ਆਪ ਚੁਬਾਰੇ ਵਿਚ ਆਇਆ ਤੇ "ਸੁਣਾਉ ਸਰਦਾਰ ਜੀ, ਫਿਰ ਕੀ ਸਲਾਹ ਬਣਾਈ ਜੇ?" ਕਹਿ ਕੇ ਸਿੱਧਾ ਸੁਆਲ ਹੀ ਵਾਹ ਦਿਤਾ। ਅੱਜ ਉਹ ਲੰਮੀ ਭੂਮਿਕਾ ਬੰਨ੍ਹਣ ਦੇ ਰੌਂ ਵਿਚ ਨਹੀਂ ਸੀ ਜਾਪਦਾ। ਸ਼ਾਇਦ ਮੁਲਾਕਾਤ ਤੋਂ ਬਾਅਦ ਭਾਈ ਸੁਰੈਣ ਸਿੰਘ ਪਾਸੋਂ ਕੋਈ ਆਸਵੰਦ ਉਤਰ ਨਾ ਮਿਲਿਆ ਹੋਵੇ।

"ਮੇਰੀ ਕੋਈ ਸਲਾਹ ਨਵੀਂ ਨਹੀਂ। ਮੈਨੂੰ ਜੋ ਕੁਝ ਪਤਾ ਸੀ ਪਹਿਲੇ ਦਿਨ ਹੀ ਤੁਹਾਨੂੰ ਦਸ ਚੁਕਾ ਹਾਂ। ਇਸ ਤੋਂ ਵੱਧ ਮੈਨੂੰ ਹੋਰ ਕੁਝ ਨਹੀਂ ਪਤਾ। ਤੁਸੀਂ ਆਪਣਾ ਸਮਾਂ ਖਰਾਬ ਨਾ ਕਰੋ।" ਬਾਬਾ ਜੀ ਗੱਲ ਖਤਮ ਕਰਨਾ ਚਾਹੁੰਦੇ ਸਨ। ਸੁੱਖਾ ਸਿੰਘ ਨੂੰ ਗੁੱਸਾ ਚੜ੍ਹ ਗਿਆ ਤੇ ਉਹ ਡਰਾਵੇ ਤੇ ਧਮਕੀਆਂ ਦਿੰਦਾ ਹੋਇਆ ਪੌੜੀਆਂ ਉਤਰ ਗਿਆ।

ਕੁਝ ਦਿਨ ਹੋਰ ਲੰਘ ਗਏ। ਇਕ ਦਿਨ ਪੰਜਾਬ ਦਾ ਲਾਟ ਮਿਸਟਰ ਉਡਵਾਇਰ ਦੌਰੇ ਉਤੇ ਮੁਲਤਾਨ ਆਇਆ ਹੋਇਆ, ਜੇਲ੍ਹ ਦਾ ਨਰੀਖਣ ਕਰਨ ਆ ਗਿਆ। ਜੇਲ੍ਹ ਦਾ ਚੱਕਰ ਲਾਉਣ ਤੋਂ ਬਾਅਦ ਉਹ ਇਕ ਥਾਂ ਦਰਬਾਰ ਲਾ ਕੇ ਬੈਠ ਗਿਆ। ਜੇਲ੍ਹਰ ਨੂੰ ਭੇਜ ਕੇ ਸਾਰੇ ਗਦਰੀ ਕੈਦੀ ਮੰਗਵਾ ਲਏ। ਉਨ੍ਹਾਂ ਨੂੰ ਇਕ ਕਤਾਰ ਵਿਚ ਖੜੇ ਕਰ ਕੇ ਕਹਿਣ ਲੱਗਾ, "ਤੁਹਾਡੇ ਵਿਚੋਂ ਜੋ ਕਹਿੰਦਾ ਏ ਕਿ ਪੰਜਾਬ ਸਾਡਾ ਹੈ, ਉਹ ਅੱਗੇ ਨਿਕਲ ਆਵੇ," ਸਾਰੇ ਗਦਰੀ ਕੈਦੀ ਇਕ ਇਕ ਕਦਮ ਅਗਾਂਹ ਪੁਟ ਕੇ ਖਲੋ ਗਏ। ਬਾਬਾ ਸੋਹਣ ਸਿੰਘ ਨੇ ਇਕ ਕਦਮ ਹੋਰ ਅਗਾਂਹ ਪੁਟਿਆ ਅਤੇ ਉੱਚੀ ਆਵਾਜ਼ ਨਾਲ ਕਹਿਣ ਲੱਗਾ, "ਸਿਰਫ ਪੰਜਾਬ ਹੀ ਨਹੀਂ, ਸਾਰਾ ਹਿੰਦੁਸਤਾਨ ਸਾਡਾ ਹੈ।" ਉਡਵਾਇਰ ਨੂੰ ਤਿੰਨੀਂ ਕਪੜੀਂ ਅੱਗ ਲੱਗ ਗਈ ਤੇ ਉਹ ਸੜਿਆ ਬਲਿਆ ਉਠ ਤੁਰਿਆ। ਕੁਝ ਦਿਨਾਂ ਪਿਛੋਂ ਬਾਬਾ ਜੀ ਨੂੰ ਲਾਹੌਰ ਭੇਜ ਦਿਤਾ ਗਿਆ।

ਪੰਜਾਬ ਵਿਚ ਗਦਰ ਲਹਿਰ ਫੇਲ੍ਹ ਹੋ ਚੁਕੀ ਸੀ। ਲਗਪਗ ਸਾਰੇ ਗਦਰੀ ਆਗੂ ਗਰਿਫਤਾਰ ਹੋ ਚੁਕੇ ਸਨ। ਉਨ੍ਹਾਂ ਉਤੇ ਮੁਕੱਦਮਾ ਚਲਾਉਣ ਲਈ ਸੈਂਟਰਲ ਜੇਲ੍ਹ ਵਿਚ ਸਪੈਸ਼ਲ ਅਦਾਲਤ ਬਣਾ ਦਿਤੀ ਗਈ। ਸਰਕਾਰ ਨੇ ਝੂਠੇ ਗਵਾਹ ਖੜੇ ਕਰ ਲਏ ਤੇ ਪਹਿਲੇ ਮੁਕੱਦਮੇ ਵਿਚ 24 ਆਦਮੀਆਂ ਨੂੰ ਫਾਂਸੀ, 27 ਨੂੰ ਉਮਰ ਕੈਦ ਅਤੇ 6 ਨੂੰ ਘੱਟ ਸਮੇਂ ਦੀ ਕੈਦ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ। ਬਾਬਾ ਸੋਹਣ ਸਿੰਘ ਨੂੰ ਫਾਂਸੀ ਦੀ ਸਜ਼ਾ ਦਿਤੀ ਗਈ। ਫਾਂਸੀ ਲੱਗਣ ਵਾਲੇ ਕੈਦੀਆਂ ਨੂੰ ਚੋਦਾਂ ਨੰਬਰ ਦੇ ਇਹਾਤੇ ਕੋਠੀ ਬੰਦ ਕਰ ਦਿਤਾ ਗਿਆ।

ਇਸ ਸਪੈਸ਼ਲ ਕੋਰਟ ਦੇ ਫੈਸਲੇ ਵਿਰੁੱਧ ਕਿਸੇ ਹੋਰ ਕਚਹਿਰੀ ਵਿਚ ਅਪੀਲ ਨਹੀਂ ਹੋ ਸਕਦੀ ਸੀ। ਜੇ ਕੋਈ ਰਾਹ ਸੀ ਤਾਂ ਉਹ ਕੇਵਲ ਵਾਇਸਰਾਇ ਅੱਗੇ ਰਹਿਮ ਦੀ ਅਪੀਲ ਹੀ ਸੀ। ਜੇਲ੍ਹ ਸੁਪ੍ਰਿਨਟੈਂਡੈਂਟ ਮਿਸਟਰ ਵਾਰਡ ਨੇ ਆਪਣਾ ਇਨਸਾਨੀ ਫਰਜ਼ ਸਮਝਦਿਆਂ ਹੋਇਆਂ ਜਾਂ ਸਰਕਾਰ ਵਲੋਂ ਆਈ ਕਿਸੇ ਹਦਾਇਤ ਅਨੁਸਾਰ, ਸਭ ਕੈਦੀਆਂ ਨੂੰ ਰਹਿਮ ਦੀਆਂ ਅਪੀਲਾਂ ਕਰਨ ਲਈ ਕਿਹਾ। ਸਭ ਨੇ ਨਾਂਹ ਕਰ ਦਿਤੀ। ਬਾਬਾ ਜੀ ਨੇ ਅਪੀਲ ਕਰਨ ਤੋਂ ਨਾਂਹ ਕਰਦਿਆਂ ਹੋਇਆਂ ਕਿਹਾ, "ਅਪੀਲ ਇਨਸਾਫ਼ ਦੇ ਮੁਕਾਬਲੇ ਹੁੰਦੀ ਹੈ, ਨਾ ਕਿ ਜ਼ੁਲਮ ਦੇ। ਜਿਸ ਸਰਕਾਰ ਨੇ ਜ਼ੁਲਮ ਕਰਨ ਤੇ ਲੱਕ ਬੱਧਾ ਹੈ ਉਸ ਪਾਸ ਅਪੀਲ ਕਰਨ ਦਾ ਕੀ ਲਾਭ!"

ਰਿਸ਼ਤੇਦਾਰਾਂ ਤੇ ਸਾਕਾਂ ਸਨਬੰਧੀਆਂ ਦੀਆਂ ਅੰਤਮ ਮੁਲਕਾਤਾਂ ਹੋ ਗਈਆਂ। ਫਾਂਸੀ ਵਾਲੇ

ਸਾਰੇ ਕੈਦੀਆਂ ਦੇ ਵਜ਼ਨ ਹੋ ਗਏ। ਸਵੇਰੇ ਫਾਂਸੀ ਲਟਕਣਾ ਸੀ। ਸਾਰੀ ਰਾਤ ਕੈਦੀਆਂ ਨੂੰ ਨੀਂਦ ਨਾ ਪਈ। ਨਾਲੋ ਨਾਲ ਕੋਠੀਆਂ ਵਿਚ ਬੰਦ ਇਕ ਦੂਜੇ ਨੂੰ ਆਵਾਜ਼ਾਂ ਮਾਰ ਮਾਰ ਗੱਲਾਂ ਕਰਦੇ ਰਹੇ। ਗਦਰ ਗੂੰਜਾਂ 'ਚੋਂ ਗਾ ਗਾ ਕਵਿਤਾਵਾਂ ਪੜ੍ਹਦੇ ਰਹੇ। ਸਾਰੀ ਰਾਤ ਕੌਮੀ ਗੀਤਾਂ ਦੀ ਛਹਿਬਰ ਲੱਗੀ ਰਹੀ। ਨਾ ਆਪ ਸੁੱਤੇ ਨਾ ਜੇਲ੍ਹ ਵਾਲਿਆਂ ਨੂੰ ਸੌਣ ਦਿਤਾ।

ਦਿਨ ਚੜ੍ਹਿਆ। ਸਭ ਕੈਦੀਆਂ ਦੀਆਂ ਅੱਖਾਂ ਕਿਸੇ ਆਉਣ ਵਾਲੇ ਦਾ ਰਾਹ ਤਕਦੀਆਂ। ਸਭ ਕੈਦੀਆਂ ਦੇ ਕੰਨ ਕਿਸੇ ਆਉਣ ਵਾਲੇ ਦੇ ਪੈਰਾਂ ਦੀ ਆਹਟ ਸੁਣਦੇ। ਅੰਤ, ਬਾਰਕਾਂ ਦੇ ਇਕ ਪਾਸਿਉਂ ਡਿਪਟੀ ਜੇਲ੍ਹਰ ਨਿਕਲਿਆ। ਉਸ ਆ ਕੇ ਦਰਵਾਜ਼ੇ ਖੁਲ੍ਹਵਾਏ ਤੇ ਕੈਦੀਆਂ ਦੀਆਂ ਉਤਸੁਕਤਾ ਭਰੀਆਂ ਨਜ਼ਰਾਂ ਵਿਚ ਤਕਦਾ ਹੋਇਆ ਕਹਿਣ ਲੱਗਾ, "ਰਾਤ ਦੇ ਦਸ ਵਜੇ ਉਤੋਂ ਹੁਕਮ ਆਇਆ ਹੈ ਕਿ ਫਾਂਸੀ ਅਜੇ ਰੋਕ ਦਿਉ।" ਕੈਦੀਆਂ ਨੂੰ ਸਮਝ ਨਾ ਆਈ ਕਿ ਰਾਤੋ ਰਾਤ ਕੀ ਹੋ ਗਿਆ ਹੈ। ਅਗਲੇ ਅਗਲੇਰੇ ਦਿਨ ਹੁਕਮ ਆ ਗਿਆ ਕਿ ਵਾਇਸਰਾਇ ਨੇ 24 ਵਿਚੋਂ 17 ਆਦਮੀਆਂ ਦੀ ਫਾਸੀ ਤੋੜ ਕੇ ਉਮਰ ਕੈਦ ਵਿਚ ਬਦਲ ਦਿਤੀ ਹੈ। ਬਾਬਾ ਸੋਹਣ ਸਿੰਘ ਉਨ੍ਹਾਂ ਵਿਚੋਂ ਇਕ ਸੀ।

ਸਰਕਾਰ ਨੇ ਬਹੁਤ ਸਾਰੇ ਗਦਰੀ ਕੈਦੀ ਕਾਲੇ ਪਾਣੀ (ਅੰਡੇਮਾਨ) ਭੇਜ ਦਿਤੇ। ਬਾਬਾ ਜੀ ਵੀ ਆਪਣੇ ਸਾਥੀਆਂ ਸਮੇਤ 10 ਦਸੰਬਰ 1915 ਨੂੰ ਸੈਲੂਲਰ ਜੇਲ੍ਹ ਅੰਡੇਮਾਨ ਵਿਚ ਪੁੱਜ ਗਏ। ਪੰਜਾਬੀ ਕੈਦੀਆਂ ਨੇ ਅਜੇ ਜੇਲ੍ਹ ਦੀ ਡਿਉਢੀ ਵਿਚ ਪੈਰ ਪਾਏ ਹੀ ਸਨ ਕਿ ਇਥੋਂ ਦਾ ਜ਼ਾਲਮ ਜੇਲ੍ਹਰ ਮਿਸਟਰ ਬੈਰੀ ਉਨ੍ਹਾਂ ਦੇ ਮੱਥੇ ਲੱਗਾ। ਕੈਦੀਆਂ ਨੂੰ ਵੇਖ ਕੇ ਉਹ ਸ਼ਰਾਰਤੀ ਹਾਸਾ ਹੱਸਿਆ ਤੇ ਕਹਿਣ ਲੱਗਾ, " ਰਾਜ ਲੇਨੇ ਵਾਲਾ ਲੋਗ, ਰਾਜ ਮਾਂਗਟਾ ਹੈ, ਰਾਜ ਨਹੀਂ ਹਮ ਕੋਹਲੂ ਡੇਗਾ।" ਇਉਂ ਕਹਿੰਦਾ ਹੋਇਆ ਉਹ ਖੁਲ੍ਹ ਕੇ ਹੱਸਿਆ ਤੇ ਫਿਰ ਜ਼ਰਾ ਕੁ ਰੁਕ ਕੇ ਨਵੇਂ ਕੈਦੀਆਂ ਨੂੰ ਨਸੀਹਤ ਕਰਦਾ ਹੋਇਆ ਆਖਣ ਲੱਗਾ, "ਡੇਖੋ ਬਾਬਾ, ਜੋ ਕੁਛ ਪੀਛੇ ਹੋ ਚੁੱਕਾ, ਸੋ ਹੋ ਚੁੱਕਾ। ਅਬ ਟੁਮ ਹਿੰਡੋਸਟਾਨ ਮੇਂ ਨਹੀਂ ਅੰਡੇਮਾਨ ਮੇਂ ਹੋ। ਅੱਛੇ ਅੱਛੇ ਰਹਿਨਾ।"

ਇਕ ਦਿਨ ਜੇਲ੍ਹ ਸੁਪ੍ਰਿਨਟੈਂਡੈਂਟ ਦਾ ਇਕ ਕੈਦੀ, ਮਾਸਟਰ ਚਤਰ ਸਿੰਘ ਨਾਲ ਬੋਲ ਬੁਲਾਰਾ ਹੋ ਗਿਆ ਤੇ ਇਸ ਦੀ ਸਜ਼ਾ ਵਜੋਂ ਉਸ ਨੂੰ ਅਣਮਿਥੇ ਸਮੇਂ ਲਈ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ। ਤਿੰਨ ਸਾਲ ਲੰਘ ਗਏ। ਚਤਰ ਸਿੰਘ ਦੀ ਸਿਹਤ ਦਿਨੋ ਦਿਨ ਕਮਜ਼ੋਰ ਹੁੰਦੀ ਗਈ। ਉਸ ਨੂੰ ਰੋਟੀ ਹਜ਼ਮ ਹੋਣੋਂ ਹਟ ਗਈ। ਕੇਵਲ ਚਾਵਲਾਂ ਦੀ ਪਿੱਛ ਉਤੇ ਹੀ ਗੁਜ਼ਾਰਾ ਸੀ। ਉਸ ਦੀ ਹਾਲਤ ਵੇਖ ਕੇ ਬਾਬਾ ਜੀ ਨੇ ਜੇਲ੍ਹ ਅਧਿਕਾਰੀਆ ਦਾ ਧਿਆਨ ਇਸ ਪਾਸੇ ਦਿਵਾਇਆ ਅਤੇ ਚਤਰ ਸਿੰਘ ਨੂੰ ਪਿੰਜਰੇ ਵਿਚੋਂ ਬਾਹਰ ਕੱਢਣ ਲਈ ਬੇਨਤੀ ਕੀਤੀ।

"ਤੂੰ ਆਪਣਾ ਫਿਕਰ ਕਰ, ਤੈਨੂੰ ਕਿਸੇ ਨਾਲ ਕੀ।" ਜੇਲ੍ਹ ਸੁਪ੍ਰਿਨਟੈਂਡੈਂਟ ਨੇ ਅਗੋਂ ਕਹਿ ਸੁਣਾਇਆ।

"ਮੈਂ ਉਸ ਦੀ ਇਹ ਹਾਲਤ ਵੇਖ ਨਹੀਂ ਸਕਦਾ", ਬਾਬਾ ਜੀ ਨੇ ਕਿਹਾ।

"ਉਹ ਆਪਣੀ ਕੀਤੀ ਭੁਗਤ ਰਿਹਾ ਹੈ। ਉਸ ਨੇ ਅਜਿਹਾ ਕੰਮ ਕੀਤਾ, ਤਾਂ ਹੀ ਸਜ਼ਾ ਮਿਲੀ," ਕਹਿ ਕੇ ਉਸ ਨੇ ਆਪਣੀ ਨੀਤ ਤੋਂ ਪਰਦਾ ਚੁਕ ਦਿਤਾ।

"ਸਜ਼ਾ ਦੀ ਵੀ ਕੋਈ ਹੱਦ ਹੁੰਦੀ ਹੈ, ਹੱਦ ਤੋਂ ਵਧੀ ਸਜ਼ਾ ਨੂੰ ਮੈਂ ਜ਼ੁਲਮ ਸਮਝਦਾ ਹਾਂ।" ਬਾਬਾ ਜੀ ਵਿਚ ਅੱਜ ਗੱਲ ਕਰਨ ਦੀ ਦਲੇਰੀ ਅੱਗ ਨਾਲੋਂ ਵਧੇਰੇ ਸੀ।

'ਜ਼ੁਲਮ' ਸ਼ਬਦ ਸੁਣ ਕੇ ਸੁਪ੍ਰਿਨਟੈਂਡੈਂਟ ਨੂੰ ਅੱਗ ਲੱਗ ਗਈ ਤੇ "ਚੰਗਾ, ਫਿਰ ਤੂੰ ਵੀ ਰੋ ਬਹਿ ਕੇ," ਕਹਿੰਦਾ ਹੋਇਆ ਗੁੱਸੇ ਨਾਲ ਭਰਿਆ ਪੀਤਾ ਤੁਰ ਗਿਆ। ਬਾਬਾ ਜੀ ਨੇ ਭੁੱਖ ਹੜਤਾਲ ਕਰ ਦਿਤੀ। ਹੌਲੀ ਹੌਲੀ ਉਨ੍ਹਾਂ ਨਾਲ ਕਈ ਹੋਰ ਸਾਥੀ ਵੀ ਸ਼ਾਮਲ ਹੋ ਗਏ। ਅੰਤ ਜੇਲ੍ਹ ਅਧਿਕਾਰੀਆਂ ਨੂੰ ਝੁਕਣਾ ਪਿਆ ਤੇ ਮਾਸਟਰ ਚਤਰ ਸਿੰਘ ਨੂੰ ਪਿੰਜਰੇ ਵਿਚੋਂ ਕੱਢ ਕੇ ਪ੍ਰੈਸ ਦੇ ਕੰਮ ਉਤੇ ਲਾ ਦਿਤਾ।

ਜਲ੍ਹਿਆਂਵਾਲੇ ਬਾਗ ਦੇ ਸਾਕੇ ਅਤੇ ਮਾਰਸ਼ਲ ਲਾਅ ਦੇ ਜ਼ੁਲਮਾਂ ਨੇ ਲੋਕਾਂ ਵਿਚ ਜਾਗਰਤ ਲੈ ਆਂਦੀ। ਜਲਸਿਆਂ ਜਲੂਸਾਂ ਅਤੇ ਅਖਬਾਰਾਂ ਰਾਹੀਂ ਸਰਕਾਰੀ ਨੀਤੀ ਦੀ ਕਰੜੀ ਪੜਚੋਲ ਹੋਣ ਲੱਗ ਪਈ। ਕਾਲੇਪਾਣੀ ਜੇਲ੍ਹ ਦੇ ਜ਼ੁਲਮ ਲੋਕਾਂ ਦੀਆਂ ਅੱਖਾਂ ਸਾਹਮਣੇ ਆਏ। ਲੋਕ ਰਾਇ ਦੇ ਅਧੀਨ ਮਜਬੂਰ ਹੋ ਕੇ ਸਰਕਾਰ ਨੇ ਕਾਲੇਪਾਣੀ ਦੀ ਜੇਲ੍ਹ ਰਾਜਸੀ ਕੈਦੀਆਂ ਲਈ ਬੰਦ ਕਰ ਦਿਤੀ। 1921 ਦੇ ਅੰਤ ਤਕ ਸਾਰੇ ਗਦਰੀ ਕੈਦੀਆਂ ਨੂੰ ਭਾਰਤ ਦੀਆਂ ਵੱਖ ਵੱਖ ਜੇਲ੍ਹਾਂ ਵਿਚ ਭੇਜ ਦਿਤਾ ਗਿਆ। ਬਾਬਾ ਸੋਹਣ ਸਿੰਘ ਦਾ ਅੰਨ ਜਲ ਕੋਇਮਬੇਟੋਰ (ਮਦਰਾਸ) ਜੇਲ੍ਹ ਦਾ ਹੋ ਗਿਆ। ਸਰਦਾਰ ਜਵਾਲਾ ਸਿੰਘ, ਭਾਈ ਹਰੀ ਸਿੰਘ ਕੱਕੜ ਅਤੇ ਭਾਈ ਚੂਹੜ ਸਿੰਘ ਇਨ੍ਹਾਂ ਦੇ ਨਾਲ ਸਨ।

ਡੇਢ ਕੁ ਸਾਲ ਕੋਇਮਬੇਟੋਰ ਜੇਲ੍ਹ ਵਿਚ ਬਤੀਤ ਹੋਇਆ ਪਰੰਤੂ ਭੁੱਖੇ ਮੋਪਲਾ ਬੱਚਿਆਂ ਨੂੰ ਆਪਣੇ ਰਾਸ਼ਨ ਵਿਚੋਂ ਰੋਟੀ ਖੁਆਉਣ ਦੇ ਦੋਸ਼ ਵਿਚ ਆਪ ਨੂੰ ਯਰਵਾਦਾ ਜੇਲ੍ਹ ਵਿਚ ਬਦਲ ਦਿਤਾ ਗਿਆ। ਇਥੇ ਪਹੁੰਚਦਿਆਂ ਹੀ ਜੇਲ੍ਹ ਅਧਿਕਾਰੀਆਂ ਨਾਲ ਮੋਰਚਾ ਲੱਗ ਗਿਆ। ਜੇਲ੍ਹ ਨੇਮਾਂ ਅਨੁਸਾਰ ਆਪ ਨੂੰ ਪਗੜੀ ਅਤੇ ਕਛਹਿਰਾ ਉਤਾਰਨ ਦਾ ਹੁਕਮ ਮਿਲ ਗਿਆ। ਆਪ ਨੇ ਬਥੇਰਾ ਕਿਹਾ ਕਿ ਸਿੱਖ ਕੈਦੀਆਂ ਨੂੰ ਪੱਗ ਬੰਨ੍ਹਣ ਅਤੇ ਕਛਹਿਰਾ ਪਾਉਣ ਦੀ ਖੁਲ੍ਹ ਹੈ, ਪਰ ਸੁਪ੍ਰਿਨਟੈਂਡੈਂਟ ਨਾ ਮੰਨਿਆ। ਉਸ ਨੇ ਗੋਰਾ ਗਾਰਦ ਮੰਗਵਾ ਕੇ ਜ਼ਬਰਦਸਤੀ ਕਪੜੇ ਲੁਹਾ ਦਿਤੇ। ਕਪੜੇ ਤਾਂ ਲੱਥ ਗਏ ਪਰ ਆਪ ਨੇ ਟੋਪੀ ਅਤੇ ਹੋਰ ਕਪੜੇ ਪਹਿਨਣੋਂ ਨਾਂਹ ਕਰ ਦਿਤੀ। ਨੰਗੇ ਤਨ ਕੰਬਲ ਵਲੇਟ ਕੇ ਬੈਠ ਗਏ ਤੇ ਭੁੱਖ ਹੜਤਾਲ ਕਰ ਦਿਤੀ।

ਕੁਝ ਦਿਨਾਂ ਬਾਅਦ ਭਾਈ ਕੇਸਰ ਸਿੰਘ ਠੱਠਗੜ੍ਹ, ਭਾਈ ਪਰਮਾ ਨੰਦ ਝਾਂਸੀ, ਪੰਡਤ ਹਿਰਦੇ ਰਾਮ ਆਦਿ ਤੇਰਾਂ ਗਦਰੀ ਕੈਦੀ ਹੋਰ, ਦੂਜੀਆਂ ਜੇਲ੍ਹਾਂ ਵਿਚੋਂ ਬਦਲ ਕੇ ਇਥੇ ਆ ਗਏ। ਉਨ੍ਹਾਂ ਨਾਲ ਵੀ ਜੇਲ੍ਹ ਵਾਲਿਆਂ ਨੇ ਉਹੋ ਸਲੂਕ ਕੀਤਾ। ਸਭ ਨੇ ਭੁੱਖ ਹੜਤਾਲ ਕਰ ਦਿਤੀ। ਬਾਬਾ ਜੀ ਨੇ ਭਾਈ ਪਰਮਾ ਨੰਦ ਅਤੇ ਪੰਡਤ ਹਿਰਦੇ ਰਾਮ ਨੂੰ ਬਥੇਰਾ ਕਿਹਾ ਕਿ ਤੁਹਾਡੇ ਲਈ ਪੱਗ ਬੰਨ੍ਹਣੀ ਤੇ ਕਛਹਿਰਾ ਪਾਉਣਾ ਜ਼ਰੂਰੀ ਨਹੀਂ, ਤੁਸੀਂ ਤਾਂ ਟੋਪੀ ਵੀ ਪਾ ਸਕਦੇ ਹੋ। ਤੁਸੀਂ ਕਾਹਨੂੰ ਭੁੱਖ ਹੜਤਾਲ ਕਰ ਕੇ ਆਪਣੀ ਜਾਨ ਨੂੰ ਕਸ਼ਟ ਦਿੰਦੇ ਹੋ, ਪਰ ਉਹ ਨਾ ਮੰਨੇ। ਆਪਣੇ ਸਾਥੀਆਂ ਨਾਲ ਸਨੇਹ ਭਾਵਨਾ ਰਖਦਿਆਂ ਹੋਇਆਂ ਉਨ੍ਹਾਂ ਨੇ 'ਇਕੱਠੇ ਜੀਣ ਅਤੇ ਇਕੱਠੇ ਮਰਨ' ਨੂੰ ਆਪਣਾ ਉਦੇਸ਼ ਬਣਾ ਲਿਆ।

ਇਹਨਾਂ ਦਿਨਾਂ ਵਿਚ ਹੀ ਇਕ ਸਿਖ ਸਿਪਾਹੀ, ਜੋ ਕਿਸੇ ਦੋਸ਼ ਵਿਚ ਤਿੰਨ ਮਹੀਨੇ ਦੀ ਕੈਦ ਕੱਟਣ ਇਥੇ ਆਇਆ ਸੀ, ਰਿਹਾ ਹੋ ਕੇ ਵਾਪਸ ਪੰਜਾਬ ਗਿਆ। ਉਸ ਨੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਵਿਚ ਪੁੱਜ ਕੇ ਯਰਵਾਦਾ ਜੇਲ੍ਹ ਦੇ ਭੁੱਖ ਹੜਤਾਲੀਆਂ ਦੀ ਸਾਰੀ ਵਾਰਤਾ ਸੁਣਾਈ। ਸ਼ਰੋਮਣੀ ਕਮੇਟੀ ਨੇ ਤੁਰੰਤ ਪੰਜਾਬ ਗਵਰਨਰ ਦਾ ਧਿਆਨ ਇਸ ਪਾਸੇ ਦਿਵਾਇਆ।

ਪੰਜਾਬ ਗਵਰਨਰ ਨੇ ਬੰਬਈ ਸਰਕਾਰ ਨੂੰ ਲਿਖਿਆ ਤੇ ਪੂਰੇ ਇਕ ਮਹੀਨੇ ਦੀ ਭੁੱਖ ਹੜਤਾਲ ਤੋਂ ਬਾਅਦ ਬਾਬਾ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਪਗੜੀਆਂ ਅਤੇ ਕਛਹਿਰੇ ਪਹਿਨਣ ਦੀ ਖੁਲ੍ਹ ਹੋ ਗਈ।

1927 ਦੇ ਅੰਤ ਵਿਚ ਆਪ ਨੂੰ ਸੈਂਟਰਲ ਜੇਲ੍ਹ ਲਾਹੌਰ ਭੇਜ ਦਿਤਾ ਗਿਆ। ਸੈਂਟਰਲ ਜੇਲ੍ਹ ਵਿਚ ਪੁੱਜ ਕੇ ਮੁੜ ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ। ਜਿਸ ਥਾਂ ਕਰਤਾਰ ਸਿੰਘ ਸਰਾਭਾ ਅਤੇ ਹੋਰ ਗਦਰੀਆਂ ਨੂੰ ਫਾਂਸੀ ਲਾਇਆ ਗਿਆ ਸੀ, ਉਸ ਥਾਂ ਉਤੇ ਸ਼ਰਧਾ ਦੇ ਫੁੱਲ ਚੜ੍ਹਾਏ। ਚਿਰਾਂ ਦੇ ਵਿਛੜੇ ਹੋਏ ਹੋਰ ਕਈ ਗਦਰੀ ਸਾਥੀ ਇਸ ਜੇਲ੍ਹ ਵਿਚ ਮਿਲ ਪਏ ਤੇ ਦਿਨ ਸੋਹਣੇ ਬਤੀਤ ਹੋਣ ਲੱਗੇ।

ਇਸ ਜੇਲ੍ਹ ਵਿਚ ਇਕ ਗੱਲ ਬਾਬਾ ਜੀ ਨੂੰ ਬਹੁਤ ਰੜਕਣ ਲੱਗ ਪਈ। ਉਹ ਸੀ ਉੱਚ ਜਾਤੀ ਵਾਲਿਆਂ ਦਾ ਨੀਵੀਂ ਜਾਤੀ ਨਾਲੋਂ ਵਿਤਕਰਾ ਕਰਨਾ। ਜੇਲ੍ਹ ਵਿਚ ਸਭ ਜਾਤੀਆਂ ਨਾਲ ਸੰਬੰਧਤ ਕੈਦੀ ਸਨ। ਲੰਗਰ ਛਕਣ ਸਮੇਂ ਜੱਟਾਂ ਜ਼ਿਮੀਂਦਾਰਾਂ ਦੀ ਵਖਰੀ ਪੰਗਤ ਲਗਦੀ ਸੀ ਤੇ ਮਜ਼ੁਬੀ ਸਿੱਖਾਂ ਤੇ ਦੂਜੇ ਹਰੀਜਨਾਂ ਦੀ ਵਖਰੀ। ਇਹ ਗੱਲ ਫਰੰਗੀ ਦੀ ਰਾਜਨੀਤੀ ਨੂੰ ਵੀ ਰਾਸ ਆਉਂਦੀ ਸੀ। ਇਸ ਲਈ ਜੇਲ੍ਹ ਅਧਿਕਾਰੀ ਵੀ ਇਨ੍ਹਾਂ ਲੀਹਾਂ ਦੇ ਧਾਰਨੀ ਹੋਏ ਹੋਏ ਸਨ। ਗਦਰ ਪਾਰਟੀ ਨੇ ਕਦੇ ਵੀ ਅਜਿਹਾ ਵਿਤਕਰਾ ਨਹੀਂ ਸੀ ਰਖਿਆ। ਯੁਗੰਤਰ ਆਸ਼ਰਮ ਅਮਰੀਕਾ ਵਿਚ ਅਤੇ ਇਥੇ ਆ ਕੇ ਸਾਰੇ ਗਦਰੀ ਵਰਕਰ, ਬੇਸ਼ਕ ਉਹ ਕਿਸੇ ਜਾਤੀ ਜਾਂ ਧਰਮ ਨਾਲ ਸੰਬੰਧਤ ਹੋਣ, ਇਕੋ ਲੰਗਰ ਵਿਚ ਰੋਟੀ ਖਾਂਦੇ ਸਨ। ਸੁਚ ਭਿੱਟ ਦਾ ਕਿਸੇ ਨੂੰ ਵੀ ਕੋਈ ਚਿਤ ਚੇਤਾ ਨਹੀਂ ਸੀ। ਬਾਬਾ ਜੀ ਨੂੰ ਇਹ ਗੱਲ ਬੜੀ ਅਜੀਬ ਜਿਹੀ ਲੱਗੀ ਤੇ ਉਨ੍ਹਾਂ ਨੇ ਆਪਣੇ ਸਾਥੀਆਂ ਅਤੇ ਹੋਰ ਕੈਦੀਆਂ ਦਾ ਧਿਆਨ ਇਸ ਪਾਸੇ ਦਿਵਾਇਆ। ਜੇਲ੍ਹ ਅਧਿਕਾਰੀਆਂ ਨੂੰ ਵੀ ਬੇਨਤੀ ਕੀਤੀ ਗਈ। ਜਦ ਕਹਿਣ ਸੁਣਨ ਨਾਲ ਛੂਤ ਛਾਤ ਖਤਮ ਨਾ ਹੋਈ ਤਾਂ ਉਨ੍ਹਾਂ ਨੇ ਭੁੱਖ ਹੜਤਾਲ ਕਰ ਦਿਤੀ। ਪੰਦਰਾਂ ਕੁ ਦਿਨਾਂ ਬਾਅਦ ਨੀਵੀਆਂ ਜਾਤੀਆਂ ਵਾਲਿਆਂ ਨੂੰ ਭੀ ਬਰਾਬਰ ਦੇ ਹੱਕ ਮਿਲ ਗਏ ਤੇ ਉਨ੍ਹਾਂ ਨੇ ਖੁਸ਼ੀ ਖੁਸ਼ੀ ਹੜਤਾਲ ਤੋੜ ਦਿਤੀ।

ਇਨ੍ਹਾਂ ਦਿਨਾਂ ਵਿਚ ਪਰਸਿਧ ਦੇਸ਼ ਭਗਤ ਸਰਦਾਰ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਰਾਜਸੀ ਕੈਦੀਆਂ ਦੀਆਂ ਮੰਗਾਂ ਬਾਰੇ ਭੁੱਖ ਹੜਤਾਲ ਕਰ ਦਿਤੀ। ਦੋ ਕੁ ਹਫਤੇ ਤਾਂ ਬਾਬਾ ਜੀ ਚੁੱਪ ਰਹਿ ਕੇ ਨੌਜਵਾਨਾਂ ਦੀ ਭੁਖ ਹੜਤਾਲ ਦਾ ਰੰਗ ਵੇਖਦੇ ਰਹੇ ਪਰੰਤੂ ਜਦ ਜੇਤਨ ਦਾਸ ਦੀ ਹਾਲਤ ਵਧੇਰੇ ਗੰਭੀਰ ਹੋ ਗਈ ਤਾਂ ਆਪ ਨੇ ਵੀ ਹਮਦਰਦੀ ਵਜੋਂ ਭੁੱਖ ਹੜਤਾਲ ਕਰ ਦਿਤੀ। ਭਗਤ ਸਿੰਘ ਨੇ ਬਥੇਰਾ ਕਿਹਾ ਕਿ ਤੁਸੀਂ ਹੁਣੇ ਹੀ ਕਾਲੇਪਾਣੀ ਦਾ ਨਰਕ ਭੋਗ ਕੇ ਆਏ ਹੋ। ਜੇਲ੍ਹਾਂ ਦੇ ਤਸੀਹੇ ਅਤੇ ਉਤੋੜਤੀ ਭੁੱਖ ਹੜਤਾਲਾਂ ਕਾਰਨ ਤੁਹਾਡੀ ਸਿਹਤ ਕਾਫ਼ੀ ਕਮਜ਼ੋਰ ਹੋ ਚੁਕੀ ਹੈ, ਤੁਸੀਂ ਭੁੱਖ ਹੜਤਾਲ ਨਾ ਕਰੋ, ਪਰੰਤੂ ਉਨ੍ਹਾਂ ਨੇ ਇਕ ਨਾ ਸੁਣੀ ਤੇ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਹੱਕੀ ਮੰਗਾਂ ਦੀ ਪਰੋੜਤਾ ਕਰਦੇ ਹੋਏ ਡਟੇ ਰਹੇ। ਆਖਰ ਸਰਕਾਰ ਝੁਕ ਗਈ ਤੇ ਭੁੱਖ ਹੜਤਾਲ ਖੁਲ੍ਹ ਗਈ।

ਬਾਬਾ ਜੀ ਨੂੰ ਉਮਰ ਕੈਦ ਹੋਈ ਸੀ ਜੋ ਕਟ ਕਟਾ ਕੇ ਚੌਦਾਂ ਸਾਲ ਬਣਦੀ ਸੀ ਪਰੰਤੂ ਉਨ੍ਹਾਂ ਨੂੰ ਜੇਲ੍ਹ ਵਿਚ ਪਿਆਂ ਪੰਦਰਾਂ ਸਾਲ ਤੋਂ ਵਧੀਕ ਸਮਾਂ ਹੋ ਗਿਆ ਸੀ। ਉਨ੍ਹਾਂ ਨੇ ਜੇਲ੍ਹ

ਸੁਪ੍ਰਿਨਟੈਂਡੈਂਟ ਰਾਹੀਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਇਆ ਤੇ ਆਪਣੀ ਰਿਹਾਈ ਦੀ ਮੰਗ ਕੀਤੀ। ਸਰਕਾਰ ਨੇ ਆਪਦੀ ਚਿੱਠੀ ਵੱਲ ਕੋਈ ਧਿਆਨ ਨਾ ਦਿਤਾ। ਆਪ ਭਲੀ ਪਰਕਾਰ ਜਾਣਦੇ ਸਨ ਕਿ ਨੌਕਰਸ਼ਾਹੀ ਦੇ ਕੰਨ ਬੋਲੇ ਹਨ ਤੇ ਉਸਨੂੰ ਮਾੜੀ ਮੋਟੀ ਆਵਾਜ਼ ਸੁਣਾਈ ਨਹੀਂ ਦਿੰਦੀ। ਉਨ੍ਹਾਂ ਨੇ ਅਪਰੈਲ 1930 ਵਿਚ ਇਕ ਚਿੱਠੀ ਰਾਹੀਂ ਸਰਕਾਰ ਨੂੰ ਫਿਰ ਸੂਚਿਤ ਕੀਤਾ ਕਿ ਮੈਂ ਅੱਜ ਤੋਂ ਜੇਲ੍ਹ ਦੀ ਦਾਲ ਰੋਟੀ ਖਾਣੀ ਛਡ ਦਿਤੀ ਹੈ ਤੇ ਭੁਖ ਹੜਤਾਲ ਉਤੇ ਹਾਂ। ਮੇਰੀ ਇਹ ਭੁੱਖ ਹੜਤਾਲ ਉਦੋਂ ਤਕ ਕਾਇਮ ਰਹੇਗੀ ਜਦ ਤਕ ਮੇਰੀ ਰਿਹਾਈ ਨਹੀਂ ਹੋ ਜਾਂਦੀ। ਇਕ ਦੋ ਵੇਰ ਜੇਲ੍ਹ ਸੁਪ੍ਰਿਨਟੈਂਡੈਂਟ ਨੇ ਸਰਸਰੀ ਤੋਰ ਤੇ ਬਾਬਾ ਜੀ ਨੂੰ ਭੁੱਖ ਹੜਤਾਲ ਤੋੜਨ ਵਾਸਤੇ ਅਪੀਲ ਕੀਤੀ ਪਰ ਉਹ ਆਪਣੇ ਦਰਿੜ ਫੈਸਲੇ ਉਤੇ ਡਟੇ ਰਹੇ। ਹਾਲਤ ਵਧੇਰੇ ਖਰਾਬ ਹੋਣ ਕਾਰਨ ਆਪ ਨੂੰ ਮਿਉ ਹਸਪਤਾਲ ਭੇਜ ਦਿਤਾ ਗਿਆ।

ਆਪ ਨੂੰ ਹਸਪਤਾਲ ਵਿਚ ਗਿਆਂ ਅਜੇ ਥੋੜ੍ਹੇ ਹੀ ਦਿਨ ਹੋਏ ਸਨ ਕਿ ਇਕ ਦਿਨ ਜੇਲ੍ਹ ਸੁਪ੍ਰਿਨਟੈਂਡੈਂਟ ਆਪਦੀ ਰਿਹਾਈ ਦਾ ਹੁਕਮ ਲੈ ਕੇ ਆਇਆ। ਬਾਬਾ ਜੀ ਨੇ ਕਿਸੇ ਸ਼ਰਤ ਉਤੇ ਰਿਹਾ ਹੋਣ ਤੋਂ ਨਾਂਹ ਕਰ ਦਿਤੀ। ਅੰਤ ਸਰਕਾਰ ਨੂੰ ਝੁਕਣਾ ਪਿਆ ਤੇ ਆਪ ਨੂੰ ਜੁਲਾਈ 1930 ਵਿਚ ਬਿਨਾਂ ਸ਼ਰਤ ਰਿਹਾ ਕਰ ਦਿਤਾ ਗਿਆ।

ਦੇਸ਼ ਭਰ ਵਿਚ ਸੁਤੰਤਰਤਾ ਸੰਗਰਾਮ ਨਾਲ ਸੰਬੰਧਤ ਅਜੇ ਬਹੁਤ ਸਾਰੇ ਦੇਸ਼ ਭਗਤ ਜੇਲ੍ਹ ਵਿਚ ਕੈਦ ਸਨ। ਰਿਹਾ ਹੋ ਚੁੱਕੇ ਦੇਸ਼ ਭਗਤਾਂ ਨੇ 'ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ' ਬਣਾ ਕੇ ਅਜਿਹੇ ਦੇਸ਼ ਭਗਤਾਂ ਦੇ ਪਰਵਾਰਾਂ ਨੂੰ ਮਾਇਕ ਸਹਾਇਤਾ ਦੇਣ ਦਾ ਪਰੋਗਰਾਮ ਬਣਾਇਆ। ਬਾਬਾ ਸੋਹਣ ਸਿੰਘ ਬਾਰਾਂ ਅਜੇਹੇ ਲੋੜਵੰਦ ਬੱਚਿਆਂ ਨੂੰ ਆਪਣੇ ਪਾਸ ਪਿੰਡ ਲੈ ਆਏ ਤੇ 'ਕਿਰਤੀ ਕਿਸਾਨ ਆਸ਼ਰਮ' ਖੋਲ੍ਹ ਕੇ ਉਨ੍ਹਾਂ ਦੀ ਪਾਲਣਾ ਪੋਸਣਾ ਅਤੇ ਪੜ੍ਹਾਈ ਦਾ ਪਰਬੰਧ ਕੀਤਾ।

ਰਿਹਾ ਹੋਣ ਤੋਂ ਬਾਅਦ ਬਾਬਾ ਜੀ ਕਾਂਗਰਸ ਲਹਿਰ ਅਤੇ ਕਿਰਤੀ ਕਿਸਾਨ ਲਹਿਰ ਵਿਚ ਕੰਮ ਕਰਨ ਲਗ ਪਏ ਅਤੇ ਦੋ ਵੇਰ ਛੇ ਛੇ ਮਹੀਨੇ ਦੀ ਫਿਰ ਜੇਲ੍ਹ ਕੱਟੀ। ਸਤੰਬਰ 1939 ਵਿਚ ਦੂਜਾ ਸੰਸਾਰ ਜੁੱਧ ਸ਼ੁਰੂ ਹੋ ਗਿਆ। ਇਸ ਵੇਰ ਕਾਂਗਰਸ ਅੰਗਰੇਜ਼ ਦੀ ਮਦਦ ਕਰਨ ਦੇ ਰੌਂਅ ਵਿਚ ਨਹੀਂ ਸੀ। ਲੜਾਈ ਲਗਦਿਆਂ ਹੀ ਸਰਕਾਰ ਨੇ ਇਨਕਲਾਬੀ ਆਗੂ ਚੁਣ ਚੁਣ ਕੇ ਜੇਲ੍ਹਾਂ ਵਿਚ ਡੱਕ ਦਿਤੇ। ਬਾਬਾ ਜੀ ਨੂੰ ਵੀ ਗਰਿਫ਼ਤਾਰ ਕਰ ਲਿਆ ਗਿਆ ਤੇ ਆਪ ਲਗ ਪਗ ਤਿੰਨ ਸਾਲ ਦਿਉਲਾਲੀ ਜੇਲ੍ਹ ਵਿਚ ਨਜ਼ਰਬੰਦ ਰਹੇ।

ਅਗੱਸਤ 1947 ਵਿਚ ਦੇਸ਼ ਦੀ ਵੰਡ ਸਮੇਂ ਫਿਰਕੂ ਫਸਾਦ ਸ਼ੁਰੂ ਹੋ ਗਏ। ਗੋਰਾ ਨੌਕਰਸ਼ਾਹੀ ਦੇ ਕਾਰਿੰਦੇ ਲੱਗੀ ਹੋਈ ਅੱਗ ਨੂੰ ਵਿਚੋਂ ਵਿਚ ਭੜਕਾਉਣ ਦਾ ਜਤਨ ਕਰਦੇ। ਬਾਬਾ ਜੀ ਆਪਣੀ ਜਾਨ ਖਤਰੇ ਵਿਚ ਪਾ ਕੇ ਇਰਦ ਗਿਰਦ ਪਿੰਡਾਂ ਦਾ ਦੌਰਾ ਕਰਦੇ ਰਹੇ ਤੇ ਮੁਸਲਮਾਨ ਪਰਵਾਰਾਂ ਨੂੰ ਸਹੀ ਸਲਾਮਤ ਪਾਕਿਸਤਾਨ ਭੇਜਣ ਵਿਚ ਸਹਾਇਤਾ ਕਰਦੇ ਰਹੇ। ਆਪਦੇ ਜਤਨਾਂ ਦਾ ਸਦਕਾ ਆਪ ਦੇ ਇਲਾਕੇ ਵਿਚ ਮੁਸਲਮਾਨ ਵਸੋਂ ਦਾ ਬਹੁਤ ਘਟ ਨੁਕਸਾਨ ਹੋਇਆ।

ਆਜ਼ਾਦੀ ਤੋਂ ਪਿਛੋਂ ਦੇਸ਼ ਦੀ ਵਾਗਡੋਰ ਕਾਂਗਰਸ ਦੇ ਹੱਥਾਂ ਵਿਚ ਆ ਗਈ, ਪਰੰਤੂ ਕਾਂਗਰਸ ਹੁਣ ਪਹਿਲਾਂ ਵਾਲੀ ਕਾਂਗਰਸ ਨਹੀਂ ਸੀ ਰਹੀ। ਖੁਸ਼ਾਮਦ, ਟੱਬਰਪਾਲੂ ਰੁਚੀ, ਵੱਢੀ

ਤੇ ਭਰਿਸ਼ਟਾਚਾਰ ਵਧ ਗਿਆ। ਉਹ ਸਾਰੇ ਸਰਮਾਏਦਾਰ ਤੇ ਟੋਡੀ, ਜਿਹੜੇ ਕਦੀ ਅੰਗਰੇਜ਼ ਦੇ ਝੋਲੀਚੁਕ ਹੁੰਦੇ ਸਨ, ਹੁਣ ਖੱਦਰ ਦੇ ਬਾਣੇ ਪਾ ਕੇ ਅੱਗੇ ਆ ਗਏ। ਗਰੀਬ ਤੇ ਮਾੜੇ ਦੀ ਕੋਈ ਸੁਣਵਾਈ ਨਾ ਰਹੀ। ਬਾਬਾ ਜੀ ਦੀ ਸਮਾਜਵਾਦੀ ਵਿਚਾਰਧਾਰਾ ਦਿਨੋ ਦਿਨ ਪਰਬਲ ਹੁੰਦੀ ਗਈ ਤੇ ਆਪ ਦੇਸ਼ ਦੀ ਕਮਿਊਨਿਸਟ ਪਾਰਟੀ ਨਾਲ ਸੁਰ ਮੇਲਣ ਲੱਗ ਪਏ। ਰਾਜਸੀ ਮਤ ਭੇਦਾਂ ਦੇ ਕਾਰਨ ਹੋਰਨਾਂ ਕਮਿਊਨਿਸਟ ਵਰਕਰਾਂ ਦੇ ਨਾਲ ਆਪ ਨੂੰ ਵੀ ਮਾਰਚ 1948 ਦੇ ਸ਼ੁਰੂ ਵਿਚ ਕਿਰਤੀ ਕਿਸਾਨ ਆਸ਼ਰਮ ਵਿਚ ਬੈਠਿਆਂ ਨੂੰ ਆ ਫੜਿਆ ਤੇ ਯੋਲ ਕੈਂਪ ਜੇਲ੍ਹ ਵਿਚ ਨਜ਼ਰਬੰਦ ਕਰ ਦਿਤਾ। ਉਨ੍ਹਾਂ ਉਤੇ, ਦੇਸ਼ ਦੀ ਕੋਮੀ ਸਰਕਾਰ ਨੇ ਕੀ ਦੋਸ਼ ਥੱਪਿਆ ਹੈ? ਇਸ ਦਾ ਕੋਈ ਪਤਾ ਨਾ ਲੱਗਾ। ਉਨ੍ਹਾਂ ਨੇ ਪੁਲਸ ਵਾਲਿਆਂ ਤੋਂ ਵੀ ਪੁਛਿਆ ਤੇ ਜੇਲ੍ਹ ਹਾਕਮਾਂ ਪਾਸੋਂ ਵੀ, ਸਭ ਪਾਸੇ ਚੁਪ ਵਰਤੀ ਹੋਈ ਸੀ।

ਜੇਲ੍ਹ ਅਧਿਕਾਰੀਆਂ ਦਾ ਵਰਤਾਉ ਬਹੁਤ ਰੁੱਖਾ ਸੀ। ਨਾ ਕੋਈ ਕਿਤਾਬ ਅਤੇ ਨਾ ਹੀ ਕੋਈ ਅਖਬਾਰ ਪੜ੍ਹਨ ਲਈ ਮਿਲਦੀ ਸੀ। ਰੋਟੀ ਅੰਗਰੇਜ਼ੀ ਰਾਜ ਵੇਲੇ ਦੀ ਜੇਲ੍ਹ ਨਾਲੋਂ ਵੀ ਘਟੀਆ ਸੀ। ਬਾਬਾ ਜੀ ਨੂੰ ਆਪਣੀ ਕੌਮੀ ਸਰਕਾਰ ਉਤੇ ਬੜਾ ਹਿਰਖ ਆਇਆ ਤੇ ਉਨ੍ਹਾਂ ਨੇ ਜੇਲ੍ਹ ਵਿਚ ਹੀ ਭੁੱਖ ਹੜਤਾਲ ਕਰ ਦਿਤੀ। ਦੋ ਤਿੰਨ ਹਫਤੇ ਲੰਘ ਗਏ। ਹਾਲਤ ਖਰਾਬ ਹੋ ਗਈ। ਅੱਸੀ ਸਾਲ ਦੀ ਬਿਰਧ ਅਵਸਥਾ ਵਾਲਾ ਦੇਸ਼ ਭਗਤ ਭੁੱਖ ਹੜਤਾਲ ਰਖੀ ਬੈਠਾ ਸੀ ਤੇ ਪੰਜਾਬ ਸਰਕਾਰ ਟੱਸ ਤੋਂ ਮੱਸ ਨਹੀਂ ਸੀ ਹੋ ਰਹੀ। ਉਨ੍ਹਾਂ ਦੇ ਪੁਰਾਣੇ ਸਾਥੀ ਸੰਤ ਵਿਸਾਖਾ ਸਿੰਘ ਦਿੱਲੀ ਜਾ ਕੇ ਪੰਡਤ ਜਵਾਹਰ ਲਾਲ ਜੀ ਨੂੰ ਮਿਲੇ ਅਤੇ ਸਾਰਾ ਹਾਲ ਦਸਦਿਆਂ ਹੋਇਆਂ ਕਹਿਣ ਲੱਗੇ, "ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਖਾਤਰ ਆਪਣਾ ਸਭ ਕੁਝ ਵਾਰ ਦਿਤਾ, ਜਿਨ੍ਹਾਂ ਨੇ ਤੁਹਾਡੀਆਂ ਜੜ੍ਹਾਂ ਲਾਈਆਂ, ਆਜ਼ਾਦੀ ਤੋਂ ਪਿਛੋਂ ਅੱਜ ਉਨ੍ਹਾਂ ਹੀ ਲੋਕਾਂ ਦੇ ਹੱਡ ਜੇਲ੍ਹਾਂ ਵਿਚ ਰੋਲੇ ਜਾ ਰਹੇ ਹਨ। ਕੀ ਇਹੋ ਹੈ ਤੁਹਾਡਾ ਇਨਸਾਫ਼? ਕੀ ਇਹੋ ਹੈ ਸਾਡੀ ਕੋਮੀ ਸਰਕਾਰ?" ਸੰਤ ਵਿਸਾਖਾ ਸਿੰਘ ਪਾਸੋਂ ਕਰਾਰੇ ਬਚਨ ਸੁਣ ਕੇ ਪੰਡਤ ਜੀ ਦੀਆਂ ਅੱਖਾਂ ਖੁਲ੍ਹੀਆਂ ਤੇ ਦੋ ਦਿਨ ਪਿਛੋਂ ਬਾਬਾ ਜੀ ਅਤੇ ਬਾਕੀ ਸਾਥੀਆਂ ਦੀ ਰਿਹਾਈ ਹੋ ਗਈ।

ਰਿਹਾਈ ਤਾਂ ਹੋ ਗਈ ਪਰੰਤੂ ਇਸ ਬਿਰਧ ਅਵਸਥਾ ਵਿਚ ਲਗਪਗ ਮਹੀਨੇ ਦੀ ਭੁੱਖ ਹੜਤਾਲ ਨੇ ਉਨ੍ਹਾਂ ਦੀ ਸਿਹਤ ਉਤੇ ਅਜੇਹਾ ਅਸਰ ਕੀਤਾ ਕਿ ਮੁੜ ਤਾਬ ਨਾ ਆ ਸਕੀ। ਕਮਰ ਉਨ੍ਹਾਂ ਦੀ ਟੇਢੀ ਹੋ ਗਈ ਤੇ ਝੁਕਦੀ ਝੁਕਦੀ ਕਮਾਨ ਬਣ ਗਈ। ਇਸ ਤੋਂ ਪਿਛੋਂ ਜਦ ਕੋਈ ਉਨ੍ਹਾਂ ਨੂੰ ਲੱਕ ਦੇ ਕੁੱਬ ਬਾਰੇ ਪੁਛਦਾ ਤਾਂ ਆਪ ਹਸ ਕੇ ਜੁਆਬ ਦਿੰਦੇ, "ਇਹ ਕੋਮੀ ਕਾਂਗਰਸ ਹਕੂਮਤ ਦੀ ਮੇਰੀ ਪਿੱਠ ਉਤੇ ਮੁਹਰ ਛਾਪ ਹੈ।"

1960 ਵਿਚ, ਪਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਪੁਰਾਣੇ ਦੇਸ਼ ਭਗਤਾਂ ਨੂੰ ਮਿਲਣ ਦੀ ਇੱਛਾ ਪਰਗਟ ਕੀਤੀ। ਬਾਬਾ ਸੋਹਣ ਸਿੰਘ ਅਤੇ ਕੁਝ ਹੋਰ ਗਦਰੀ ਬਾਬੇ ਵੀ ਸੱਦੇ ਗਏ। ਸ਼ਾਮ ਨੂੰ ਕੋਠੀ ਦੇ ਖੁਲ੍ਹੇ ਲਾਅਨ ਵਿਚ ਚਾਹ ਦਿਤੀ ਗਈ। ਚਾਹ ਤੋਂ ਪਿਛੋਂ ਉਹ ਇਕ ਪਾਸਿਉਂ ਸ਼ੁਰੂ ਹੋ ਕੇ ਸਭ ਦੇਸ਼ ਭਗਤਾਂ ਨੂੰ ਵਾਰੀ ਵਾਰੀ ਮਿਲਦੇ ਰਹੇ। ਗਦਰੀ ਬਾਬਿਆਂ ਕੋਲ ਆ ਕੇ ਸੁਖ ਸਾਂਦ ਪੁੱਛੀ ਤੇ ਬਾਬਾ ਸੋਹਣ ਸਿੰਘ ਹਸਦੇ ਹੋਏ ਕਹਿਣ ਲੱਗੇ, "ਪੰਡਤ ਜੀ, ਸਾਡੇ ਦੇਸ਼ ਦਾ ਰਿਵਾਜ ਹੈ ਪਾਰਟੀ ਨਾਲ ਦੱਛਣਾ ਵੀ ਦਿੰਦੇ ਨੇ। ਤੁਸੀਂ ਵੀ ਕੋਈ ਦੱਛਣਾ ਦਿਓ।"

ਪੰਡਤ ਜੀ ਜ਼ਰਾ ਝਕ ਗਏ, ਕਿ ਪਤਾ ਨਹੀਂ ਇਹ ਬੁੱਢੇ ਕੀ ਮੰਗਣ। ਬਾਬਾ ਜੀ ਉਸ ਦੀ ਅਵੱਸਥਾ ਨੂੰ ਭਾਂਪਦੇ ਹੋਏ ਕਹਿਣ ਲੱਗੇ :

"ਪੰਡਤ ਜੀ ਝਕੋ ਨਾ, ਅਸੀਂ ਕੋਈ ਐਸੀ ਚੀਜ਼ ਨਹੀਂ ਮੰਗਦੇ ਜੋ ਤੁਸੀਂ ਦੇ ਨਾ ਸਕੋ ਜਾਂ ਦੇਣਾ ਨਾ ਚਾਹੋ।"

"ਮੰਗੋ।"

"ਅਸੀਂ ਸਾਰਾ ਭਾਰਤ ਅਨੰਦ ਭਵਨ ਵੇਖਣਾ ਚਾਹੁੰਦੇ ਹਾਂ। ਬਸ ਇਹੋ ਸਾਡੀ ਅੱਜ ਦੀ ਦੱਛਣਾ ਹੈ।"

ਪੰਡਤ ਜੀ ਬੜੇ ਖੁਸ਼ ਹੋਏ ਤੇ ਖਿੜ ਖਿੜਾ ਕੇ ਹੱਸੇ। ਬਾਬਾ ਜੀ ਨੇ ਫਿਰ ਕਹਿਣਾ ਸ਼ੁਰੂ ਕੀਤਾ. "ਪੰਡਤ ਜੀ, ਤੁਹਾਡੇ ਸਿੰਘਾਸਣ ਦੇ ਉਦਾਲੇ ਉਹ ਲੋਕ ਕੁੰਡਲ ਮਾਰੀ ਬੈਠੇ ਹਨ, ਜਿਨ੍ਹਾਂ ਨੇ ਦੇਸ਼ ਭਗਤ ਫਾਹੇ ਲਵਾਏ। ਅੰਗਰੇਜ਼ ਦੇ ਵਡੇ ਟਾਊਟ ਤੇ ਝੋਲੀਚੁਕ ਅੱਜ ਖੱਦਰ ਪਾ ਕੇ ਤੁਹਾਡੇ ਵਿਚ ਆ ਰਲੇ ਹਨ।" ਪੰਡਤ ਜੀ ਦਾ ਚਿਹਰਾ ਗੰਭੀਰ ਹੋ ਗਿਆ। ਗੱਲ ਜਾਰੀ ਰਖਦਿਆਂ ਹੋਇਆਂ ਬਾਬਾ ਜੀ ਕਹਿੰਦੇ ਗਏ, "ਜਦ ਲੋਕ ਕਹਿੰਦੇ ਨੇ ਇਸ ਹਕੂਮਤ ਨਾਲੋਂ ਅੰਗਰੇਜ਼ ਦਾ ਰਾਜ ਚੰਗਾ ਸੀ ਤਾਂ ਸਾਨੂੰ ਬੜਾ ਦੁਖ ਹੁੰਦੈ। ਅਸੀਂ ਇਹ ਸੁਣਨਾ ਨਹੀਂ ਚਾਹੁੰਦੇ। ਉਹ ਵੀ ਸੱਚੇ ਨੇ। ਅੰਗਰੇਜ਼ ਵੇਲੇ ਕਦੇ ਚਹੁੰ ਪੰਜੀਂ ਸਾਲੀਂ ਦਾਣੇ ਦਾ ਕਾਲ ਪੈਂਦਾ ਹੁੰਦਾ ਸੀ। ਹੁਣ ਕੀ ਹਾਲਤ ਹੈ? ਲੋਕ ਭੁੱਖੇ ਮਰ ਰਹੇ ਹਨ। ਗਰੀਬ ਜਨਤਾ ਇਸ ਵੇਲੇ ਬੜੀ ਤੰਗੀ ਵਿਚ ਏ। ਜਿਵੇਂ ਕਿਵੇਂ ਵੀ ਹੋਵੇ ਉਨ੍ਹਾਂ ਦੀ ਤੰਗੀ ਦੂਰ ਕਰੋ।" ਪੰਡਤ ਜੀ ਬੜੇ ਗਹੁ ਨਾਲ ਬਾਬਾ ਜੀ ਦੀਆਂ ਗੱਲਾਂ ਸੁਣਦੇ ਰਹੇ ਤੇ ਸਿਰ ਹਿਲਾਉਂਦੇ ਗਏ।

ਦਿਨ ਬੀਤਦੇ ਗਏ। ਬੁਢਾਪੇ ਵਾਲੀ ਕੋਈ ਨਿਰਾਸਤਾ ਉਨ੍ਹਾਂ ਦੇ ਮੂੰਹ ਉਤੋਂ ਕਦੇ ਕਿਸੇ ਨਾ ਪੜ੍ਹੀ। ਸੰਤੁਸ਼ਟ, ਰੋਅ ਭਰਿਆ ਇਕਸਾਰ ਜੀਵਨ ਬੀਤਦਾ ਗਿਆ। 1968 ਦੀਆਂ ਸਰਦੀਆਂ ਚੜ੍ਹੀਆਂ। ਬੁੱਢੇ ਹੱਡਾਂ ਨੂੰ ਕਿਸੇ ਤਰ੍ਹਾਂ ਥੋੜ੍ਹੀ ਜਿਹੀ ਠੰਢ ਲੱਗ ਗਈ। ਨਮੂਨੀਆ ਹੋ ਗਿਆ। ਇਲਾਜ ਕੀਤਾ। ਠੀਕ ਹੋ ਗਿਆ। ਕੁਝ ਦਿਨਾਂ ਬਾਅਦ ਫਿਰ ਬੀਮਾਰ ਹੋ ਗਏ। ਆਪ ਨੂੰ ਅੰਮ੍ਰਿਤਸਰ ਹਸਪਤਾਲ ਵਿਚ ਲਿਜਾਇਆ ਗਿਆ। ਸਪੈਸ਼ਲ ਵਾਰਡ ਖੱਲ੍ਹ ਦਿਤੀ ਗਈ ਪਰ ਆਪ ਨੇ ਸਪੈਸ਼ਲ ਵਾਰਡ ਦੀ ਰਿਹਾਇਸ਼ ਪਰਵਾਨ ਨਾ ਕੀਤੀ। "ਮੈਂ ਤਾਂ ਉਸੇ ਵਾਰਡ ਵਿਚ ਇਲਾਜ ਕਰਾਵਾਂਗਾ, ਜਿਥੇ ਮੇਰੇ ਦੇਸ਼ ਦੀ ਦੂਜੀ ਜਨਤਾ ਦਾ ਇਲਾਜ ਹੁੰਦਾ ਹੈ", ਆਪ ਦੀ ਮੰਗ ਸੀ। ਆਪ ਜੀਵਨ ਦੀਆਂ ਅੰਤਮ ਘੜੀਆਂ ਵੇਲੇ ਵੀ ਜਨਤਾ ਨਾਲੋਂ ਆਪਣੀ ਸਾਂਝ ਟੁੱਟਣ ਨਹੀਂ ਸੀ ਦੇਣਾ ਚਾਹੁੰਦੇ। ਇਲਾਜ ਹੁੰਦਾ ਰਿਹਾ। ਚੰਗੀ ਤੋਂ ਚੰਗੀ ਡਾਕਟਰੀ ਸਹਾਇਤਾ ਮਿਲਦੀ ਰਹੀ ਪਰ ਉਨ੍ਹਾਂ ਦੀ ਹਾਲਤ ਵਿਚ ਕੋਈ ਮੋੜ ਨਾ ਪਿਆ। ਅੰਤ 21 ਦਸੰਬਰ 1968 ਨੂੰ ਸਵੇਰੇ ਪੌਣੇ ਇਕ ਵਜੇ ਦਰਗਾਹੀ ਸੱਦਾ ਆ ਗਿਆ।

ਦਿਨ ਚੜ੍ਹੇ ਆਪ ਦੇ ਮਿਰਤਕ ਸਰੀਰ ਨੂੰ ਟਰਾਲੀ ਵਿਚ ਪਾ ਕੇ ਇਕ ਲੰਮੇ ਜਲੂਸ ਰਾਹੀਂ ਪਿੰਡ ਲਿਜਾਇਆ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਇਸਤਰੀਆਂ ਪੁਰਸ਼ ਆਪ ਦੇ ਅੰਤਮ ਦਰਸ਼ਨ ਕਰਨ ਲਈ ਜੀ. ਟੀ. ਰੋਡ ਦੇ ਦੋਵੇਂ ਪਾਸੀਂ ਕਤਾਰਾਂ ਬੰਨ੍ਹੀ ਖੜੇ ਸਨ। ਟਰਾਲੀ ਪਿੰਡ ਪੁੱਜੀ। ਸਾਰਾ ਪਿੰਡ ਆਪ ਦੀ ਦੇਹ ਦੇ ਸੁਆਗਤ ਲਈ ਨਿਕਲ ਕੇ ਬਾਹਰ ਆਇਆ ਹੋਇਆ

ਸੀ। ਆਪ ਦੀ ਦੇਹ ਲੜਕਿਆਂ ਦੇ ਸਕੂਲ ਦੇ ਸਾਹਮਣੇ ਆਪਣੇ ਹੱਥੀਂ ਬਣਾਈ ਗ਼ਦਰ ਪਾਰਟੀ ਦੀ ਯਾਦਗਾਰ ਵਿਚ ਟਿਕਾ ਦਿਤੀ ਗਈ। ਲੋਕ ਆ ਆ ਕੇ ਦਰਸ਼ਨ ਕਰਦੇ ਰਹੇ। ਅਗਲੇ ਦਿਨ ਦੁਪਹਿਰੇ ਬੜੀ ਧੂਮ ਧਾਮ ਨਾਲ ਅੰਤਮ ਸੰਸਕਾਰ ਕੀਤਾ ਗਿਆ। ਉਪਰੰਤ, ਇਕ ਵੱਡਾ ਜਲਸਾ ਹੋਇਆ, ਜਿਸ ਵਿਚ ਹਰ ਵਿਚਾਰਧਾਰਾ ਦੇ ਨੇਤਾ ਨੇ ਆਪ ਦੇ ਜੀਵਨ-ਕਾਰਨਾਮਿਆਂ ਅਤੇ ਉਨ੍ਹਾਂ ਦੀ ਮਧੁਰ ਤੇ ਰਸੀਲੀ ਸ਼ਖਸੀਅਤ ਉਤੇ ਚਾਨਣਾ ਪਾਉਂਦਿਆਂ ਹੋਇਆਂ ਸ਼ਰਧਾਂਜਲੀਆਂ ਭੇਟ ਕੀਤੀਆਂ ।

ਬਾਬਾ ਜੀ ਇਕ ਪਰਭਾਵਸ਼ਾਲੀ ਪੰਜਾਬੀ ਗੁਰਮੁਖ ਸ਼ਖਸੀਅਤ ਦੇ ਮਾਲਕ ਸਨ। ਕੱਦ ਲੰਮਾ, ਕਮਾਇਆ ਹੋਇਆ ਪਤਲਾ ਇਕਹਿਰਾ ਸਰੀਰ, ਸਾਉਲੀ ਭਾਹ ਮਾਰਦਾ ਰੰਗ, ਮੋਟੀਆਂ ਤਿੱਖੀਆਂ ਅੱਖਾਂ, ਘਟ ਲੰਮੀ ਪਰੰਤੂ ਦੁੱਧ ਚਿੱਟੀ ਦਾੜ੍ਹੀ, ਵੇਖਣ ਵਾਲੇ ਉਤੇ ਸਾਊ ਤੇ ਸੁਲਝੇ ਹੋਏ ਮਨੁੱਖ ਦਾ ਪਰਭਾਵ ਪਾਉਂਦੀ ਸੀ। ਪਿਛਲੀ ਉਮਰ ਵਿਚ ਕਮਰ ਝੁਕ ਕੇ ਦੂਹਰੀ ਹੁੰਦਿਆਂ ਹੋਇਆਂ ਵੀ ਸਰੀਰ ਵਿਚ ਚੁਸਤੀ ਤੇ ਫੁਰਤੀਲਾਪਣ, ਪਕੇਰੀ ਉਮਰ ਵਿਚ ਜਵਾਨਾਂ ਵਾਲਾ ਹੁਲਾਸ ਤੇ ਉਤਸ਼ਾਹ, ਬੋਲਚਾਲ ਵਿਚ ਠਰ੍ਹੰਮਾ, ਲਚਕ ਤੇ ਸਿਆਣਪ, ਨਿਗਰ ਦਲੀਲ, ਸਾਦਾ ਦੇਸੀ ਪਹਿਰਾਵਾ, ਬਿਨਾਂ ਕਿਸੇ ਉਚੇਚ ਦੇ ਸੁਭਾਵਕ ਬੱਧੀ ਹੋਈ ਪਗੜੀ ਮਿਲਣ ਵਾਲੇ ਦਾ ਵਿਸ਼ਵਾਸ ਜਿੱਤ ਲੈਂਦੇ ਸਨ।

ਬਾਬਾ ਜੀ ਦਾ ਵਿਦਿਆ ਨਾਲ ਬਹੁਤ ਪਿਆਰ ਸੀ। ਆਪ ਨੇ ਆਪਣਾ ਪੁਰਾਣਾ ਮਕਾਨ, ਹਵੇਲੀ ਅਤੇ ਬਹੁਤ ਸਾਰੀ ਜ਼ਮੀਨ ਵੇਚ ਕੇ ਪਿੰਡ ਵਿਚ ਲੜਕੀਆਂ ਅਤੇ ਲੜਕਿਆਂ ਲਈ ਵੱਖ ਵੱਖ ਸਕੂਲ ਖੋਲ੍ਹੇ । 1965 ਵਿਚ ਇਹ ਦੋਵੇਂ ਸਕੂਲ ਪੰਜਾਬ ਸਰਕਾਰ ਦੇ ਅਧੀਨ ਕਰ ਦਿਤੇ ਗਏ ਸਨ।

ਆਪ ਦੀ ਸਕੂਲੀ ਪੜ੍ਹਾਈ ਬੇਸ਼ਕ ਪਰਾਇਮਰੀ ਤਕ ਹੀ ਸੀ ਪਰੰਤੂ ਦੇਸਾਂ ਪਰਦੇਸਾਂ ਵਿਚ ਵਿਸ਼ਾਲ ਭਰਪਣ ਅਤੇ ਰੰਗ ਬਰੰਗੇ ਲੋਕਾਂ ਨਾਲ ਮੇਲ ਮਿਲਾਪ ਨੇ ਆਪ ਨੂੰ ਇਕ ਸੁਲਝੀ ਹੋਈ ਭਰਪੂਰ ਸ਼ਖਸੀਅਤ ਬਣਾ ਦਿਤਾ ਸੀ। ਜੇਲ੍ਹਾਂ ਵਿਚ ਰਹਿੰਦਿਆਂ ਆਪ ਨੇ ਉਪਨਿਸ਼ਦਾਂ ਅਤੇ ਹੋਰ ਪ੍ਰਮਾਣਿਕ ਗਰੰਥਾਂ ਦਾ ਅਧਿਐਨ ਕਰ ਲਿਆ ਸੀ। ਆਪ ਇਕ ਸਿਆਣੇ ਰਾਜਸੀ ਆਗੂ, ਇਕ ਸਫਲ ਵਕਤਾ ਤੇ ਚੰਗੇ ਲਿਖਾਰੀ ਵੀ ਸਨ। ਸ਼ੁਰੂ ਸ਼ੁਰੂ ਵਿਚ ਆਪ ਦੀ ਕਲਮ ਕੇਵਲ ਉਰਦੂ ਵਿਚ ਹੀ ਚਲਦੀ ਸੀ, ਬਾਅਦ ਵਿਚ ਅਭਿਆਸ ਦੁਆਰਾ ਆਪ ਚੰਗੀ ਸਰਲ ਪੰਜਾਬੀ ਵੀ ਲਿਖਣ ਲਗ ਪਏ ਸਨ। ਰਸਾਲਿਆਂ ਤੇ ਅਖਬਾਰਾਂ ਵਿਚ ਸਮੇਂ ਸਮੇਂ ਪ੍ਰਕਾਸ਼ਤ ਹੋਣ ਵਾਲੇ ਲੇਖਾਂ ਤੋਂ ਛੁਟ ਜੀਵਨ ਸੰਗਰਾਮ, ਦੁਖ, ਜੀਵਨ ਕਰਤਵ, ਇਨਕਲਾਬੀ ਲਹਿਰ, ਗਰੀਬੀ, ਭਾਰਤ ਵਿਚ ਇਸਤਰੀ ਜਾਤੀ ਆਦਿ ਫੁਟਕਲ ਵਿਸ਼ਿਆਂ ਉਤੇ ਲਿਖੀਆਂ ਹੋਈਆਂ ਪੁਸਤਕਾਂ ਤੇ ਕਿਤਾਬੜੀਆਂ ਆਪ ਦੀ ਰਚਨਾ ਹਨ।

# ਬਾਬਾ ਵਿਸਾਖਾ ਸਿੰਘ

ਬਾਬਾ ਵਿਸਾਖਾ ਸਿੰਘ ਜੀ, ਅਮਰੀਕਾ ਵਿਚ ਰਹਿਣ ਵਾਲੇ ਭਾਰਤੀਆਂ ਵਿਚੋਂ ਦੇਸ਼ ਦੀ ਸੁਤੰਤਰਤਾ ਲਈ ਉਠੀ ਗਦਰ ਲਹਿਰ ਦੇ ਪਿਛੇ ਅਜਿਹੀ ਮਹਾਨ ਸ਼ਖਸੀਅਤ ਸਨ, ਜਿਨ੍ਹਾਂ ਦੀ ਗੁਮਨਾਮ ਸੇਵਾ ਤੇ ਦੇਸ਼ ਦੀ ਖਾਤਰ ਕੀਤੀਆਂ ਗਈਆਂ ਕੁਰਬਾਨੀਆਂ, ਭਾਰਤ ਦੇ ਸੁਤੰਤਰਤਾ ਇਤਿਹਾਸ ਨੂੰ ਉਜਲਾ ਕਰਨ ਵਾਲੀਆਂ ਹਨ। ਆਪ ਸਹੀ ਰੂਪ ਵਿਚ ਸੰਤ-ਸਿਪਾਹੀ ਸਨ। ਆਪ ਪੂਰਨ ਭਜਨੀਕ, ਨਾਮ ਰਸੀਏ, ਸੰਤੋਖੀ ਗੁਰਸਿੱਖ, ਪਾਰਟੀ ਚੋਧਰਾਂ ਤੋਂ ਦੂਰ ਰਹਿ ਕੇ, ਠੋਸ ਕੰਮ ਕਰਨ ਵਿਚ ਵਿਸ਼ਵਾਸ ਰੱਖਦੇ ਸਨ, ਪਰੰਤੂ ਜਦ ਦੇਸ਼ ਨੂੰ ਕੁਰਬਾਨੀਆਂ ਦੀ ਲੋੜ ਹੁੰਦੀ ਸੀ ਤਾਂ ਆਪ ਮੋਹਰਲੀਆਂ ਪਾਲਾਂ ਵਿਚ ਹੁੰਦੇ ਸਨ।

ਆਪ ਦਾ ਜਨਮ ਮਾਝੇ ਦੇ ਕੇਂਦਰ ਵਿਚ ਪਿੰਡ ਦਦੇਹਰ ਵਿਖੇ ਪਹਿਲੀ ਵਿਸਾਖ ਸੰਮਤ ਬਿਕਰਮੀ 1934 ਅਰਥਾਤ 1877 ਈਸਵੀ ਨੂੰ ਹੋਇਆ ਤੇ ਇਸੇ ਕਰ ਕੇ ਹੀ ਆਪ ਦਾ ਨਾਮ ਵਿਸਾਖਾ ਸਿੰਘ ਰੱਖ ਦਿਤਾ ਗਿਆ। ਦਦੇਹਰ, ਤਰਨਤਾਰਨ ਤੋਂ ਬਾਰਾਂ ਕੁ ਮੀਲ ਦੱਖਣ ਵੱਲ ਨੂੰ ਹੈ, ਜਿਸ ਦੀ ਚੜ੍ਹਦੇ ਬੰਨੇ ਦੀ ਜੂਹ ਸਰਹਾਲੀ ਨਾਲ ਜਾ ਲੱਗਦੀ ਹੈ। ਇਸ ਇਲਾਕੇ ਵਿਚ ਬਹੁਤੇ ਪਿੰਡ ਸੰਧੂ ਜੱਟਾਂ ਦੇ ਹਨ ਤੇ ਆਪ ਦਾ ਸੰਬੰਧ ਵੀ ਇਕ ਸੰਧੂ ਪਰਵਾਰ ਨਾਲ ਸੀ। ਆਪ ਦੇ ਪਿਤਾ ਸਰਦਾਰ ਦਿਆਲ ਸਿੰਘ ਪਿੰਡ ਵਿਚ ਹੀ ਜ਼ਿਮੀਦਾਰਾ ਕਰਿਆ ਕਰਦੇ ਸਨ। ਮਾਤਾ, ਬੀਬੀ ਇੰਦ ਕੌਰ, ਧਾਰਮਕ ਵਿਚਾਰਾਂ ਵਾਲੀ ਸੁਘੜ ਸਿਆਣੀ ਇਸਤਰੀ ਸੀ। ਆਪ ਦੇ ਪੜਦਾਦਾ ਭਾਈ ਮੋਹਰ ਸਿੰਘ, ਸੰਨ 1699 ਈਸਵੀ ਵਿਚ ਦਸ਼ਮੇਸ਼ ਗੁਰੂ ਦੇ ਖਾਲਸਾ ਸਜਣ ਸਮੇਂ ਪਹਿਲਿਆਂ ਜਥਿਆਂ ਵਿਚ ਹੀ ਸ੍ਰੀ ਅਨੰਦਪੁਰ ਤੋਂ ਅੰਮ੍ਰਿਤ ਛਕ ਕੇ ਤਿਆਰ ਬਰਤਿਆਰ ਸਿੰਘ ਸਜ ਗਏ ਸਨ ਤੇ ਉਦੋਂ ਤੋਂ ਸਾਰੇ ਪਰਵਾਰ ਦੀ ਗੁਰੂ ਘਰ ਨਾਲ ਨੇੜੇ ਦੀ ਸਾਂਝ ਬਣ ਗਈ ਸੀ। ਉਸ ਤੋਂ ਪਿਛੋਂ ਆਪ ਦੇ ਬਜ਼ੁਰਗਾਂ ਨੇ ਸਿੱਖ ਰਾਜ ਸਮੇਂ ਲਾਹੌਰ ਦਰਬਾਰ ਨਾਲ ਚੋਖਾ ਪਰੇਮ ਨਿਬਾਹਿਆ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਵਧ ਚੜ੍ਹ ਕੇ ਮੱਲਾਂ ਮਾਰੀਆਂ ਸਨ।

ਆਪ ਦਾ ਬਚਪਨ ਬੜੀ ਸ਼ਾਂਤੀ ਅਤੇ ਗੰਭੀਰਤਾ ਵਿਚ ਬਤੀਤ ਹੋਇਆ। ਆਪ ਆਪਣੀ ਆਯੂ ਦੇ ਆਮ ਬਾਲਕਾਂ ਵਾਂਗ ਚੰਚਲ ਸੁਭਾ ਨਹੀਂ ਸਨ, ਸਗੋਂ ਆਪ ਦੀ ਬਿਰਤੀ ਵਿਚ ਸ਼ਾਂਤੀ ਤੇ ਅਡੋਲਤਾ ਸੀ। ਆਪ ਦੇ ਤਾਇਆ ਭਾਈ ਖੁਸ਼ਹਾਲ ਸਿੰਘ ਆਪਣੇ ਸਮੇਂ ਵਿਚ ਚੰਗੇ

ਪੜ੍ਹੇ ਲਿਖੇ ਅਤੇ ਗੁਰਮਤ ਦੇ ਚੰਗੇ ਖੋਜੀ ਮੰਨੇ ਜਾਂਦੇ ਸਨ । ਉਨ੍ਹਾਂ ਦੀ ਸੰਗਤ ਦਾ ਆਪਦੀ ਸ਼ਖਸੀਅਤ ਉਤੇ ਬਹੁਤ ਅਸਰ ਸੀ ।

ਬਚਪਨ ਖੇਡ ਮੱਲ ਕੇ ਬਤੀਤ ਹੋ ਗਿਆ । ਨੌਂ ਦਸ ਸਾਲ ਦੀ ਆਯੂ ਵਿਚ ਵਿਸਾਖਾ ਸਿੰਘ ਨੇ ਆਪਣੇ ਹੋਰਨਾਂ ਹਾਣੀਆਂ ਨਾਲ ਮੱਝਾਂ ਛੇੜ ਲਈਆਂ । ਸਵੇਰੇ ਰੋਟੀ ਟੁੱਕ ਖਾ ਕੇ ਮੱਝਾਂ ਕਿੱਲਿਆਂ ਤੋਂ ਖੋਲ੍ਹ ਖੜਦਾ ਤੇ ਲਹਿੰਦੇ ਪਹਿਰ, ਦਿਨ ਢਲੇ ਛਪੜੋਂ ਨਵ੍ਹਾ ਕੇ ਘਰ ਲਿਆ ਬੰਨ੍ਹਦਾ । ਤਾਏ ਖੁਸ਼ਹਾਲ ਸਿੰਘ ਦੀ ਪਰੇਰਨਾ ਨਾਲ ਉਸ ਅੰਦਰ ਪੜ੍ਹਨ ਦਾ ਸ਼ੌਕ ਪੈਦਾ ਹੋ ਗਿਆ ਤੇ ਉਹ ਵਿਹਲਾ ਸਮਾਂ ਕੱਢ ਕੇ ਪਿੰਡ ਦੇ ਗੁਰਦੁਆਰੇ ਵਿਚ ਸੰਤ ਈਸ਼ਰ ਦਾਸ ਪਾਸ ਗੁਰਮੁਖੀ ਪੜ੍ਹਨ ਚਲਾ ਜਾਂਦਾ । ਤਿੰਨ ਚਾਰ ਸਾਲ ਦੀ ਲਗਾਤਾਰ ਮਿਹਨਤ ਨਾਲ ਉਸ ਨੇ ਪੰਜ ਗ੍ਰੰਥੀ ਤੋਂ ਸ਼ੁਰੂ ਹੋ ਕੇ ਗੁਰੂ ਗਰੰਥ ਸਾਹਿਬ ਦਾ ਸਾਰਾ ਪਾਠ ਸਰਲ ਕਰ ਲਿਆ । ਹੋਰ ਪੜ੍ਹਾਈ ਦਾ ਉਸ ਸਮੇਂ ਪਿੰਡ ਵਿਚ ਕੋਈ ਪਰਬੰਧ ਨਹੀਂ ਸੀ । ਵਿਸਾਖਾ ਸਿੰਘ ਬੜੀ ਰੀਝ ਨਾਲ ਪਾਠ ਕਰਦਾ ਅਤੇ ਆਪਣੀ ਸਮਝ ਅਨੁਸਾਰ ਉਸਦੇ ਅਰਥਾਂ ਨੂੰ ਵੀ ਆਪਣੇ ਅੰਦਰ ਵਸਾਉਣ ਦਾ ਜਤਨ ਕਰਦਾ । ਪਾਠ ਕਰਦਿਆਂ ਹੋਇਆਂ ਕਿਸੇ ਤੁਕ ਦਾ ਅੰਤਰੀਵ ਭਾਵ ਸਮਝ ਵਿਚ ਨਾ ਆਉਂਦਾ ਤਾਂ ਆਪਣੇ ਤਾਏ ਨੂੰ ਜਾ ਪੁਛਦਾ । ਇਉਂ ਸ਼ੁਰੂ ਤੋਂ ਹੀ ਉਸਦੀ ਗੁਰਸਿਖੀ ਅਤੇ ਗੁਰਮਤ ਨਾਲ ਸਾਂਝ ਪੈ ਗਈ ਜੋ ਨਾ ਕੇਵਲ ਜੀਵਨ ਭਰ ਉਸ ਨਾਲ ਨਿਭੀ ਸਗੋਂ ਉਸਦੀ ਛੁਹ ਨੇ ਸੈਂਕੜੇ ਤੇ ਹਜ਼ਾਰਾਂ ਪ੍ਰਾਣੀਆਂ ਨੂੰ ਗੁਰਮਤ ਗੁੱਧੀਆਂ ਸ਼ਖਸੀਅਤਾਂ ਪਰਦਾਨ ਕੀਤੀਆਂ ।

ਚੰਗੀ ਖੁਰਾਕ ਤੇ ਸੁਹਾਵਣੇ ਪੇਂਡੂ ਵਾਤਾਵਰਣ ਵਿਚ ਵਿਸਾਖਾ ਸਿੰਘ ਨੇ ਚੰਗਾ ਕੱਦ ਕਾਠ ਕਢ ਲਿਆ ਤੇ ਹੋਰਨਾਂ ਗਭਰੂਆਂ ਵਾਂਗ ਅਠਾਰਾਂ ਉੱਨੀ ਸਾਲ ਦੀ ਆਯੂ ਵਿਚ ਪੈਰ ਧਰਦਿਆਂ ਉਸ ਅੰਦਰ ਵੀ ਫੌਜੀ ਨੌਕਰੀ ਲਈ ਰੀਝ ਪੈਦਾ ਹੋਈ । ਉਨ੍ਹਾਂ ਦਿਨਾਂ ਵਿਚ ਫੌਜ ਦੀ ਨੌਕਰੀ ਦੀ ਜ਼ਿਮੀਦਾਰਾ ਪਰਵਾਰਾਂ ਵਿਚ ਬੜੀ ਖਿੱਚ ਹੁੰਦੀ ਸੀ ਤੇ ਚੰਗੇ ਨਰੋਏ ਹੱਡਾਂ ਪੈਰਾਂ ਵਾਲਾ ਗਭਰੂ ਫੌਜ ਦੀ ਨੌਕਰੀ ਕਰ ਕੇ, ਆਪਣੇ ਬਾਹੂਬਲ ਅਤੇ ਸੂਰਬੀਰਤਾ ਦੀ ਧਾਂਕ ਹੋਰਨਾਂ ਉਤੇ ਬਿਠਾਉਣ ਨੂੰ ਆਪਣੀ ਸ਼ਾਨ ਸਮਝਦਾ ਹੁੰਦਾ ਸੀ । ਹੋਰਨਾਂ ਮੁੰਡਿਆਂ ਦੇ ਨਾਲ ਇਹ ਵੀ ਜੇਹਲਮ ਜਾ ਕੇ ਯਾਰਾਂ ਨੰਬਰ ਦੇ ਰਸਾਲੇ ਵਿਚ ਭਰਤੀ ਹੋ ਗਿਆ । ਘੋੜੇ ਦੀ ਕੀਮਤ ਵਜੋਂ ਢਾਈ ਸੌ ਰੁਪਏ ਦੀ ਅਮਾਨਤ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿਤੀ । ਜੇਹਲਮ ਵਿਚ ਕੁਝ ਸਮੇਂ ਦੀ ਫੌਜੀ ਟਰੇਨਿੰਗ ਲੈ ਕੇ ਉਹ ਆਪਣੇ ਰਸਾਲੇ ਸਮੇਤ ਮੀਆਂ ਮੀਰ (ਲਾਹੌਰ) ਛਾਉਣੀ ਵਿਚ ਆ ਗਿਆ । ਲਾਹੌਰ ਨੇੜੇ ਸੀ ਤੇ ਛੁੱਟੀ ਵਾਲੇ ਦਿਨ ਪਿੰਡ ਵੀ ਜਾਇਆ ਜਾ ਸਕਦਾ ਸੀ ।

ਰਸਾਲੇ ਦੀ ਨੌਕਰੀ ਕਰਨ ਸਮੇਂ ਆਪ ਡਟ ਕੇ ਆਪਣੀ ਡਿਊਟੀ ਦਿੰਦੇ । ਹਰ ਤਰ੍ਹਾਂ ਦੀ ਫੌਜੀ ਸਿਖਿਆ ਵਿਚ ਸ਼ੌਕ ਨਾਲ ਸ਼ਾਮਲ ਹੁੰਦੇ । ਸ਼ਾਮ ਵੇਲੇ ਖੇਡਾਂ ਵਿਚ ਵੀ ਹਿੱਸਾ ਲੈਂਦੇ ਪਰੰਤੂ ਜਦ ਵਿਹਲਾ ਸਮਾਂ ਮਿਲਦਾ ਤਾਂ ਇਧਰ ਉਧਰ ਦੀਆਂ ਗੱਪਾਂ ਮਾਰ ਕੇ ਵਕਤ ਖਰਾਬ ਕਰਨ ਦੀ ਥਾਂ ਪ੍ਰਭੂ ਸਿਮਰਨ ਵਿਚ ਜੁੱਟ ਜਾਂਦੇ । ਉਨ੍ਹਾਂ ਨੇ ਆਪਣਾ ਸਾਰੇ ਦਿਨ ਦਾ ਪਰੋਗਰਾਮ ਚੰਗੀ ਤਰ੍ਹਾਂ ਉਲੀਕਿਆ ਹੋਇਆ ਹੁੰਦਾ ਸੀ । ਆਪ ਅੰਮ੍ਰਿਤ ਵੇਲੇ ਉਠ ਕੇ, ਇਸ਼ਨਾਨ ਪਾਣੀ ਤੋਂ ਵਿਹਲੇ ਹੋ ਕੇ, ਪਰੇਡ ਸਮੇਂ ਤੋਂ ਪਹਿਲਾਂ ਪਹਿਲਾਂ ਹੀ ਆਪਣਾ ਨਿਤਨੇਮ ਮੁਕਾ ਲੈਂਦੇ । ਆਪਣੀ ਮਿੱਠੀ ਬੋਲ ਚਾਲ ਤੇ ਪ੍ਰਭੂ ਮੇਹਰ ਦਾ ਸਦਕਾ ਸਾਰੇ ਰਸਾਲੇ ਵਿਚ ਆਪਦਾ ਚੰਗਾ ਸਤਕਾਰ ਬਣ ਗਿਆ ।

ਚੰਗੇ ਫੌਜੀ ਪਹਿਰਾਵੇ ਦੀ ਪਰਖ ਤਾਂ ਫੌਜ ਵਿਚ ਰੋਜ਼ ਹੁੰਦੀ ਹੈ। ਇਕ ਵੇਰ ਛੁੱਟੀ ਵਾਲੇ ਦਿਨ ਸਾਰੇ ਸਵਾਰਾਂ ਦੇ ਨਿੱਜੀ ਪਹਿਰਾਵੇ ਦਾ ਮੁਕਾਬਲਾ ਨਿਯਤ ਹੋਇਆ। ਇਸ ਮੁਕਾਬਲੇ ਦੀ ਤਿਆਰੀ ਲਈ ਇਕ ਹਫਤੇ ਦਾ ਨੋਟਿਸ ਦਿਤਾ ਗਿਆ। ਸਵਾਰਾਂ ਨੇ ਆਪੋ ਆਪਣਾ ਟੌਰ੍ਹ ਕਢਣ ਲਈ ਨਵੇਂ ਕੀਮਤੀ ਤੋਂ ਕੀਮਤੀ ਕਪੜੇ ਸਵਾਏ ਪਰੰਤੂ ਵਿਸਾਖਾ ਸਿੰਘ ਨੇ ਕੋਈ ਉਚੇਚ ਨਾ ਕੀਤਾ। ਮੁਕਾਬਲੇ ਤੋਂ ਇਕ ਦਿਨ ਪਹਿਲਾਂ ਉਸ ਨੇ ਆਪਣੀ ਸਾਧਾਰਨ ਪੁਸ਼ਾਕ ਕਮੀਜ਼, ਪਜਾਮਾ ਆਪਣੇ ਹੱਥੀਂ ਚੰਗੀ ਤਰ੍ਹਾਂ ਧੋਤਾ ਤੇ ਨੀਲ ਲਾ ਕੇ ਸੁਕਣੇ ਪਾ ਦਿਤਾ। ਸਾਫ਼ ਚਿੱਟੇ ਪਹਿਰਾਵੇ ਵਿਚ ਆਪ ਦੀ ਸ਼ਖਸੀਅਤ ਦਾ ਇੱਨਾ ਪਰਭਾਵ ਪਿਆ ਕਿ ਮੁਕਾਬਲੇ ਵਿਚ ਆਪ ਨੂੰ ਪਹਿਲਾ ਇਨਾਮ ਮਿਲ ਗਿਆ। ਇਨਾਮ ਵਿਚ ਮਿਲੀ ਹੋਈ ਰਕਮ ਨੂੰ ਸਾਂਭਣ ਦੀ ਥਾਂ ਆਪ ਨੇ ਐਤਵਾਰ ਵਾਲੇ ਦਿਨ ਗੁਰਦੁਆਰੇ ਵਿਚ ਕੜਾਹ ਪ੍ਰਸ਼ਾਦ ਤਿਆਰ ਕਰਵਾ ਕੇ ਸਾਰੀ ਸੰਗਤ ਵਿਚ ਵਰਤਾ ਦਿਤਾ।

ਇਸੇ ਤਰ੍ਹਾਂ ਖੇਡਾਂ ਅਤੇ ਹੋਰ ਮੁਕਾਬਲਿਆਂ ਵਿਚ ਵੀ ਆਪ ਚੰਗਾ ਨਾਮਣਾ ਖੱਟਦੇ ਰਹੇ। ਲੰਮੀ ਦੌੜ ਅਤੇ ਲੰਮੀ ਛਾਲ ਵਿਚ ਆਪ ਹਮੇਸ਼ਾਂ ਹੀ ਆਪਣੇ ਸਾਥੀਆਂ ਨੂੰ ਪਛਾੜ ਜਾਂਦੇ ਸਨ। ਇਕ ਵੇਰ ਬੰਦੂਕ ਦੇ ਨਿਸ਼ਾਨੇ ਦਾ ਮੁਕਾਬਲਾ ਰਖਿਆ ਗਿਆ। ਰਸਾਲੇ ਦੇ ਸਾਰੇ ਸਵਾਰਾਂ ਅਤੇ ਅਫਸਰਾਂ ਲਈ ਇਹ ਮੁਕਾਬਲਾ ਖੁਲ੍ਹਾ ਸੀ। ਕਈ ਅੰਗਰੇਜ਼ ਅਫ਼ਸਰ ਵੀ ਨਿਸ਼ਾਨੇਬਾਜ਼ੀ ਵਿਚ ਸ਼ਾਮਲ ਹੋਏ। ਅੰਤਲੇ ਰੌਂਦ ਵਿਚ ਮੁਕਾਬਲਾ ਵਿਸਾਖਾ ਸਿੰਘ ਅਤੇ ਅੰਗਰੇਜ਼ ਅਫ਼ਸਰ ਵਿਚ ਰਹਿ ਗਿਆ। ਸਾਰੇ ਰਸਾਲੇ ਵਿਚ ਬੜਾ ਜੋਸ਼ ਸੀ। ਹਰ ਪਾਸੇ ਤਾੜੀਆਂ ਤੇ ਤਾੜੀਆਂ ਵਜਦੀਆਂ ਸਨ। ਵਿਸਾਖਾ ਸਿੰਘ ਦੀ ਵਾਰੀ ਆਈ. ਨਿਸ਼ਾਨਾ ਠੀਕ ਵਜ ਗਿਆ। ਹੁਣ ਅੰਗਰੇਜ਼ ਅਫ਼ਸਰ ਦਾ ਅੰਤਮ ਦਾਅ ਸੀ। ਉਸ ਦਾ ਨਿਸ਼ਾਨਾ ਉਕ ਗਿਆ। ਇਕ ਸਵਾਰ ਦੇ ਮੂੰਹੋਂ ਸੁਭਾਵਿਕ ਨਿਕਲਿਆ 'ਸਾਹਬ ਬਹਾਦਰ ਮਿਸ।' ਲਾਗੇ ਹੀ ਵਿਸਾਖਾ ਸਿੰਘ ਖੜਾ ਸੀ। ਉਸ ਤੋਂ ਰਿਹਾ ਨਾ ਗਿਆ। "ਅਜੇ ਵੀ ਸਾਹਬ ਬਹਾਦਰ ਹੈ", ਕਹਿ ਕੇ ਉਸ ਨੇ ਭਾਰਤੀ ਸਵਾਰ ਨੂੰ ਸ਼ਰਮਸਾਰ ਕੀਤਾ। ਆਪ ਪੂਰੀ ਅਣਖ ਨਾਲ ਰਹਿੰਦੇ ਸਨ। ਬੰਗਲਿਆਂ ਵਿਚ ਜਾ ਕੇ ਅਫ਼ਸਰਾਂ ਦੇ ਅੱਗੇ ਪਿਛੇ ਫਿਰਨ, ਬੇਲੋੜੀਆਂ ਸਲਾਮਾਂ ਮਾਰਨ ਅਤੇ ਹੱਸ ਹੱਸ ਕੇ ਚਾਪਲੂਸੀਆਂ ਕਰਨ ਨੂੰ ਆਪ ਗੁਲਾਮੀ ਦੇ ਚਿੰਨ੍ਹ ਸਮਝਦੇ ਸਨ। ਚਾਂਦਮਾਰੀ ਵਿਚ ਫਸਟ ਰਹਿਣ ਨਾਲ ਮਿਲੀ ਹੋਈ ਇਨਾਮ ਦੀ ਰਕਮ ਨਾਲ ਆਪ ਨੇ ਇਕ ਸੁੰਦਰ ਦਰੀ ਖਰੀਦ ਕੇ ਗੁਰਦੁਆਰੇ ਚੜ੍ਹਾ ਦਿਤੀ।

ਹਰ ਸਾਲ ਰਾਵਲਪਿੰਡੀ ਵਿਚ ਘੋੜਿਆਂ ਦੀਆਂ ਖੇਡਾਂ ਦੇ ਇਨਾਮੀ ਮੁਕਾਬਲੇ ਹੁੰਦੇ ਸਨ, ਜਿਨ੍ਹਾਂ ਵਿਚ ਹਰ ਰਸਾਲੇ ਵਿਚੋਂ ਚੋਣਵੇਂ ਸਵਾਰ ਸ਼ਾਮਲ ਹੁੰਦੇ ਸਨ। ਆਪ ਦੇ ਰਸਾਲੇ ਵਿਚੋਂ ਬਾਰਾਂ ਘੋੜ ਸਵਾਰਾਂ ਦੀ ਟੀਮ ਚੁਣ ਕੇ ਰਾਵਲਪਿੰਡੀ ਭੇਜੀ ਗਈ। ਖੁਲ੍ਹੇ ਮੈਦਾਨ ਵਿਚ ਘੋੜਿਆਂ ਦੀਆਂ ਖੇਡਾਂ ਅਰੰਭ ਹੋ ਗਈਆਂ। ਆਪ ਦੇ ਨੌਂ ਸਾਥੀ ਤਾਂ ਪਹਿਲੇ ਚੱਕਰਾਂ ਵਿਚ ਹੀ ਰਹਿ ਗਏ। ਕੇਵਲ ਤਿੰਨ ਅੰਤਮ ਮੁਕਾਬਲੇ ਵਿਚ ਆਏ। ਅੰਤਮ ਰੌਂਦ ਵਿਚ ਆਪ ਪਹਿਲੇ ਦਰਜੇ ਉਤੇ ਆ ਗਏ ਤੇ ਆਪ ਨੂੰ 75 ਰੁਪਏ ਇਨਾਮ ਮਿਲਿਆ। ਵਾਪਸ ਆ ਕੇ ਆਪ ਕੁਝ ਸਾਥੀਆਂ ਸਮੇਤ ਅੰਮ੍ਰਿਤਸਰ ਗਏ। ਰੁਮਾਲੇ ਤੇ ਕੁਝ ਹੋਰ ਕੀਮਤੀ ਸੁਗਾਤਾਂ ਖਰੀਦ ਕੇ ਹਰਮੰਦਰ ਸਾਹਿਬ ਚੜ੍ਹਾ ਆਏ।

ਹੋਲੀਆਂ ਦੇ ਦਿਨ ਆ ਗਏ। ਸਾਰੇ ਸਵਾਰਾਂ ਨੇ ਰੰਗ ਮੰਗਵਾ ਕੇ ਇਕ ਦੂਜੇ ਦੇ ਮੂੰਹ

ਚੌਪੜੇ ਤੇ ਬਾਲਟੀਆਂ ਵਿਚ ਰੰਗ ਘੋਲ ਘੋਲ ਕੇ ਇਕ ਦੂਜੇ ਉਤੇ ਸੁਟਿਆ। ਆਪ ਨੂੰ ਅਜਿਹੀ ਖੇਡ ਚੰਗੀ ਨਹੀਂ ਸੀ ਲੱਗਦੀ ਕਿ ਐਵੇਂ ਚਿਕੜ ਘੋਲ ਘੋਲ ਕੇ ਦੂਜੇ ਉਤੇ ਸੁੱਟੀ ਜਾਓ। ਆਪ ਬਿਲਕੁਲ ਨਿਰਲੇਪ ਰਹੇ ਅਤੇ ਅਗਲੇ ਸਾਲ ਆਪਣੇ ਸਾਥੀਆਂ ਨੂੰ ਪਹਿਲਾਂ ਹੀ ਪਰੇਰ ਕੇ ਹੋਲੀ ਖੇਡਣ ਦੀ ਥਾਂ ਹੋਲਾ ਮਨਾਉਣ ਦਾ ਪਰੋਗਰਾਮ ਬਣਾ ਲਿਆ। ਗੁਰਦੁਆਰੇ ਵਿਚ ਅਖੰਡ ਪਾਠ ਦਾ ਭੋਗ ਪਾਇਆ ਗਿਆ। ਢਾਡੀ ਤੇ ਕੀਰਤਨੀ ਜਥੇ ਸੱਦ ਕੇ ਦੀਵਾਨ ਲਾਏ ਤੇ ਸਾਰੀ ਸੰਗਤ ਨੇ ਪ੍ਰਭੂ ਜਸ ਦਾ ਲਾਹਾ ਖੱਟਿਆ। ਰੀਸੋ ਰੀਸੀ ਬਾਕੀ ਰਸਾਲਿਆਂ ਵਿਚ ਅਤੇ ਪਲਟਣਾਂ ਵਿਚ ਵੀ ਹੋਲਾ ਮਨਾਉਣ ਦਾ ਰਿਵਾਜ ਸ਼ੁਰੂ ਹੋ ਗਿਆ।

ਇਕ ਵੇਰ ਆਪ ਦੇ ਰਸਾਲੇ ਦੇ ਕੁਝ ਤਰੁੱਪ ਕਸ਼ਮੀਰ ਨੂੰ ਭੇਜੇ ਗਏ। ਆਪ ਭੀ ਨਾਲ ਹੀ ਸਨ। ਉਤੇ ਪਹਾੜੀ ਉਤੇ ਇਕ ਦੋ ਦਿਨਾਂ ਦਾ ਹਲਟ ਸੀ। ਸੋਹਣੀ ਰਮਣੀਕ ਥਾਂ ਵੇਖ ਕੇ ਆਪ ਨੇ ਸੁਝਾਉ ਦਿਤਾ ਕਿ ਇਥੇ ਅਟਕ ਕੇ ਅਖੰਡ ਪਾਠ ਕਰਵਾਇਆ ਜਾਵੇ। ਆਪ ਦੀ ਰਾਇ ਪਰਵਾਨ ਹੋ ਗਈ। ਅਖੰਡ ਪਾਠ ਸ਼ੁਰੂ ਹੋ ਗਿਆ। ਸਾਰੇ ਸਵਾਰ ਸੰਗਤ ਵਿਚ ਜੁੜ ਬੈਠੇ। ਬਾਕੀ ਜਵਾਨ ਤਾਂ ਘੰਟੇ ਦੋ ਘੰਟੇ ਬੈਠ ਕੇ ਉਠ ਖੜੇ ਹੋਏ ਪਰੰਤੂ ਆਪ ਨੇ ਲੰਮੀ ਸਮਾਧੀ ਲਾ ਲਈ। ਭੁਖ ਤੇਹ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪ ਪ੍ਰਭੂ ਲਿਵ ਵਿਚ ਜੁੜੇ ਰਹੇ ਅਤੇ ਉਦੋਂ ਚੌਂਕੜੀ ਖੋਲ੍ਹੀ ਜਦ ਪਾਠ ਦਾ ਭੋਗ ਪੈ ਗਿਆ। ਆਪਦੀ ਸਮਾਧੀ ਅਤੇ ਇਕਾਗਰਤਾ ਦੀਆਂ ਗਲਾਂ ਤਾਂ ਪਹਿਲਾਂ ਹੀ ਪਰਸਿਧ ਸਨ, ਹੁਣ ਵਧੇਰੇ ਹੀ ਚਰਚਾ ਹੋਣ ਲਗ ਪਈ। ਸਾਥੀਆਂ ਅਤੇ ਅਫਸਰਾਂ ਵਿਚ ਸਤਕਾਰ ਹੋਰ ਵਧ ਗਿਆ।

ਆਪ ਦੇ ਰਸਾਲੇ ਨੂੰ ਮੀਆਂ ਮੀਰ ਛਾਉਣੀ ਵਿਚ ਟਿਕਿਆਂ ਹੋਇਆਂ ਪੰਜ ਸਾਲ ਹੋ ਗਏ ਸਨ। ਹੁਣ ਸਾਰੇ ਦਾ ਸਾਰਾ ਰਸਾਲਾ ਬਦਲ ਕੇ ਰਾਵਲਪਿੰਡੀ ਚਲਾ ਗਿਆ। ਆਪਦੀ ਭਜਨ ਬੰਦਗੀ ਵਲ ਰੁਚੀ ਵੇਖ ਕੇ ਕਮਾਨ ਅਫ਼ਸਰ ਨੇ ਆਪ ਨੂੰ ਗੁਰਦੁਆਰੇ ਦੀ ਸੇਵਾ ਉਤੇ ਲਾ ਦਿਤਾ। ਆਪ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਪਾਣੀ ਤੋਂ ਵਿਹਲੇ ਹੋ ਕੇ ਗੁਰਦੁਆਰਾ ਹੂੰਝਦੇ, ਫਰਸ਼ ਧੋਂਦੇ, ਵਿਛਾਈ ਕਰਦੇ ਤੇ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਪਾਠ ਸ਼ੁਰੂ ਕਰ ਦਿੰਦੇ। ਇੰਨੀ ਦੇਰ ਤਕ ਬਾਕੀ ਸੰਗਤ ਵੀ ਮੱਥਾ ਟੇਕਣ ਲਈ ਗੁਰਦੁਆਰੇ ਆ ਜਾਂਦੀ।

ਇਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਅੰਗਰੇਜ਼ ਸਰਕਾਰ ਦੇ ਵਿਰੁਧ ਇਕ ਜ਼ੋਰਦਾਰ ਅੰਦੋਲਣ ਸ਼ੁਰੂ ਹੋਇਆ ਹੋਇਆ ਸੀ। ਪੰਜਾਬ ਦੇ ਜ਼ਿਮੀਂਦਾਰਾਂ ਨੇ ਆਪਣਾ ਲਹੂ ਪਸੀਨਾ ਇਕ ਕਰ ਕੇ ਬਾਰਾਂ ਦੀ ਬੰਜਰ ਧਰਤੀ ਨੂੰ ਆਬਾਦ ਕੀਤਾ ਸੀ। ਹੁਣ ਜਦ ਇਹ ਧਰਤੀ ਆਬਾਦ ਹੋ ਕੇ ਕੁਝ ਆਮਦਨ ਦੇਣ ਲਗ ਪਈ ਤਾਂ ਅੰਗਰੇਜ਼ ਦੀ ਨੀਤ ਬੇਈਮਾਨ ਹੋ ਗਈ। ਉਹ ਇਸ ਜ਼ਮੀਨ ਦੇ ਸਾਰੇ ਕਾਨੂੰਨੀ ਹੱਕ ਆਪਣੇ ਅਧੀਨ ਰਖਣ ਲਈ ਸੋਚਣ ਲੱਗ ਪਿਆ। ਨਵੇਂ ਪਾਸ ਹੋਏ ਜ਼ਮੀਨੀ ਕਾਨੂੰਨ ਅਨੁਸਾਰ ਜ਼ਮੀਨਾਂ ਉਤੇ ਖਪ ਖਪ ਮਰਨ ਵਾਲੇ ਜ਼ਿਮੀਂਦਾਰਾਂ ਹੀ ਹਸਤੀ ਸਰਕਾਰ ਦੇ ਰਾਹਕਾਂ ਤੋਂ ਛੁਟ ਕੁਝ ਨਹੀਂ ਸੀ ਰਹਿ ਜਾਂਦੀ। ਬਾਰ ਦੇ ਜ਼ਿਮੀਂਦਾਰਾਂ ਵਲੋਂ ਇਸ ਕਾਨੂੰਨ ਦੀ ਵਿਰੋਧਤਾ ਹੋਣੀ ਜ਼ਰੂਰੀ ਸੀ। 27 ਜਨਵਰੀ 1907 ਨੂੰ ਸਾਂਗਲੇ ਵਿਚ ਜ਼ਿਮੀਂਦਾਰਾਂ ਵਲੋਂ ਪਹਿਲਾ ਇੱਕਠ ਹੋਇਆ। ਤਿੰਨ ਹਜ਼ਾਰ ਜ਼ਿਮੀਂਦਾਰਾਂ ਨੇ ਇਕ ਆਵਾਜ਼ ਨਾਲ ਸਰਕਾਰ ਨੂੰ ਆਪਣਾ ਕਾਨੂੰਨ ਵਾਪਸ ਲੈਣ ਲਈ ਅਪੀਲ ਕੀਤੀ ਅਤੇ ਰੋਸ ਵਜੋਂ ਕਈ ਮਤੇ ਪਾਸ ਕੀਤੇ। ਉਸ ਤੋਂ

ਬਾਅਦ ਲਾਇਲਪੁਰ, ਲਾਹੌਰ, ਮੁਲਤਾਨ, ਰਾਵਲਪਿੰਡੀ ਆਦਿ ਥਾਵਾਂ ਉਤੇ ਵਡੇ ਜਨਤਕ ਇਕੱਠ ਹੋਏ। ਸਰਦਾਰ ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਇ ਦੇ ਲੈਕਚਰਾਂ, ਸੂਫੀ ਅੰਬਾ ਪਰਸ਼ਾਦ ਦੇ ਲਿਖੇ ਲੇਖਾਂ ਅਤੇ ਲਾਲਾ ਬਾਂਕੇ ਦਿਆਲ ਦੀ ਕਵਿਤਾ (ਪਗੜੀ ਸੰਭਾਲ ਓ ਜੱਟਾ, ਪੱਗੜੀ ਸੰਭਾਲ ਓ) ਨੇ ਇਸ ਅੰਦੋਲਨ ਦੀ ਆਵਾਜ਼ ਘਰ ਘਰ ਪੁਚਾ ਦਿਤੀ। ਬਾਂਕੇ ਦਿਆਲ ਦੀ ਇਹ ਕਵਿਤਾ ਇੰਨੀ ਹਰਮਨ ਪਿਆਰੀ ਹੋਈ ਕਿ ਇਸ ਲਹਿਰ ਦਾ ਨਾਂ ਹੀ 'ਪੱਗੜੀ ਸੰਭਾਲ ਜੱਟਾ' ਪੈ ਗਿਆ। ਪੰਜਾਬ ਸਰਕਾਰ ਨੇ ਜਲਸਿਆਂ ਅਤੇ ਜਲੂਸਾਂ ਉਤੇ ਪਾਬੰਦੀ ਲਾ ਦਿਤੀ। ਮੋਟੇ ਮੋਟੇ ਆਗੂ ਗਰਿਫਤਾਰ ਕਰ ਲਏ। ਸਰਦਾਰ ਅਜੀਤ ਸਿੰਘ, ਲਾਲਾ ਲਾਜਪਤ ਰਾਇ ਅਤੇ ਸੂਫੀ ਅੰਬਾ ਪਰਸ਼ਾਦ ਨੂੰ ਦੇਸ਼ ਨਿਕਾਲਾ ਦੇ ਦਿਤਾ ਗਿਆ। ਥਾਂ ਥਾਂ, ਨੌਜਵਾਨਾਂ ਦੇ ਜਲੂਸਾਂ ਉਤੇ ਲਾਠੀਚਾਰਜ ਹੋਏ। ਘਰਾਂ ਦੀਆਂ ਤਲਾਸ਼ੀਆਂ ਲਈਆਂ ਗਈਆਂ। ਬਦੇਸ਼ੀ ਸਰਕਾਰ ਵਿਰੁੱਧ ਉਠੀ ਰੋਸ ਦੀ ਇਹ ਲਹਿਰ ਹੌਲੀ ਹੌਲੀ ਕੌਮੀ ਅੰਦੋਲਨ ਦਾ ਰੂਪ ਧਾਰਦੀ ਗਈ। ਲੋਕਾਂ ਨੂੰ ਦੇਸ਼ ਦੀ ਗੁਲਾਮੀ ਰੜਕਣ ਲੱਗ ਪਈ। ਨਵੇਂ ਸਿਰੇ ਤੋਂ ਆਜ਼ਾਦੀ ਦੀਆਂ ਗੱਲਾਂ ਤੁਰ ਪਈਆਂ। ਸੁਦੇਸ਼ੀ ਪਰਚਾਰ ਜ਼ੋਰਾਂ ਉਤੇ ਹੋ ਗਿਆ। ਬਦੇਸ਼ੀ ਕਪੜੇ ਘਰਾਂ ਵਿਚੋਂ ਲਭ ਲਭ ਸਾੜੇ ਗਏ। ਲੀਡਰਾਂ ਦੀਆਂ ਗਰਿਫਤਾਰੀਆਂ ਸੁਣ ਕੇ ਬੇਕਾਬੂ ਹੋਏ ਨੌਜਵਾਨੀ ਜੋਸ਼ ਨੇ ਕਈ ਥਾਈਂ ਸਾੜ ਫੂਕ ਵੀ ਕੀਤੀ।

ਪੰਜਾਬ ਅੰਦਰ ਉੱਠੀ ਇਸ ਇਨਕਲਾਬੀ ਲਹਿਰ ਦਾ ਅਸਰ ਫੌਜਾਂ ਉਤੇ ਵੀ ਪਿਆ। ਪਲਟਨਾਂ ਵਿਚ ਆਜ਼ਾਦੀ ਦੀਆਂ ਗੱਲਾਂ ਤੁਰ ਪਈਆਂ। ਸਰਕਾਰ ਚੌਕੰਨੀ ਹੋ ਗਈ। ਫੌਜਾਂ ਵਿਚ ਸੂਹੀਏ ਛਡ ਦਿਤੇ। ਨਿਗਰਾਨੀ ਸਖਤ ਹੋ ਗਈ।

ਅਪਰੈਲ 1907 ਦੇ ਅੰਤਲੇ ਦਿਨ ਸਨ। ਸਰਦਾਰ ਅਜੀਤ ਸਿੰਘ ਰਾਵਲਪਿੰਡੀ ਆਏ। ਗੰਜ ਮੰਡੀ ਰਾਵਲਪਿੰਡੀ ਵਿਚ ਜਲਸਾ ਹੋਇਆ। ਸਰਦਾਰ ਅਜੀਤ ਸਿੰਘ ਨੇ ਧੜੱਲੇਦਾਰ ਤਕਰੀਰ ਕੀਤੀ। ਵਿਸਾਖਾ ਸਿੰਘ ਚੋਰੀ ਜਲਸੇ ਵਿਚ ਚਲਾ ਗਿਆ। ਅਫਸਰਾਂ ਨੂੰ ਪਤਾ ਲੱਗ ਗਿਆ। ਸਵੇਰੇ ਕਮਾਨ ਅਫਸਰ ਦੇ ਸਾਹਮਣੇ ਪੇਸ਼ੀ ਹੋਈ। ਉਸ ਨੇ ਠੀਕ ਠੀਕ ਸਾਰੀ ਗੱਲ ਦਸ ਦਿਤੀ ਅਤੇ ਅਸਤੀਫ਼ਾ ਲਿਖ ਕੇ ਹੱਥ ਫੜਾ ਦਿਤਾ। ਸਾਰੇ ਅਫਸਰ ਉਸਦਾ ਬੜਾ ਸਤਕਾਰ ਕਰਦੇ ਸਨ। ਉਨ੍ਹਾਂ ਨੇ ਬਥੇਰਾ ਸਮਝਾਇਆ, ਹੋਣ ਵਾਲੀਆਂ ਤਰੱਕੀਆਂ ਦੇ ਵੀ ਲਾਲਚ ਦਿਤੇ ਪਰ ਉਸਦਾ ਦਿਲ ਹੁਣ ਸਰਕਾਰੀ ਨੌਕਰੀ ਤੋਂ ਚੁਕਿਆ ਗਿਆ ਸੀ। ਗੁਲਾਮੀ ਦੇ ਇਸ ਜੀਵਨ ਦਾ ਤਿਆਗ ਕਰ ਕੇ ਉਹ ਪਿੰਡ ਆ ਗਿਆ।

ਦੋ ਤਿੰਨ ਮਹੀਨੇ ਪਿੰਡ ਬਤੀਤ ਕੀਤੇ। ਇਨ੍ਹਾਂ ਦਿਨਾਂ ਵਿਚ ਪਿੰਡ ਦੇ ਕੁਝ ਗਭਰੂ ਮੁੰਡੇ ਚੀਨ ਵਲ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਵਿਸਾਖਾ ਸਿੰਘ ਵੀ ਉਨ੍ਹਾਂ ਦੇ ਨਾਲ ਹੀ ਤਿਆਰ ਹੋ ਪਿਆ। ਉਸ ਦੀ ਸੈਲਾਨੀ ਤੇ ਵੈਰਾਗਮਈ ਤਬੀਅਤ ਨੂੰ ਪਿਛਲੀ ਖਿੱਚ ਕੋਈ ਹੈ ਨਹੀਂ ਸੀ। ਉਸ ਸਮੇਂ ਦੇ ਰਿਵਾਜਾਂ ਅਨੁਸਾਰ ਬਚਪਨ ਵਿਚ ਹੀ ਉਸਦੀ ਸ਼ਾਦੀ ਪਿੰਡ ਲੁਹਾਰਾ (ਲੁਧਿਆਨਾ) ਵਿਚ ਹੋ ਗਈ ਸੀ ਪਰੰਤੂ ਉਸਦੀ ਧਰਮ ਪਤਨੀ ਬੀਬੀ ਰਾਮ ਕੌਰ ਨੂੰ ਵਾਹਿਗੁਰੂ ਦੇ ਹੁਕਮ ਅਨੁਸਾਰ ਚਾਰ ਸਾਲ ਬਾਅਦ ਦਰਗਾਹੀ ਸੱਦਾ ਆ ਗਿਆ। ਸੰਤਾਨ ਕੋਈ ਨਹੀਂ ਸੀ। ਘਰ ਵਾਲਿਆਂ ਨੇ ਹੋਰ ਵਿਆਹ ਕਰਨ ਦੀ ਗੱਲ ਤੋਰੀ ਪਰ ਉਸ ਨੇ ਇਹ ਸਲਾਹ ਪਰਵਾਨ ਨਾ ਕੀਤੀ। ਉਹ ਆਪਣੇ ਸਾਥੀਆਂ ਸਮੇਤ ਕਲਕਤਾ, ਸਿੰਘਾਪੁਰ, ਹਾਂਗਕਾਂਗ, ਸ਼ੰਘਈ ਹੁੰਦਾ ਹੋਇਆ ਹੰਕਾਉ

ਪਹੁੰਚ ਗਿਆ। ਇਥੇ ਉਸ ਦੇ ਪਿੰਡ ਦਾ ਇਕ ਆਦਮੀ ਅਜਾਇਬ ਸਿੰਘ ਹੰਕਾਉ ਪੁਲਸ ਵਿਚ ਨੌਕਰ ਸੀ। ਉਸਦੀ ਮਦਦ ਨਾਲ ਵਿਸਾਖਾ ਸਿੰਘ ਵੀ ਪੁਲਸ ਵਿਚ ਭਰਤੀ ਹੋ ਗਿਆ। ਅੱਠ ਦਸ ਮਹੀਨੇ ਪੁਲਸ ਦੀ ਨੌਕਰੀ ਕੀਤੀ ਪਰ ਇਥੋਂ ਦਾ ਵਾਤਾਵਰਣ ਉਸਦੇ ਪਸੰਦ ਨਾ ਆਇਆ। ਹੇਠਾਂ ਤੋਂ ਲੈ ਕੇ ਉਪਰ ਤਕ ਸਭ ਸਿਪਾਹੀ ਤੇ ਅਫਸਰ ਵੱਢੀ ਖੋਰ ਹੋਏ ਹੋਏ ਸਨ। ਹਰੇਕ ਅਫਸਰ ਆਸ ਰਖਦਾ ਸੀ ਕਿ ਉਸ ਦੇ ਅਧੀਨ ਕੰਮ ਕਰਨ ਵਾਲਾ ਕਰਮਚਾਰੀ ਆਪ ਰਿਸ਼ਵਤ ਲਵੇ ਅਤੇ ਉਸਦਾ ਕੁਝ ਹਿੱਸਾ ਉਪਰ ਵੀ ਪੁਚਾਵੇ। ਵਿਸਾਖਾ ਸਿੰਘ ਨਾ ਆਪ ਵੱਢੀ ਲੈਂਦਾ ਸੀ ਅਤੇ ਨਾ ਹੀ ਅਫ਼ਸਰਾਂ ਦੀ ਹੀ ਚਾਪਲੂਸੀ ਕਰਦਾ ਸੀ। ਉਸ ਵਾਸਤੇ ਇਥੇ ਨੌਕਰੀ ਕਰਨੀ ਇਕ ਭਾਰੀ ਮੁਸੀਬਤ ਬਣ ਗਈ। ਉਹ ਨੌਕਰੀ ਛਡਣ ਬਾਬਤ ਸੋਚ ਹੀ ਰਿਹਾ ਸੀ ਕਿ ਇਕ ਦਿਨ ਪੁਲਸ ਕਪਤਾਨ ਨੇ ਉਸ ਨੂੰ ਆਪਣੇ ਦਫ਼ਤਰ ਵਿਚ ਬੁਲਾ ਲਿਆ :

"ਵਿਸਾਖਾ ਸਿੰਘ, ਤੇਰਾ ਕੰਮ ਤਸੱਲੀਬਖਸ਼ ਨਹੀਂ।"

"ਕੋਈ ਨੁਕਸ ਦਸੋ, ਮੈਂ ਆਪਣੇ ਆਪ ਨੂੰ ਦਰੁਸਤ ਕਰ ਲਵਾਂਗਾ।"

"ਨੁਕਸ ਦਾ ਤਾਂ ਮੈਨੂੰ ਪਤਾ ਨਹੀਂ, ਪਰ ਤੇਰੇ ਵਲੋਂ ਕਦੇ ਕੋਈ ਰਪੋਰਟ ਨਹੀਂ ਆਈ।"

"ਕਿਸ ਕਿਸਮ ਦੀ ਰਪੋਰਟ ?"

"ਸਾਰੇ ਸਿਪਾਹੀਆਂ ਵਲੋਂ ਤੀਜੇ ਚੌਥੇ ਕੋਈ ਨਾ ਕੋਈ ਰਪੋਰਟ ਆਉਂਦੀ ਰਹਿੰਦੀ ਹੈ ਪਰ ਜਦ ਦਾ ਤੂੰ ਭਰਤੀ ਹੋਇਆ ਹੈਂ, ਤੇਰੇ ਵਲੋਂ ਕਦੇ ਕੋਈ ਰਪੋਰਟ ਨਹੀਂ ਆਈ।"

"ਆਪ ਤਕ ਪੁਚਾਉਣ ਵਾਲੀ ਕਦੇ ਕੋਈ ਵਾਰਦਾਤ ਹੀ ਨਹੀਂ ਹੋਈ।"

"ਇਹ ਕਿਵੇਂ ਹੋ ਸਕਦਾ ਹੈ ?"

"ਮੈਂ ਠੀਕ ਕਹਿੰਦਾ ਹਾਂ। ਮੇਰੇ ਹਲਕੇ ਵਿਚ ਕਦੇ ਕੋਈ ਗੜਬੜ ਨਹੀਂ ਹੋਈ। ਜੇ ਕੋਈ ਗਲਤੀ ਕਰੇ ਵੀ ਤਾਂ ਮੈਂ ਪਰੇਮ ਨਾਲ ਸਮਝਾ ਦਿੰਦਾ ਹਾਂ। ਤੁਹਾਡੇ ਤਕ ਰਪੋਰਟ ਕਰਨ ਦੀ ਲੋੜ ਹੀ ਨਹੀਂ ਪੈਂਦੀ।"

"ਗੜਬੜਾਂ ਤਾਂ ਕਈ ਹੁੰਦੀਆਂ ਹਨ ਪਰ ਤੂੰ ਜਾਣ ਬੁਝ ਕੇ ਅੱਖਾਂ ਮੀਟ ਲੈਂਦਾ ਹੈਂ। ਤੇਰੇ ਬਾਰੇ ਮੇਰੇ ਕੋਲ ਕਈ ਸ਼ਕਾਇਤਾਂ ਪੁਜ ਚੁਕੀਆਂ ਹਨ। ਜੇ ਅੱਗੇ ਤੋਂ ਅਜਿਹਾ ਹੋਇਆ ਤਾਂ ਪੇਟੀ ਲੱਥ ਜਾਵੇਗੀ।" ਅਫ਼ਸਰੀ ਲਹਿਜੇ ਵਿਚ ਬੋਲਦਾ ਹੋਇਆ ਪੁਲਸ ਕਪਤਾਨ ਬਹੁਤ ਕੁਝ ਕਹਿ ਗਿਆ। ਵਿਸਾਖਾ ਸਿੰਘ ਨੇ ਉਸੇ ਵੇਲੇ ਆਪਣੀ ਪੇਟੀ ਖੋਲ੍ਹ ਕੇ ਸਾਹਮਣੇ ਪਏ ਮੇਜ਼ ਉਤੇ ਰਖ ਦਿਤੀ ਅਤੇ ਹਿਸਾਬ ਕਿਤਾਬ ਕਰ ਕੇ ਛੇਤੀ ਵਿਹਲੇ ਕਰ ਦੇਣ ਲਈ ਬੇਨਤੀ ਕੀਤੀ।

ਹੰਕਾਉ ਤੋਂ ਵਿਹਲੇ ਹੋ ਕੇ ਉਸ ਨੇ ਅਮਰੀਕਾ ਵਲ ਨਿਕਲ ਜਾਣ ਦਾ ਇਰਾਦਾ ਕਰ ਲਿਆ। ਅਮਰੀਕਾ ਦੀ ਆਰਥਕ ਖੁਸ਼ਹਾਲੀ ਉਨ੍ਹਾਂ ਦਿਨਾਂ ਵਿਚ ਏਸ਼ਿਆਈ ਕਿਰਤੀਆਂ ਨੂੰ ਧੜਾ ਧੜ ਆਪਣੇ ਵਲ ਖਿੱਚ ਰਹੀ ਸੀ। ਭਾਰਤ ਵਿਚ ਸਾਰੇ ਦਿਨ ਦੀ ਖਪ ਖਪਾਈ ਤੋਂ ਬਾਅਦ ਕੇਵਲ ਪੰਜ ਛੇ ਆਨੇ ਮਜ਼ਦੂਰੀ ਮਿਲਦੀ ਸੀ ਪਰੰਤੂ ਅਮਰੀਕਾ ਵਿਚ ਕੰਮ ਕਰਨ ਵਾਲੇ ਨੂੰ ਨੌਂ ਦਸ ਰੁਪਏ ਦਿਹਾੜੀ ਬਣ ਜਾਂਦੀ ਸੀ। ਜੰਗਲ ਕਟ ਕੇ ਨਵੀਆਂ ਆਬਾਦ ਹੋ ਰਹੀਆਂ ਜ਼ਮੀਨਾਂ, ਨਵੇਂ ਉਸਰ ਰਹੇ ਕਾਰਖਾਨੇ ਤੇ ਨਵੀਆਂ ਵਿਛ ਰਹੀਆਂ ਰੇਲ-ਲੀਹਾਂ ਦੇ ਕਾਰਨ ਕੰਮ ਦੀ ਕੋਈ ਘਾਟ ਨਹੀਂ ਸੀ। ਠੇਕੇ ਉਤੇ ਲੈ ਕੇ ਕੰਮ ਕਰਾਉਣ ਵਾਲੀਆਂ ਕੰਪਨੀਆਂ ਗੋਰੇ ਮਜ਼ਦੂਰਾਂ ਅਤੇ

ਚੀਨੀ ਜਾਪਾਨੀ ਮਜ਼ਦੂਰਾਂ ਨਾਲੋਂ ਪੰਜਾਬੀਆਂ ਨੂੰ ਕੰਮ ਉਤੇ ਲਾ ਕੇ ਖੁਸ਼ ਹੁੰਦੀਆਂ ਸਨ। ਸਰੀਰਕ ਬਾਹੂਬਲ ਅਤੇ ਔਖੇ ਤੋਂ ਔਖੇ ਕੰਮ ਨੂੰ ਹੱਥ ਪਾਉਣ ਦਾ ਹੌਸਲਾ ਜਿੰਨਾ ਪੰਜਾਬੀਆਂ ਵਿਚ ਸੀ ਉੱਨਾ ਹੋਰਨਾਂ ਵਿਚ ਨਹੀਂ ਸੀ। ਵਿਸ਼ੇਸ਼ ਕਰ ਕੇ ਜੰਗਲਾਂ ਦੀ ਕਟਾਈ ਕਰਨ ਅਤੇ ਨਵੀਆਂ ਜ਼ਮੀਨਾਂ ਨੂੰ ਆਬਾਦ ਕਰਨ ਵਿਚ ਜਿੰਨਾ ਸਫਲ ਪੰਜਾਬੀ ਮਜ਼ਦੂਰ ਸੀ ਉੱਨਾ ਕੋਈ ਹੋਰ ਨਹੀਂ ਸੀ। ਵਿਸਾਖਾ ਸਿੰਘ ਦੇ ਆਪਣੇ ਪਿੰਡਾਂ ਵਿਚੋਂ ਕਈ ਜਾਣੇ ਪਛਾਣੇ ਆਦਮੀ ਕੈਲੇਫੋਰਨੀਆਂ ਵਿਚ ਜ਼ਰਾਇਤੀ ਫਾਰਮਾਂ ਅਤੇ ਬਾਗ਼ਾਂ ਵਿਚ ਕੰਮ ਕਰ ਰਹੇ ਸਨ। ਉਸ ਨੇ ਉਨ੍ਹਾਂ ਦੇ ਪਤੇ ਮੰਗਵਾ ਕੇ ਚਿੱਠੀ ਪੱਤਰ ਕੀਤਾ ਤੇ ਪਾਸਪੋਰਟ ਬਣਵਾ ਕੇ ਸਾਨਫਰਾਂਸਿਸਕੋ ਜਾ ਉਤਰਿਆ।

ਸਾਨਫਰਾਂਸਿਸਕੋ, ਕੈਲੇਫੋਰਨੀਆਂ ਵਿਚ ਪੈਸੇਫਿਕ ਸਾਗਰ ਦੇ ਤੱਟ ਉਤੇ ਇਕ ਸੁੰਦਰ ਤੇ ਖੁਲ੍ਹੀ, ਸੰਸਾਰ ਪਰਸਿਧ ਬੰਦਰਗਾਹ ਹੈ। ਇਸ ਦੇ ਪੱਛਮ ਵੱਲ ਪੈਸੇਫਿਕ ਸਾਗਰ, ਉਤਰ ਅਤੇ ਪੂਰਬ ਵੱਲ ਸਾਨਫਰਾਂਸਿਸਕੋ ਖਾੜੀ, ਦੱਖਣ ਵੱਲ ਜੰਗਲਾਂ ਭਰੀਆਂ ਸਰਸਬਜ਼ ਪਹਾੜੀਆਂ ਅਤੇ ਉਪਜਾਊ ਵਾਦੀਆਂ ਹਨ। ਸਾਨਫਰਾਂਸਿਸਕੋ, ਪਾਰਕਾਂ ਅਤੇ ਬਾਗ਼ਾਂ ਦਾ ਸ਼ਹਿਰ ਮੰਨਿਆ ਜਾਂਦਾ ਹੈ। ਅੱਜ ਕਲ੍ਹ ਸਥਾਨਕ ਨਗਰ ਪਾਲਿਕਾ ਦੀਆਂ ਪਾਰਕਾਂ ਤੋਂ ਛੁੱਟ 54 ਹੋਰ ਵੱਡੀਆ ਪਾਰਕਾਂ ਅਤੇ 94 ਮਨੋਰੰਜਨ ਸਥਾਨ ਹਨ। 'ਗੋਲਡਨ ਗੇਟ' ਨਾਂ ਦੀ ਪਾਰਕ ਬਹੁਤ ਵੱਡੀ ਹੈ ਜਿਸ ਵਿਚ ਖੇਡਾਂ ਦੇ ਕਈ ਮੈਦਾਨ, ਸਟੇਡੀਅਮ, ਟੈਨਿਸ ਕੋਰਟ, ਅਜਾਇਬ ਘਰ ਅਤੇ ਹੋਰ ਕਈ ਪੁਰਾਣੀਆਂ ਯਾਦਗਾਰਾਂ ਸਥਿਤ ਹਨ। ਸੁੰਦਰ ਪਾਰਕਾਂ ਤੇ ਚੰਗੇ ਸਾਂਭੇ ਹੋਏ ਬਗੀਚੇ ਮਨੁੱਖੀ ਸੋਹਜ ਦੇ ਸੂਚਕ ਹਨ।

ਇਥੋਂ ਦਾ ਪੌਣ ਪਾਣੀ ਬਹੁਤ ਚੰਗਾ ਹੈ। ਨਾ ਬਹੁਤੀ ਗਰਮੀ ਅਤੇ ਨਾ ਹੀ ਬਹੁਤੀ ਸਰਦੀ। ਖੁਲ੍ਹੀ ਧੁੱਪ ਪੈਂਦੀ ਹੈ। ਨਵੰਬਰ ਤੋਂ ਲੈ ਕੇ ਮਾਰਚ ਤਕ ਵਾਹਵਾ ਬਾਰਸ਼ ਹੋ ਜਾਂਦੀ ਹੈ। ਧਰਤੀ ਬਹੁਤ ਉਪਜਾਊ ਹੈ। ਚੰਗੇ ਪੌਣ ਪਾਣੀ ਦੇ ਕਾਰਨ ਬਹੁਤ ਸਾਰੇ ਪੰਜਾਬੀ ਇਸ ਇਲਾਕੇ ਵਿਚ ਆ ਕੇ ਜ਼ਰਾਇਤੀ ਫਾਰਮਾਂ ਉਤੇ ਮਜ਼ਦੂਰੀ ਕਰਦੇ ਹਨ ਜਾਂ ਠੇਕੇ ਉਤੇ ਜ਼ਮੀਨਾਂ ਲੈ ਕੇ ਆਪ ਵਾਹੀ ਕਰਦੇ ਹਨ। ਬਾਗ਼ਾਂ ਵਿਚ ਫਲ ਤੋੜਨ ਦਾ ਕੰਮ ਵੀ ਆਮ ਮਿਲ ਜਾਂਦਾ ਹੈ। ਅਮਰੀਕਾ ਦੀਆਂ ਯੂਨੀਵਰਸਿਟੀਆਂ ਵਿਚ ਪੜ੍ਹ ਰਹੇ ਭਾਰਤੀ ਵਿਦਿਆਰਥੀ ਲੰਮੀਆਂ ਛੁਟੀਆਂ ਵਿਚ ਇਧਰ ਨਿਕਲ ਆਉਂਦੇ ਹਨ ਤੇ ਬਾਗ਼ਾਂ ਵਿਚ ਫਲ ਤੋੜਨ ਦਾ ਕੰਮ ਕਰ ਕੇ ਅਗੋਂ ਪੜ੍ਹਾਈ ਉਤੇ ਹੋਣ ਵਾਲਾ ਖਰਚ ਜੋੜ ਲੈਂਦੇ ਹਨ।

ਬਾਬਾ ਵਿਸਾਖਾ ਸਿੰਘ ਆਪਣੇ ਵਾਕਫਕਾਰਾਂ ਦੀ ਸਹਾਇਤਾ ਨਾਲ ਬਾਗਾਂ ਵਿਚ ਫਲ ਤੋੜਨ ਦੇ ਕੰਮ ਉਤੇ ਲੱਗ ਗਏ। ਜੇ ਕੁਝ ਸਮੇਂ ਲਈ ਬਾਗਾਂ ਵਿਚ ਕੰਮ ਮੱਧਮ ਪੈ ਜਾਂਦਾ ਤਾਂ ਜ਼ਰਾਇਤੀ ਫਾਰਮਾਂ ਉਤੇ ਕੰਮ ਮਿਲ ਜਾਂਦਾ। ਸਾਰੇ ਸਾਥੀ ਇਕੱਠੇ ਹੀ ਰਹਿੰਦੇ ਤੇ ਇਕੋ ਥਾਂ ਰਿੰਨ੍ਹ ਪਕਾ ਕੇ ਖਾ ਲੈਂਦੇ।

ਇਨ੍ਹਾਂ ਦਿਨਾਂ ਵਿਚ ਹੀ ਪਿੰਡ ਠੱਠੀਆਂ (ਜ਼ਿਲਾ ਅੰਮ੍ਰਿਤਸਰ) ਦੇ ਵਸਨੀਕ ਸਰਦਾਰ ਜਵਾਲਾ ਸਿੰਘ ਕਈ ਟਾਪੂਆਂ ਤੋਂ ਹੁੰਦੇ ਹੋਏ ਕੈਲੇਫੋਰਨੀਆਂ ਪਹੁੰਚ ਗਏ। ਬਾਬਾ ਵਿਸਾਖਾ ਸਿੰਘ ਨੂੰ ਉਨ੍ਹਾਂ ਦੇ ਆਉਣ ਦੀ ਸੋਅ ਮਿਲ ਗਈ। ਪਰਦੇਸਾਂ ਵਿਚ ਰਹਿਣ ਸਮੇਂ ਦੂਰ ਦਰੇਡੀਆਂ ਸਾਂਝਾਂ ਵੀ ਨੇੜੇ ਜਾਪਣ ਲਗ ਪੈਂਦੀਆਂ ਹਨ। ਦਦੇਹਰ ਤੇ ਠੱਠੀਆਂ ਵਿਚਕਾਰ ਵਿੱਥ ਵੀ ਬਹੁਤੀ ਨਹੀਂ ਸੀ,

ਮਸਾਂ ਡੇਢ ਦੋ ਮੀਲ। ਉਨ੍ਹਾਂ ਅੰਦਰ ਵਤਨ ਪਿਆਰ ਜਾਗ ਉਠਿਆ। ਸਰਦਾਰ ਜਵਾਲਾ ਸਿੰਘ ਨੂੰ ਸੰਦੇਸ਼ ਭੇਜ ਕੇ ਆਪਣੇ ਪਾਸ ਮੰਗਵਾ ਲਿਆ। ਕੁਝ ਚਿਰ ਇਕੱਠੇ ਕਿਰਤ ਮਜ਼ਦੂਰੀ ਕਰਦੇ ਰਹੇ। ਵਿਚਾਰਾਂ ਦੀ ਸਾਂਝ ਪੱਕ ਗਈ। ਮਿਹਨਤ ਮਜ਼ੂਰੀ ਕਰ ਕੇ ਜੋ ਥੋੜ੍ਹੀ ਬਹੁਤ ਰਾਸ ਇਕੱਠੀ ਹੋਈ ਸੀ ਉਸ ਨੂੰ ਵਰਤ ਕੇ ਜ਼ਰਾਇਤੀ ਫਾਰਮ ਬਣਾਉਣ ਦੀ ਸਕੀਮ ਤਿਆਰ ਕਰ ਲਈ। ਕੈਲੇਫੋਰਨੀਆਂ ਵਿਚ ਸੈਕਰਾਮੈਂਟੋ ਦੇ ਨੇੜੇ ਹੋਲਟਵਿਲ ਦਰਿਆ ਦੇ ਕੰਢੇ ਪੰਜ ਸੋ ਏਕੜ ਭੋਂ ਦਾ ਇਕ ਟੁਕੜਾ ਸਰਕਾਰ ਪਾਸੋਂ ਲੰਮੀ ਮਿਆਦ ਲਈ ਠੇਕੇ ਉਤੇ ਲੈ ਲਿਆ ਤੇ ਵਾਹੀਜੋਤੀ ਦਾ ਕੰਮ ਸ਼ੁਰੂ ਕਰ ਦਿਤਾ। ਸਰਦਾਰ ਜਵਾਲਾ ਸਿੰਘ ਬਾਹਰ ਅੰਦਰ ਦਾ ਲੈਣ ਦੇਣ ਭੁਗਤਾ ਆਉਂਦੇ ਤੇ ਬਾਬਾ ਵਿਸਾਖਾ ਸਿੰਘ ਹਰ ਤਰ੍ਹਾਂ ਨਾਲ ਫਾਰਮ ਦਾ ਹਿਸਾਬ ਕਿਤਾਬ ਰਖਦੇ।

ਵਾਹਿਗੁਰੂ ਨੇ ਮਿਹਰ ਕੀਤੀ। ਫਸਲਾਂ ਚੰਗੀਆਂ ਲੱਗੀਆਂ ਤੇ ਪੰਜਾਬੀਆਂ ਦਾ ਇਹ ਫਾਰਮ ਸਾਰੇ ਕੈਲੇਫੋਰਨੀਆਂ ਵਿਚ ਪਰਸਿਧ ਹੋ ਗਿਆ। ਸ਼ਾਇਦ ਹੀ ਕੋਈ ਭਾਰਤੀ ਹੋਵੇਗਾ ਜੋ ਕੈਲੇ-ਫੋਰਨੀਆਂ ਗਿਆ ਹੋਵੇ ਤੇ ਉਸਨੂੰ ਆਪਦੇ ਫਾਰਮ ਉਤੇ ਜਾਣ ਦਾ ਅਵਸਰ ਨਾ ਮਿਲਿਆ ਹੋਵੇ। ਹਰ ਆਏ ਗਏ ਲਈ ਗੁਰੂ ਦਾ ਲੰਗਰ ਜਾਰੀ ਰਹਿੰਦਾ। ਦੇਸ਼ ਤੋਂ ਨਵੇਂ ਆਏ ਹੋਏ ਯਾਤਰੀ ਕੰਮ ਦੀ ਭਾਲ ਵਿਚ ਕਈ ਕਈ ਦਿਨ ਇਥੇ ਆ ਕੇ ਟਿਕੇ ਰਹਿੰਦੇ। ਯੂਨੀਵਰਸਿਟੀਆਂ ਵਿਚ ਪੜ੍ਹਨ ਵਾਲੇ ਵਿਦਿਆਰਥੀ ਛੁਟੀਆਂ ਕਟਣ ਇਥੇ ਆ ਜਾਂਦੇ। ਅੰਨ ਪਾਣੀ ਤੋਂ ਛੁਟ ਕਈ ਲੋੜਵੰਦ ਵਿਦਿਆਰਥੀਆਂ ਨੂੰ ਹੋਰ ਮਾਇਕ ਸਹਾਇਤਾ ਵੀ ਮਿਲ ਜਾਂਦੀ।

ਲਾਲਾ ਹਰਦਿਆਲ ਇਨ੍ਹਾਂ ਦਿਨਾਂ ਵਿਚ ਅਮਰੀਕਾ ਵਿਚ ਰਹਿ ਰਿਹਾ ਸੀ। ਜਦ ਕਦੇ ਉਹ ਕੈਲੇਫੋਰਨੀਆਂ ਦੇ ਇਸ ਭਾਗ ਵਿਚ ਫੇਰਾ ਮਾਰਦਾ, ਜਾਂ ਯੂਨੀਵਰਸਿਟੀ ਵਿਚ ਛੁਟੀਆਂ ਹੋਣ ਕਾਰਨ ਵਿਹਲਾ ਹੁੰਦਾ ਤਾਂ ਜ਼ਰੂਰ ਕੁਝ ਦਿਨ ਹੋਲਟ ਫਾਰਮ ਉਤੇ ਆ ਟਿਕਦਾ। ਉਸ ਨਾਲ ਕੌਮਾਂਤਰੀ ਹਾਲਾਤ ਬਾਰੇ, ਦੇਸ਼ ਦੇ ਹਾਲਾਤ ਬਾਰੇ, ਦੇਸ਼ ਦੀ ਆਜ਼ਾਦੀ ਬਾਰੇ ਗੱਲਾਂ ਬਾਤਾਂ ਹੁੰਦੀਆਂ ਰਹਿੰਦੀਆਂ ਤੇ ਪਰਸਪਰ ਵਿਚਾਰ ਵਟਾਂਦਰੇ ਵਿਚੋਂ ਕਈ ਨਵੀਆਂ ਸਕੀਮਾਂ ਉਤਪਨ ਹੁੰਦੀਆਂ। ਦੇਸ਼ ਭਗਤਾਂ ਦੀ ਆਵਾਜਾਈ ਅਤੇ ਉਨ੍ਹਾਂ ਦੀ ਸੰਗਤ ਦਾ ਫਲਸਰੂਪ ਫਾਰਮ ਉਤੇ ਕੰਮ ਕਰਨ ਵਾਲਾ ਇਕ ਇਕ ਭਾਰਤੀ ਦੇਸ਼ ਭਗਤੀ ਦੀ ਰੰਗਣ ਵਿਚ ਰੰਗਿਆ ਗਿਆ।

ਹੋਲਟ ਫਾਰਮ, ਕੈਲੇਫੋਰਨੀਆਂ ਵਿਚ ਵਸਣ ਵਾਲੇ ਭਾਰਤੀਆਂ ਦਾ ਇਕ ਪਰਕਾਰ ਦਾ ਕੇਂਦਰ ਬਣ ਚੁਕਾ ਸੀ। ਸਾਰੇ ਦਿਨ ਦਿਹਾਰ ਤੇ ਗੁਰਪੁਰਬ ਇਥੇ ਬੜੇ ਉਤਸ਼ਾਹ ਨਾਲ ਮਨਾਏ ਜਾਂਦੇ ਸਨ। ਬਾਬਾ ਜੀ ਨੇ ਫਾਰਮ ਵਿਚ ਇਕ ਕਮਰਾ ਵਖਰਾ ਕਰ ਕੇ ਉਸ ਵਿਚ ਗੁਰੂ ਗਰੰਥ ਦਾ ਪ੍ਰਕਾਸ਼ ਕੀਤਾ ਹੋਇਆ ਸੀ। ਦਸੰਬਰ 1913, ਪੋਹ ਸੁਦੀ ਸਪਤਮੀ, ਦਸ਼ਮੇਸ਼ ਪਿਤਾ ਦਾ ਜਨਮ ਦਿਨ ਆ ਗਿਆ। ਪਰਦੇਸੀ ਸਿੰਘਾਂ ਨੇ ਬੜੇ ਉਤਸ਼ਾਹ ਨਾਲ ਗੁਰਪੁਰਬ ਮਨਾਇਆ। ਭੋਗ ਦੀ ਸਮਾਪਤੀ ਸਮੇਂ ਬਾਬਾ ਜੀ ਨੇ ਅਰਦਾਸ ਕੀਤੀ, "ਹੇ ਸਚੇ ਪਾਤਸ਼ਾਹ, ਕਲਗੀਆਂ ਵਾਲੇ ਪਿਤਾ, ਤੂੰ ਆਪਣੀ ਕੋਮ ਅਤੇ ਦੇਸ਼ ਲਈ ਆਪਣਾ ਸਾਰਾ ਸਰਬੰਸ ਵਾਰ ਦਿਤਾ ਸੀ, ਸਾਨੂੰ ਵੀ ਬਲ ਬਖਸ਼ੋ, ਹਿੰਮਤ ਬਖਸ਼ੋ, ਅਸੀਂ ਵੀ ਕੁਝ ਕਰ ਸਕੀਏ।" ਅਰਦਾਸ ਤੋਂ ਪਿਛੋਂ ਵਾਕ ਲਿਆ "ਜਉ ਤਉ ਪ੍ਰੇਮ ਖੇਲਨ ਕਾ ਚਾਉ। ਸਿਰ ਧਰ ਤਲੀ ਗਲੀ ਮੇਰੀ ਆਉ।" ਬਾਬਾ ਜੀ ਨੇ ਗੁਰਬਾਣੀ ਦੇ ਇਸ ਸ਼ਬਦ ਦੀ ਵਿਆਖਿਆ ਕੀਤੀ, ਮਹੱਤਤਾ ਸਮਝਾਈ ਅਤੇ ਜੁੜੀ ਹੋਈ ਸੰਗਤ ਨੂੰ ਸੰਬੋਧਨ ਕਰ ਕੇ ਕਹਿਣ ਲੱਗੇ, "ਇਹ ਠੀਕ ਹੈ ਕਿ ਨਾਮ ਸਿਮਰਨ ਅਤੇ ਭਜਨ ਸਭ ਤੋਂ ਉਤਮ ਵਸਤੂ ਹੈ ਪਰੰਤੂ ਸੱਚਾ ਭਜਨੀਕ ਉਹ

ਹੈ ਜੋ ਦੇਸ਼ ਦੀ ਗੁਲਾਮੀ ਨੂੰ ਇਕ ਛਿਨ ਲਈ ਵੀ ਪਰਵਾਨ ਨਾ ਕਰੇ। ਕਲਗੀਧਰ ਪਿਤਾ, ਜਿਸਦਾ ਅਸੀਂ ਅੱਜ ਜਨਮ ਪੁਰਬ ਮਨਾ ਰਹੇ ਹਾਂ, ਦਾ ਸਾਰਾ ਜੀਵਨ ਇਸ ਸਿਧਾਂਤ ਦਾ ਮੂੰਹ ਬੋਲਦਾ ਚਿਤਰ ਹੈ। ਹਰੇਕ ਗੁਰਸਿਖ ਨੂੰ ਉਨ੍ਹਾਂ ਦੇ ਪਾਏ ਪੂਰਨਿਆਂ ਉਤੇ ਚਲਣਾ ਚਾਹੀਦਾ ਹੈ।" ਇਸ ਤੋਂ ਪਿਛੋਂ ਸਾਰੇ ਭਾਰਤੀਆਂ ਨੇ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਦੇਸ਼ ਸੇਵਾ ਕਰਦਿਆਂ ਹੋਇਆਂ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਦੇ ਪ੍ਰਣ ਕੀਤੇ।

31 ਦਸੰਬਰ 1913 ਨੂੰ ਸੈਕਰਾਮੈਂਟੋ ਵਿਚ ਹੋਈ ਕਾਨਫਰੰਸ ਸਮੇਂ ਬਾਬਾ ਜੀ ਦੇ ਸੁਪਨਿਆਂ ਨੂੰ ਸਾਕਾਰ ਰੂਪ ਮਿਲ ਗਿਆ। ਅਮਰੀਕਾ ਵਿਚ ਰਹਿਣ ਵਾਲੇ ਭਾਰਤੀਆਂ ਨੇ ਮਿਲ ਕੇ ਗਦਰ ਪਾਰਟੀ ਦਾ ਮੁਢ ਬੰਨ੍ਹ ਦਿਤਾ। ਬਾਬਾ ਜੀ ਇਸ ਪਾਰਟੀ ਦੇ ਸਰਗਰਮ ਮੈਂਬਰ ਬਣ ਗਏ।

'ਯੁਗੰਤਰ ਆਸ਼ਰਮ' ਸਾਨਫਰਾਂਸਿਸਕੋ ਪਾਰਟੀ ਦਾ ਪੱਕਾ ਕੇਂਦਰ ਸੀ। ਪਹਿਲਾਂ ਪਹਿਲ ਲਾਲਾ ਹਰਦਿਆਲ, ਕਰਤਾਰ ਸਿੰਘ ਸਰਾਭਾ ਤੇ ਸ੍ਰੀ ਰਘਬਰ ਦਿਆਲ ਗੁਪਤਾ ਨੇ ਇਸ ਆਸ਼ਰਮ ਵਿਚ ਰਹਿਣਾ ਸ਼ੁਰੂ ਕੀਤਾ ਪਰੰਤੂ ਅਖਬਾਰ ਅਤੇ ਪਾਰਟੀ ਦੀ ਜਥੇਬੰਦੀ ਦਾ ਕੰਮ ਵਧ ਜਾਣ ਕਰ ਕੇ ਸਟਾਫ ਦਿਨੋਂ ਦਿਨ ਵਧਦਾ ਗਿਆ। ਇਸ ਸਟਾਫ਼ ਲਈ ਵੱਡਾ ਕੰਮ ਅਖਬਾਰ ਕਢਣਾ ਸੀ। ਸ੍ਰੀ ਰਘਬਰ ਦਿਆਲ ਉਰਦੂ ਦੇ ਪਰਚੇ ਦਾ ਪਰਬੰਧ ਕਰ ਲੈਂਦਾ ਅਤੇ ਕਰਤਾਰ ਸਿੰਘ ਸਰਾਭਾ ਲਾਲਾ ਜੀ ਦੇ ਲੇਖਾਂ ਨੂੰ ਪੰਜਾਬੀ ਵਿਚ ਉਲਥਾ ਦਿੰਦਾ ਸੀ। ਸਾਈਕਲੋ ਸਟਾਈਲ ਮਸ਼ੀਨ ਰਾਹੀਂ ਪਰਚੇ ਛਾਪ ਕੇ ਡਾਕ ਵਿਚ ਪਾ ਦਿਤੇ ਜਾਂਦੇ ਸਨ। ਦੋ ਤਿੰਨ ਪਰਚੇ ਬਾਹਰ ਜਾਦਿਆਂ ਹੀ ਅਖਬਾਰ ਦੀ ਮੰਗ ਵਧ ਗਈ ਤੇ ਸਾਈਕਲੋ ਸਟਾਈਲ ਰਾਹੀਂ ਇਸ ਮੰਗ ਨੂੰ ਪੂਰਾ ਕਰਨਾ ਔਖਾ ਜਾਪਣ ਲੱਗਾ। ਸੋ ਛੇਤੀ ਹੀ ਇਕ ਹੋਰ ਮਕਾਨ ਕਿਰਾਏ ਉਤੇ ਲੈ ਕੇ ਇਥੇ ਪ੍ਰੈਸ ਲਾਇਆ ਗਿਆ ਤੇ ਛਪਾਈ ਦਾ ਕੰਮ ਪੂਰਾ ਹੋਣ ਲੱਗਾ। ਉਰਦ ਦੇ ਅਖਬਾਰ ਲਈ ਲਾਲਾ ਜੀ ਦੇ ਨਿੱਜੀ ਰਸੂਖ ਨਾਲ ਦਿੱਲੀ ਤੋਂ ਉਰਦੂ ਕਵਿਤਾਵਾਂ ਆ ਜਾਂਦੀਆਂ ਸਨ। ਪੰਜਾਬੀ ਵਿਚ ਹਰਨਾਮ ਸਿੰਘ ਟੁੰਡੀਲਾਟ ਕਵਿਤਾ ਲਿਖ ਲੈਂਦਾ ਜਾਂ ਵੈਨਕੂਅਰ ਵਿਚ ਰਹਿ ਰਹੇ ਭਾਰਤੀਆਂ ਵਲੋਂ ਕੋਈ ਕਵਿਤਾ ਛਪਣ ਹਿਤ ਆ ਜਾਂਦੀ। ਬਾਬਾ ਵਿਸਾਖਾ ਸਿੰਘ ਹੁਰਾਂ ਨੂੰ ਵੀ ਪੰਜਾਬੀ ਕਵੀਸ਼ਰੀ ਦਾ ਸ਼ੌਕ ਸੀ। ਸ਼ੁਰੂ ਸ਼ੁਰੂ ਵਿਚ ਆਪ ਨਾਮ ਸਿਮਰਨ ਦੀ ਮਹਿਮਾ ਬਾਰੇ ਹੀ ਵਧੇਰੇ ਲਿਖਿਆ ਕਰਦੇ ਸਨ ਪਰੰਤੂ ਹੁਣ ਆਪ ਦਾ ਝੁਕਾਅ ਦੇਸ਼ ਭਗਤੀ ਵੱਲ ਵੀ ਹੋ ਗਿਆ ਤੇ ਆਪਦੀਆਂ ਕਈ ਕਵਿਤਾਵਾਂ ਸਮੇਂ ਸਮੇਂ ਗਦਰ ਅਖਬਾਰ ਵਿਚ ਪਰਕਾਸ਼ਤ ਹੁੰਦੀਆਂ ਰਹੀਆਂ।

ਸਭ ਤੋਂ ਵਧੇਰੇ ਗਦਰ ਪੰਜਾਬੀ ਵਿਚ ਛਪਦਾ ਸੀ। ਕਿਉਂਕਿ ਇਸਦੇ ਪੜ੍ਹਨ ਵਾਲੇ ਬਹੁਤੇ ਪੰਜਾਬੀ ਸਨ। ਸਮੇਂ ਸਮੇਂ ਸਿਰ ਬਾਹਰੋਂ ਮੰਗ ਆਉਣ ਉਤੇ ਇਹ ਗੁਜਰਾਤੀ, ਹਿੰਦੀ, ਬੰਗਾਲੀ, ਪਸ਼ਤੋ, ਨਿਪਾਲੀ ਆਦਿ ਬੋਲੀਆਂ ਵਿਚ ਵੀ ਛਪਦਾ ਰਿਹਾ। 'ਗਦਰ' ਦੀ ਮੰਗ ਵੀ ਵਧਦੀ ਗਈ। ਦੇਸਾਂ ਪਰਦੇਸਾਂ ਵਿਚ ਜਿਥੇ ਜਿਥੇ ਭਾਰਤੀ ਰਹਿੰਦੇ ਸਨ, ਉਨ੍ਹਾਂ ਤਕ ਗਦਰ ਪਹੁੰਚਣ ਦਾ ਕੋਈ ਚੰਦਾ ਨਹੀਂ ਸੀ ਪਰੰਤੂ ਜਿਥੇ ਜਿਥੇ ਇਹ ਪੁਜਦਾ ਸੀ ਲੋਕ ਆਪ ਇਸਦਾ ਖਰਚ ਤੋਰਨ ਲਈ ਮਾਇਆ ਦੇ ਖੁਲ੍ਹੇ ਗੱਫੇ ਭੇਜ ਦਿੰਦੇ ਸਨ।

ਕੰਮ ਦੀ ਬਹੁਲਤਾ ਦੇ ਕਾਰਨ ਯੁਗੰਤਰ ਆਸ਼ਰਮ ਦਾ ਸਟਾਫ਼ ਦਿਨੋ ਦਿਨ ਵਧਦਾ ਗਿਆ। ਪਾਰਟੀ ਦੇ ਕਿਸੇ ਕਰਮਚਾਰੀ ਨੂੰ ਵੀ ਨਕਦ ਤਨਖਾਹ ਨਹੀਂ ਸੀ ਮਿਲਦੀ। ਸਭ ਦੇਸ਼ ਸੇਵਾ ਦੀ ਲਗਨ ਨਾਲ ਹੀ ਰਾਤ ਦਿਨੇ ਕੰਮ ਵਿਚ ਜੁੱਟੇ ਰਹਿੰਦੇ ਸਨ। ਹਰੇਕ ਮੈਂਬਰ ਨੂੰ ਹਰ ਮਹੀਨੇ

ਪਾਰਟੀ ਫੰਡ ਵਿਚੋਂ ਦੋ ਡਾਲਰ ਜੇਬ ਖਰਚ ਮਿਲਦਾ ਸੀ। ਅਤੇ ਕਈ ਉਹ ਵੀ ਨਹੀਂ ਸਨ ਲੈਂਦੇ। ਯੁਗੰਤਰ ਆਸ਼ਰਮ ਵਿਚ ਵੱਡੇ ਛੋਟੇ, ਊਚ ਨੀਚ, ਸੁੱਚ ਭਿਟ ਦਾ ਕੋਈ ਵਿਚਾਰ ਨਹੀਂ ਸੀ। ਸਭ ਬਰਾਬਰ ਹੱਕ ਰਖਦੇ ਸਨ। ਹਿੰਦੂ, ਸਿਖ, ਮੁਸਲਮਾਨ ਸਭ ਇਕੋ ਲੰਗਰ ਵਿਚੋਂ, ਇਕੋ ਪੰਗਤ ਵਿਚ ਬੈਠ ਕੇ ਰੋਟੀ ਖਾਂਦੇ ਸਨ। ਮੈਂਬਰਾਂ ਵਿਚ ਅਤਿ ਦਰਜੇ ਦੀ ਕੁਰਬਾਨੀ ਤੇ ਇਮਾਨਦਾਰੀ ਸੀ। ਪਾਰਟੀ ਦੇ ਇਕ ਇਕ ਪੈਸੇ ਨੂੰ ਬੜਾ ਸੰਭਲ ਸੰਭਲ ਕੇ, ਸੋਚ ਸੋਚ ਕੇ ਖਰਚਿਆ ਜਾਂਦਾ ਸੀ। ਸਭ ਆਟਾ ਦਾਣਾ ਤੇ ਸਬਜ਼ੀਆਂ ਲੋੜ ਅਨੁਸਾਰ ਹੋਲਟ ਫਾਰਮ ਤੋਂ ਮੁਫਤ ਆ ਜਾਂਦੀਆਂ ਸਨ। ਮੋਟਾ ਠੁਲ੍ਹਾ ਹੰਢਾਉਂਦੇ ਤੇ ਬੜੀ ਸਾਦਾ ਰੋਟੀ ਖਾਂਦੇ ਸਨ।

ਸਾਨਫਰਾਂਸਿਸਕੋ, ਉਨ੍ਹਾਂ ਦਿਨਾਂ ਵਿਚ ਨਾ ਕੇਵਲ ਭਾਰਤੀ, ਸਗੋਂ ਹੋਰਨਾਂ ਦੇਸ਼ਾਂ ਦੀਆਂ ਇਨਕਲਾਬੀ ਸਰਗਰਮੀਆਂ ਦਾ ਵੀ ਕੇਂਦਰ ਸੀ। ਚੀਨ, ਆਇਰਲੈਂਡ, ਰੂਸ, ਪੋਲੈਂਡ ਆਦਿ ਕਈ ਦੇਸ਼ਾਂ ਦੇ ਇਨਕਲਾਬੀ ਆਪੋ ਆਪਣੀਆਂ ਜਾਬਰ ਹਕੂਮਤਾਂ ਤੋਂ ਬਚ ਕੇ ਇਥੇ ਸਿਰ ਲੁਕਾਈ ਬੈਠੇ ਸਨ। ਲਾਲਾ ਹਰਦਿਆਲ ਦੀ ਸ਼ਖਸੀਅਤ ਉਨ੍ਹਾਂ ਨੂੰ ਬਹੁਤ ਪਰਭਾਵਤ ਕਰਦੀ ਸੀ ਅਤੇ ਉਨ੍ਹਾਂ ਵਿਚੋਂ ਕਈ ਲਾਲਾ ਜੀ ਨੂੰ ਮਿਲਣ ਲਈ ਯੁਗੰਤਰ ਆਸ਼ਰਮ ਵਿਚ ਆਉਂਦੇ ਰਹਿੰਦੇ ਸਨ। ਆਇਰਲੈਂਡ ਵਾਲੇ ਤਾਂ ਭਾਰਤੀਆਂ ਨਾਲ ਵਿਸ਼ੇਸ਼ ਸਨੇਹ ਰਖਦੇ ਸਨ। ਇਕ ਦਿਨ ਆਇਰਲੈਂਡ ਦੇ ਰਹਿਣ ਵਾਲਾ ਇਕ ਦੇਸ਼ ਭਗਤ ਯੁਗੰਤਰ ਆਸ਼ਰਮ ਵਿਚ ਆ ਗਿਆ। ਆਪਣੀ ਦਿਲਚਸਪੀ ਲਈ ਸਾਰੇ ਕੰਮ ਦੀ ਖੋਜ ਪੜਤਾਲ ਕਰਦਿਆਂ ਹੋਇਆਂ ਉਸਨੇ ਲਾਲਾ ਜੀ ਉਤੇ ਕਈ ਪ੍ਰਸ਼ਨ ਕੀਤੇ। ਆਸ਼ਰਮ ਦੇ ਖਰਚਾਂ ਬਾਰੇ ਅੰਦਾਜ਼ਾ ਲਾਉਂਦਾ ਹੋਇਆ ਉਹ ਪੁਛਣ ਲੱਗਾ :

"ਤੁਹਾਡਾ ਰੋਜ਼ ਦਾ ਖਰਚ ਕਿੰਨਾ ਹੈ ?"

"ਕੇਵਲ ਦੋ ਡਾਲਰ।"

"ਹੈਂ।"

"ਜੀ।"

"ਇਹ ਕਿਵੇਂ ਹੋ ਸਕਦਾ ਹੈ ?" ਉਸ ਨੂੰ ਯਕੀਨ ਨਹੀਂ ਸੀ ਆ ਰਿਹਾ।

"ਮੈਂ ਬਿਲਕੁਲ ਠੀਕ ਕਹਿ ਰਿਹਾ ਹਾਂ, ਸਾਡਾ ਰੋਜ਼ ਦਾ ਖਰਚ ਦੋ ਡਾਲਰ ਤੋਂ ਵੱਧ ਨਹੀਂ।"

"ਮੈਂ ਨਹੀਂ ਮੰਨਦਾ। ਇੰਨਾ ਵਡਾ ਸਟਾਫ਼ ਤੇ ਖਰਚ ਕੇਵਲ ਦੋ ਡਾਲਰ।"

ਹੁਣ ਲਾਲਾ ਜੀ ਨੇ ਉਸਨੂੰ ਵੇਰਵੇ ਨਾਲ ਦਸਣਾ ਸ਼ੁਰੂ ਕੀਤਾ, ਸਾਡੇ ਸਟਾਫ਼ ਦਾ ਕੋਈ ਵੀ ਆਦਮੀ ਤਨਖਾਹਦਾਰ ਨਹੀਂ ਹੈ। ਜੇ ਸਾਡਾ ਕੋਈ ਖਰਚ ਹੈ ਤਾਂ ਉਹ ਕੇਵਲ ਖਾਣ ਪੀਣ ਦਾ ਹੀ ਹੈ। ਅਸੀਂ ਡਬਲ ਰੋਟੀ ਤੋਂ ਛੁਟ ਕੋਈ ਚੀਜ਼ ਮੁੱਲ ਨਹੀਂ ਲੈਂਦੇ। ਸਾਡੇ ਗੁਜ਼ਾਰੇ ਲਈ ਗੰਢੇ, ਆਲੂ ਅਤੇ ਹੋਰ ਸਬਜ਼ੀਆਂ ਹੋਲਟ ਫਾਰਮ ਤੋਂ ਮੁਫਤ ਆ ਜਾਂਦੀਆਂ ਹਨ। ਹੋਰ ਸਾਡਾ ਖਰਚ ਹੈ ਕੋਈ ਨਹੀਂ।" ਉਹ ਲਾਲਾ ਜੀ ਦੀਆਂ ਗੱਲਾਂ ਸੁਣ ਕੇ ਬੜਾ ਪਰਭਾਵਤ ਹੋਇਆ ਅਤੇ ਭਾਵਕਤਾ ਦੇ ਵੇਗ ਵਿਚ ਆ ਕੇ ਕਹਿਣ ਲੱਗਾ; "ਲਾਲਾ ਜੀ, ਜੇ ਇਹ ਸਭ ਕੁਝ ਠੀਕ ਹੈ, ਤਾਂ ਹੁਣ ਕੋਈ ਕੌਮ ਵੀ ਭਾਰਤੀਆਂ ਨੂੰ ਵਧੇਰੇ ਸਮੇਂ ਲਈ ਗੁਲਾਮ ਨਹੀਂ ਰਖ ਸਕਦੀ।"

ਯੂਰਪ ਵਿਚ ਜੰਗ ਛਿੜਦਿਆਂ ਹੀ ਗਦਰ ਪਾਰਟੀ ਦੇ ਅਹੁਦੇਦਾਰਾਂ ਨੇ ਅੰਗਰੇਜ਼ਾਂ ਵਿਰੁਧ

'ਐਲਾਨਿਜੰਗ' ਕਰ ਦਿਤਾ। ਬੇਸ਼ਕ ਗਦਰ ਪਾਰਟੀ ਦੇ ਵਸੀਲੇ ਅਜੇ ਇੱਨੇ ਪਰਬਲ ਨਹੀਂ ਸਨ ਕਿ ਉਹ ਹਥਿਆਰਬੰਦ ਬਗਾਵਤ ਦਾ ਪਰੋਗਰਾਮ ਸ਼ੁਰੂ ਕਰ ਸਕਦੀ ਪਰੰਤੂ ਫਿਰ ਵੀ ਉਨ੍ਹਾਂ ਨੇ ਇਸ ਮੌਕੇ ਨੂੰ ਹਥੋਂ ਗੁਆਉਣਾ ਠੀਕ ਨਾ ਸਮਝਿਆ ਤੇ ਸਾਰੇ ਆਗੂਆਂ ਨੂੰ ਯੁਗੰਤਰ ਆਸ਼ਰਮ ਵਿਚ ਬੁਲਾ ਕੇ ਫੈਸਲਾ ਕਰ ਲਿਆ ਕਿ ਸਭ ਛੇਤੀ ਤੋਂ ਛੇਤੀ ਭਾਰਤ ਪੁਜ ਜਾਣ। 7 ਅਗੱਸਤ 1915 ਨੂੰ ਪੋਰਟਲੈਂਡ, 9 ਅਗੱਸਤ ਨੂੰ ਫਰੈਜ਼ਨੋ ਅਤੇ 10 ਅਗੱਸਤ ਨੂੰ ਸੈਕਰਾਮੈਂਟੋ ਵਿਚ ਵਡੇ ਭਾਰਤੀ ਇਕੱਠ ਹੋਏ ਅਤੇ ਸਭ ਭਾਰਤੀਆਂ ਨੂੰ ਦੇਸ਼ ਪੁਜ ਕੇ ਅੰਗਰੇਜ਼ਾਂ ਦੇ ਵਿਰੁਧ ਇਨਕਲਾਬੀ ਪਰੋਗਰਾਮ ਵਿਚ ਸ਼ਾਮਲ ਹੋਣ ਦੀ ਪਰੇਰਨਾ ਕੀਤੀ ਗਈ। ਸਾਰੇ ਭਾਰਤੀਆਂ ਨੇ ਆਪੋ ਆਪਣੇ ਡੇਰਿਆਂ ਤੇ ਪੁਜ ਕੇ ਕੰਮ ਸਮੇਟਣੇ ਸ਼ੁਰੂ ਕਰ ਦਿਤੇ। ਬਾਬਾ ਜੀ ਅਤੇ ਸਰਦਾਰ ਜਵਾਲਾ ਸਿੰਘ ਨੇ ਹੋਲਟ ਫਾਰਮ ਉਤੇ ਕਾਫ਼ੀ ਕੰਮ ਖਿਲਾਰਿਆ ਹੋਇਆ ਸੀ ਜਿਸ ਨੂੰ ਸਮੇਟਣ ਲਈ ਕੁਝ ਸਮਾਂ ਲਗਣਾ ਸੀ। ਪਰਸਪਰ ਵਿਚਾਰ ਵਟਾਂਦਰੇ ਤੋਂ ਬਾਅਦ ਪਰੋਗਰਾਮ ਇਹ ਬਣਿਆ ਕਿ ਸਰਦਾਰ ਜਵਾਲਾ ਸਿੰਘ ਹੁਣੇ ਹੀ ਪਹਿਲੇ ਜਥੇ ਨਾਲ ਦੇਸ਼ ਪਰਤ ਜਾਣ ਅਤੇ ਬਾਬਾ ਜੀ ਇਕ ਦੋ ਮਹੀਨੇ ਪਿਛੇ ਅਟਕ ਕੇ ਫਾਰਮ ਦਾ ਹਿਸਾਬ ਕਿਤਾਬ ਠੀਕ ਕਰਨ ਤੋਂ ਉਪਰੰਤ ਦੇਸ਼ ਪਹੁੰਚ ਜਾਣ।

ਅਮਰੀਕਾ ਤੇ ਕੈਨੇਡਾ ਵਲੋਂ ਜਾਣ ਵਾਲੇ ਕਈ ਜਹਾਜ਼ ਭਾਰਤ ਦੀਆਂ ਬੰਦਰਗਾਹਾਂ ਉਤੇ ਲੱਗ ਚੁਕੇ ਸਨ। ਪਹਿਲਾਂ ਇਹ ਜਹਾਜ਼ ਕਲਕਤੇ ਜਾਂਦੇ ਸਨ ਪਰੰਤੂ ਪੁਲਸ ਤਲਾਸ਼ੀਆਂ ਤੇ ਗਰਿਫ਼-ਤਾਰੀਆਂ ਤੋਂ ਬਚਣ ਲਈ ਕਈ ਜ਼ਹਾਜ਼ ਕੋਲੰਬੂ ਰਾਹੀਂ ਮਦਰਾਸ ਜਾ ਕੇ ਲਗਣ ਲੱਗ ਪਏ ਸਨ। ਭਾਈ ਕਰਤਾਰ ਸਿੰਘ ਸਰਾਭਾ ਅਤੇ ਕਈ ਹੋਰ ਗਦਰੀ ਆਗੂ ਇਸੇ ਰਸਤੇ ਅੰਗਰੇਜ਼ ਜਾਲ ਤੋਂ ਬਚ ਕੇ ਪੰਜਾਬ ਪੁਜ ਗਏ ਸਨ। ਬਾਬਾ ਵਿਸਾਖਾ ਸਿੰਘ ਜੀ ਕਟਨਾਮਾਰੂ ਜਹਾਜ਼ ਰਾਹੀਂ ਕੋਲੰਬੂ ਤੋਂ ਹੁੰਦੇ ਹੋਏ 7 ਜਨਵਰੀ 1915 ਨੂੰ ਮਦਰਾਸ ਪੁੱਜ ਗਏ। ਹੁਣ ਤਕ ਅੰਗਰੇਜ਼ ਸੀ. ਆਈ. ਡੀ. ਨੂੰ ਇਸ ਰਾਹ ਦੀ ਸੂਹ ਵੀ ਮਿਲ ਚੁਕੀ ਸੀ। ਉਨ੍ਹਾਂ ਨੇ ਆਪਣਾ ਪੁਲਸ ਜਾਲ ਇਧਰ ਵੀ ਤਣ ਦਿਤਾ। ਜਹਾਜ਼ ਬੰਦਰਗਾਹ ਉਤੇ ਲਗਦਿਆਂ ਹੀ ਪੁਲਸ ਦਗੜ ਦਗੜ ਕਰਦੀ ਹੋਈ ਜਹਾਜ਼ ਉਤੇ ਆ ਚੜ੍ਹੀ। ਸਭ ਯਾਤਰੂਆਂ ਦੀਆਂ ਸੂਚੀਆਂ ਤਿਆਰ ਹੋ ਗਈਆਂ ਤੇ ਉਨ੍ਹਾਂ ਨੂੰ ਪੁਲਸ ਦੇ ਸਖਤ ਪਹਿਰੇ ਹੇਠ ਪੰਜਾਬ ਭੇਜ ਦਿਤਾ ਗਿਆ।

ਕੁਝ ਦਿਨ ਲੁਧਿਆਣੇ ਵਾਲੇ ਦਫ਼ਤਰ ਦੀ ਪੁੱਛ ਪੜਤਾਲ ਤੋਂ ਪਿਛੋਂ ਬਾਬਾ ਜੀ ਨੂੰ ਆਪਣੇ ਪਿੰਡ ਦੀ ਜੂਹ ਵਿਚ ਕੈਦ ਕਰ ਦਿੱਤਾ ਗਿਆ। ਆਪ ਪਿੰਡ ਦੀ ਜੂਹ-ਕੈਦ ਵਿਚ ਹੁੰਦੇ ਹੋਏ ਵੀ ਗੁਪਤ ਸੇਵਾਵਾਂ ਰਾਹੀਂ ਗਦਰ ਪਾਰਟੀ ਦੇ ਕੇਂਦਰ ਨਾਲ ਜੁੜੇ ਹੋਏ ਸਨ ਤੇ ਪਾਰਟੀ ਦਾ ਸਾਰਾ ਪਰੋਗਰਾਮ ਆਪ ਤਕ ਪੁਜਦਾ ਰਹਿੰਦਾ ਸੀ। ਕਦੇ ਕਦੇ ਪੁਲਸ ਅੱਖਾਂ ਤੋਂ ਬਚਦੇ ਹੋਏ ਆਪ ਪਾਰਟੀ ਦੀਆਂ ਗੁਪਤ ਮੀਟਿੰਗਾਂ ਵਿਚ ਵੀ ਜਾ ਹਾਜ਼ਰ ਹੁੰਦੇ ਸਨ।

ਪਾਰਟੀ ਨੇ 21 ਫਰਵਰੀ 1915 ਦੀ ਰਾਤ ਨੂੰ ਮੀਆਂ ਮੀਰ ਲਾਹੌਰ ਅਤੇ ਫਿਰੋਜ਼ਪੁਰ ਦੀਆਂ ਛਾਉਣੀਆਂ ਉਤੇ ਇਕੋ ਵੇਰ ਹੱਲੇ ਬੋਲਣ ਦਾ ਪਰੋਗਰਾਮ ਬਣਾਇਆ। ਇਹ ਪਰੋਗਰਾਮ, ਗੁਪਤ ਸੂਹਿਆਂ ਰਾਹੀਂ ਬਾਬਾ ਜੀ ਪਾਸ ਵੀ, ਦਦੇਹਰ ਪੁੱਜਾ। ਪਾਰਟੀ ਨੇ ਆਪ ਦੀ ਡਿਊਟੀ ਲਾਈ ਕਿ ਆਪ ਆਪਣੇ ਇਰਦ ਗਿਰਦ ਦੇ ਪਿੰਡਾਂ 'ਚੋਂ ਹਥਿਆਰਬੰਦ ਆਦਮੀ ਇਕੱਠੇ ਕਰਕੇ ਮੀਆਂ ਮੀਰ ਛਾਉਣੀ ਉਤੇ ਹੱਲਾ ਬੋਲਣ ਲਈ ਤਿਆਰ ਕਰ ਕੇ ਭੇਜਣ। ਆਪ ਨੇ ਇਤਬਾਰੀ ਬੰਦਿਆਂ ਰਾਹੀਂ ਸੰਦੇਸ਼ ਭੇਜ ਕੇ ਅਤੇ ਹਨੇਰੇ ਸਵੇਰੇ ਆਪ ਪਿੰਡਾਂ ਵਿਚ ਫਿਰ ਕੇ ਹਥਿਆਰਬੰਦ

ਆਦਮੀਆਂ ਦਾ ਇਕ ਤਕੜਾ ਜਥਾ ਤਿਆਰ ਕੀਤਾ ਪਰੰਤੂ ਕਿਰਪਾਲ ਸਿੰਘ ਰਾਹੀਂ ਪਾਰਟੀ ਪਰੋਗ-ਰਾਮ ਦੀ ਸੂਹ ਸਰਕਾਰ ਤਕ ਪਹੁੰਚ ਗਈ ਤੇ ਸਾਰੇ ਪ੍ਰੋਗਰਾਮ ਧਰੇ ਧਰਾਏ ਰਹਿ ਗਏ। ਫਿਰ ਇਹ ਤਰੀਕ ਬਦਲ ਕੇ ਦੋ ਦਿਨ ਪਹਿਲਾਂ ਅਰਥਾਤ 21 ਫਰਵਰੀ ਦੀ ਥਾਂ 19 ਫਰਵਰੀ ਮਿਥੀ ਗਈ ਪਰੰਤੂ ਉਹ ਵੀ ਜਤਨ ਸਫਲ ਨਾ ਰਿਹਾ। ਸਰਕਾਰ ਚੌਕੰਨੀ ਹੋ ਗਈ ਤੇ ਸਾਰੀ ਸਕੀਮ ਘੱਟੇ ਮਿੱਟੀ ਵਿਚ ਰੁਲ ਗਈ। ਥਾਂ ਥਾਂ ਗਰਿਫ਼ਤਾਰੀਆਂ ਸ਼ੁਰੂ ਹੋ ਗਈਆਂ ਤੇ ਬਹੁਤ ਸਾਰੇ ਗਦਰੀ ਵਰਕਰ ਗਰਿਫਤਾਰ ਹੋ ਕੇ ਜੇਲ੍ਹਾਂ ਵਿਚ ਪੁਜ ਗਏ। ਕੁਝ ਦਿਨ ਪਾ ਕੇ ਪੁਲਸ ਦੀ ਇਕ ਧਾੜ ਬਾਬਾ ਜੀ ਦੇ ਡੇਰੇ ਵੀ ਪੁੱਜੀ ਤੇ ਆਪ ਨੂੰ ਗਰਿਫਤਾਰ ਕਰ ਕੇ ਸੈਂਟਰਲ ਜੇਲ੍ਹ ਲਾਹੌਰ ਵਿਚ ਪੁਚਾ ਦਿੱਤਾ ਗਿਆ।

ਸੈਂਟਰਲ ਜੇਲ੍ਹ ਲਾਹੌਰ, ਉਨ੍ਹਾਂ ਦਿਨਾਂ ਵਿਚ ਦੋ ਵੱਡੇ ਵਲਗਣਾਂ ਵਿਚ ਵੰਡੀ ਹੋਈ ਸੀ। ਇਕ ਵਲਗਣ ਵਿਚ ਅੱਠ ਨਿੱਕੇ ਨਿੱਕੇ ਇਹਾਤੇ ਸਨ, ਜਿਨ੍ਹਾਂ ਨੂੰ ਨੰਬਰ ਕਿਹਾ ਜਾਂਦਾ ਸੀ। ਹਰ ਇਕ ਇਹਾਤੇ ਵਿਚ ਵਿਉਂਤ ਅਨੁਸਾਰ ਬਾਰਕਾਂ ਜਾਂ ਕੋਠੀਆਂ ਬਣੀਆਂ ਹੋਈਆਂ ਸਨ। ਚੌਦਾਂ ਨੰਬਰ ਦੇ ਇਹਾਤੇ ਵਿਚ ਕੋਈ ਬਾਰਕ ਨਹੀਂ ਸੀ, ਸਭ ਕੋਠੀਆਂ ਹੀ ਸਨ। ਇਨ੍ਹਾਂ ਕੋਠੀਆਂ ਵਿਚ ਫਾਂਸੀ ਲੱਗਣ ਵਾਲੇ ਕੈਦੀ ਜਾਂ ਕਿਸੇ ਵੱਡੇ ਇਖਲਾਕੀ ਜੁਰਮ ਵਾਲੇ ਕੈਦੀ ਰੱਖੇ ਜਾਂਦੇ ਸਨ। ਕੋਠੀਆਂ ਉਤੇ ਸਖ਼ਤ ਪਹਿਰੇ ਸਨ। ਕੈਦੀਆਂ ਨੂੰ ਹਰ ਸਮੇਂ ਕੋਠੀਆਂ ਵਿਚ ਬੰਦ ਰੱਖਿਆ ਜਾਂਦਾ ਸੀ। ਕੇਵਲ ਰੋਟੀ ਖਾਣ ਲਈ ਜਾਂ ਨਹਾਉਣ ਧੋਣ ਲਈ ਥੋੜ੍ਹੇ ਜਿਹੇ ਸਮੇਂ ਲਈ ਕੋਠੀਆਂ ਤੋਂ ਬਾਹਰ ਕੱਢਿਆ ਜਾਂਦਾ ਸੀ। ਉਸ ਸਮੇਂ ਪਹਿਰੇ ਹੋਰ ਵੀ ਕਰੜੇ ਹੋ ਜਾਂਦੇ ਸਨ। ਹੋਰਨਾਂ ਜੇਲ੍ਹਾਂ ਵਿਚ ਲੰਮੀਆਂ ਸਜ਼ਾਵਾਂ ਵਾਲੇ ਕੈਦੀਆਂ ਦੇ ਚੋਰੀ ਨੱਸ ਜਾਣ ਲਈ ਹੱਥ ਪੈਰ ਮਾਰਨ ਦੀਆਂ ਖ਼ਬਰਾਂ ਆਮ ਮਿਲ-ਦੀਆਂ ਰਹਿੰਦੀਆਂ ਸਨ ਤੇ ਉਸ ਦਾ ਅਸਰ ਸੈਂਟਰਲ ਜੇਲ੍ਹ ਲਾਹੌਰ ਉਤੇ ਵੀ ਪੈਂਦਾ ਸੀ। ਜਿਸ ਦਿਨ ਕੋਈ ਅਜੇਹੀ ਵਾਰਦਾਤ ਸੁਣਨ ਵਿਚ ਆਉਂਦੀ, ਪਹਿਰਿਆਂ ਵਿਚ ਹੋਰ ਵੀ ਤਕੜਾਈ ਹੋ ਜਾਂਦੀ।

ਇਸ ਦੇ ਨਾਲ ਲਗਦਾ ਹੀ ਇਹਾਤਾ ਨੰਬਰ ਸੋਲਾਂ ਸੀ। ਇਸ ਇਹਾਤੇ ਵਿਚ ਵੀ ਸਾਰੀਆਂ ਕੋਠੀਆਂ ਹੀ ਸਨ ਤੇ ਚੌਦਾਂ ਨੰਬਰ ਵਾਂਗ ਇਥੇ ਵੀ ਉਸੇ ਤਰ੍ਹਾਂ ਸਖ਼ਤੀ ਸੀ। ਸਾਰਾ ਦਿਨ ਵਾਰੀ ਸਿਰ ਪਠਾਣ ਨੰਬਰਦਾਰਾਂ ਦਾ ਪਹਿਰਾ ਲੱਗਾ ਰਹਿੰਦਾ ਤੇ ਉਨ੍ਹਾਂ ਦਾ ਸਲੀਕਾ ਜੇਲ੍ਹ ਦੇ ਬਾਕੀ ਕਰਮਚਾਰੀਆਂ ਨਾਲੋਂ ਵੀ ਸਖ਼ਤ ਸੀ। ਨਿਰੇ ਪੱਥਰ ਦੇ ਪੱਥਰ। ਨਾ ਦਿਲ, ਨਾ ਦਿਮਾਗ, ਤੇ ਮੁਖਬਰੀ ਕਰਨ ਨੂੰ ਸਭ ਨਾਲੋਂ ਅੱਗੇ। ਕੈਦੀਆਂ ਵਲੋਂ ਹੋਈ ਨਿੱਕੀ ਜਿਹੀ ਗੱਲ ਦਾ, ਬਾਤ ਦਾ ਬਤੰਗੜ ਬਣਾ ਕੇ ਜੇਲ੍ਹ ਅਧਿਕਾਰੀਆਂ ਸਾਹਮਣੇ ਰਖਦੇ ਤੇ ਫੱਟ ਪੇਸ਼ੀਆਂ ਤੇ ਸਜ਼ਾਵਾਂ ਦਿਵਾ ਕੇ, ਵਿਚੇ ਵਿਚ ਖੁਸ਼ ਹੁੰਦੇ। ਮਾੜੇ ਆਦਮੀ ਨਾਲ ਤਾਂ ਧੋਲ ਧੱਫਾ ਕਰਨ ਤੋਂ ਵੀ ਸੰਕੋਚ ਨਾ ਕਰਦੇ। ਗਦਰੀਆਂ ਤੋਂ ਤਾਂ ਉਹ ਬਹੁਤ ਸਤੇ ਹੋਏ ਸਨ, ਜੋ ਬਿਲਕੁਲ ਨਿਡਰ ਹੋ ਕੇ ਰਹਿੰਦੇ ਤੇ ਉਨ੍ਹਾਂ ਨੂੰ ਹਮੇਸ਼ਾਂ ਟਿਚ ਜਾਣਦੇ ਸਨ। ਜੇ ਉਹ ਕਿਸੇ ਕੈਦੀ ਨਾਲ ਉੱਚਾ ਨੀਵਾਂ ਬੋਲਣ ਤਾਂ ਗਦਰੀ ਉਨ੍ਹਾਂ ਨੂੰ ਤੁਰਤ ਤਾੜ ਦਿੰਦੇ, "ਕਸੂਰ ਕੀਤਾ ਹੈ ਤਾਂ ਦਰੋਗੇ ਦੇ ਪੇਸ਼ ਕਰੋ, ਮਾਰਨ ਦਾ ਕੀ ਕੰਮ ਹੋਇਆ। ਖ਼ਬਰਦਾਰ, ਜੇ ਕਿਸੇ ਕੈਦੀ ਨੂੰ ਹੁਣ ਹੱਥ ਲਾਇਆ ਤਾਂ।" ਉਹ ਵਿਚੇ ਵਿਚ ਸੜਦੇ ਕ੍ਰਿਝਦੇ ਰਹਿੰਦੇ ਪਰ ਪੇਸ਼ ਕੋਈ ਨਾ ਜਾਂਦੀ।

ਬਾਕੀ ਜੇਲ੍ਹਾਂ ਵਿਚੋਂ ਵੀ ਗਦਰੀ ਕੈਦੀ ਬਦਲ ਕੇ ਇਥੇ ਹੀ ਲੈ ਆਂਦੇ ਗਏ ਸਨ। ਅਪਰੈਲ 1915 ਵਿਚ ਇਨ੍ਹਾਂ ਇਨਕਲਾਬੀਆਂ ਉਤੇ ਮੁਕੱਦਮੇ ਚਲਾਉਣ ਦਾ ਕੰਮ ਸ਼ੁਰੂ ਹੋ ਗਿਆ। ਇਨਕਲਾਬੀਆਂ ਦੇ ਮੁਕੱਦਮੇ ਸੁਣਨ ਲਈ ਸੋਲਾਂ ਨੰਬਰ ਇਹਾਤੇ ਵਿਚ ਹੀ, ਇਕ ਕਮਰੇ ਵਿਚ, ਕਚਹਿਰੀ ਬਣਾ ਦਿੱਤੀ ਗਈ। ਜੱਜਾਂ ਦੇ ਬੈਠਣ ਲਈ ਇਕ ਚਬੂਤਰਾ ਅਤੇ ਉਸ ਦੇ ਅੱਗੇ ਲਕੜੀ ਦਾ ਇਕ ਜੰਗਲਾ। ਜੰਗਲੇ ਦੇ ਬਾਹਰ ਸਰਕਾਰੀ ਵਕੀਲ ਅਤੇ ਹੋਰ ਕਰਮਚਾਰੀਆਂ ਦੇ ਖੜ੍ਹੇ ਹੋਣ ਲਈ ਥਾਂ। ਇਕ ਪਾਸੇ ਗਵਾਹਾਂ ਦੇ ਖੜੇ ਹੋਣ ਲਈ ਛੋਟਾ ਜਿਹਾ ਲਕੜੀ ਦਾ ਜੰਗਲਾ। ਗੈਰ ਸਰਕਾਰੀ ਵਕੀਲਾਂ ਤੇ ਹੋਰ ਕਰਮਚਾਰੀਆਂ ਦੇ ਬੈਠਣ ਲਈ ਇਕ ਪਾਸੇ ਡੱਠਾ ਹੋਇਆ ਲਕੜੀ ਦਾ ਇਕ ਤਖਤਪੋਸ਼, ਬਸ ਇਹੋ ਹੀ ਸੀ ਦੇਸ਼ ਭਗਤਾਂ ਵਿਰੁੱਧ ਮੁਕੱਦਮਾ ਸੁਣਨ ਲਈ ਸਪੈਸ਼ਲ ਅਦਾਲਤ। ਮੁਕੱਦਮਾ ਸੁਣਨ ਲਈ ਮਿਸਟਰ ਏ. ਏ. ਇਰਵਨ, ਮਿਸਟਰ ਟੀ. ਪੀ. ਐਲਿਸ ਅਤੇ ਸ੍ਰੀ ਸ਼ਿਵ ਨਰਾਇਣ, ਤਿੰਨਾਂ ਮੈਂਬਰਾਂ ਦਾ ਅਦਾਲਤੀ ਕਮਿਸ਼ਨ ਬਣਾਇਆ ਗਿਆ ਸੀ। ਮੁਕੱਦਮੇ ਦੀ ਸਾਰੀ ਕਾਰਵਾਈ ਗੁਪਤ ਰੱਖਣ ਦਾ ਹੁਕਮ ਸੀ। 'ਸਿਵਲ ਐਂਡ ਮਿਲਟਰੀ ਗਜ਼ਟ' ਅਖ਼ਬਾਰ ਦੇ ਐਡੀਟਰ ਤੋਂ ਛੁਟ ਹੋਰ ਕਿਸੇ ਅਖ਼ਬਾਰ ਦੇ ਪ੍ਰਤੀਨਿਧ ਨੂੰ ਅੰਦਰ ਆਉਣ ਦੀ ਆਗਿਆ ਨਹੀਂ ਸੀ।

ਦੇਸ਼ ਭਗਤਾਂ ਦੀਆਂ ਝੂਠੀਆਂ ਸੱਚੀਆਂ ਸ਼ਨਾਖਤਾਂ ਕਰਵਾਈਆਂ ਗਈਆਂ। ਚਾਰ ਸੌ ਦੇ ਲਗ-ਪਗ ਝੂਠੇ ਸਰਕਾਰੀ ਗਵਾਹ ਭੁਗਤੇ। ਮਿਸਲ ਦਾ ਪੇਟ ਚੰਗੀ ਤਰ੍ਹਾਂ ਭਰ ਗਿਆ ਤੇ 13 ਸਤੰਬਰ 1915 ਨੂੰ ਮੁਕੱਦਮੇ ਦਾ ਫੈਸਲਾ ਸੁਣਾ ਦਿਤਾ ਗਿਆ। ਬਾਬਾ ਜੀ ਨੂੰ ਉਮਰ ਕੈਦ ਤੇ ਜਾਇਦਾਦ ਜ਼ਬਤ ਦੀ ਸਜ਼ਾ ਦਿਤੀ ਗਈ।

ਲਾਹੌਰ ਸਾਜ਼ਸ਼ ਕੇਸ ਵਾਲੇ ਕੈਦੀਆਂ ਨੂੰ ਸਜ਼ਾਵਾਂ ਸੁਣਾ ਕੇ ਪੰਜਾਬ ਦੀਆਂ ਵੱਖ ਵੱਖ ਜੇਲ੍ਹਾਂ ਵਿਚ ਭੇਜ ਦਿਤਾ ਗਿਆ। ਬਾਬਾ ਜੀ ਨੂੰ ਚਾਰ ਹੋਰ ਸਾਥੀਆਂ ਸਮੇਤ ਗੱਡੀ ਰਾਹੀਂ ਮੁਲਤਾਨ ਪੁਚਾ-ਇਆ ਗਿਆ। ਘਟੀਆ ਖੁਰਾਕ ਤੇ ਹੱਡ ਭੰਨਵੀਂ ਮੁਸ਼ੱਕਤ ਦੇਸ਼ ਭਗਤਾਂ ਦੇ ਪੱਲੇ ਪੈ ਗਈ। ਬਾਬਾ ਜੀ ਨੂੰ ਪਹਿਲਾਂ ਕੁਝ ਦਿਨ ਗਲੇ ਹੋਏ ਕਾਗਜ਼ ਘੋਟਣ ਦਾ ਕੰਮ ਦਿਤਾ ਗਿਆ। ਫਿਰ ਚੱਕੀ ਪੀਹਣ ਦੀ ਮੁਸ਼ੱਕਤ ਮਿਲ ਗਈ। ਦਿਨ ਚੜ੍ਹਦਿਆਂ ਹੀ ਪ੍ਰਤੀ ਕੈਦੀ, ਇੱਕੀ ਸੇਰ ਦਾਣੇ ਤੁਲ ਕੇ ਆ ਜਾਂਦੇ ਤੇ ਵੱਖ ਵੱਖ ਕੋਠੀਆਂ ਵਿਚ ਚੱਕੀਆਂ ਦੀ ਘੂਕਰ ਸ਼ੁਰੂ ਹੋ ਜਾਂਦੀ। ਮੁਸ਼ੱਕਤ ਪੂਰੀ ਨਾ ਕਰਨ ਵਾਲੇ ਨੂੰ ਡੰਡਾ ਬੇੜੀ ਲਾ ਕੇ ਜਕੜ ਦਿਤਾ ਜਾਂਦਾ ਤੇ ਤਸੀਹੇ ਦੇ ਦੇ ਕੇ ਸਾਰੀ ਰਾਤ ਖੜਿਆਂ ਰਖਿਆ ਜਾਂਦਾ।

ਇਨ੍ਹਾਂ ਦਿਨਾਂ ਵਿਚ ਪੰਜਾਬ ਦੀਆਂ ਜੇਲ੍ਹਾਂ ਵਿਚ ਇਕ ਹੋਰ ਘਟਨਾ ਵਾਪਰੀ ਜਿਸ ਨਾਲ ਸਾਰੀਆਂ ਜੇਲ੍ਹਾਂ ਵਿਚ ਰੌਲਾ ਪੈ ਗਿਆ। ਨਵੀਆਂ ਜੇਲ੍ਹਾਂ ਵਿਚ ਜਾਣ ਸਮੇਂ ਇਨ੍ਹਾਂ ਗਦਰੀ ਕੈਦੀਆਂ ਨੂੰ ਜੇਲ੍ਹ ਨੇਮਾਂ ਅਨੁਸਾਰ ਨਵਾਂ ਪਹਿਰਾਵਾ ਦਿਤਾ ਗਿਆ। ਹੋਰਨਾਂ ਕਪੜਿਆਂ ਦੇ ਨਾਲ ਸਿਰਾਂ ਉਤੇ ਪਾਉਣ ਲਈ ਟੋਪੀਆਂ ਵੀ ਮਿਲ ਗਈਆਂ। ਕੈਦੀਆਂ ਵਿਚੋਂ ਬਹੁ-ਗਿਣਤੀ ਸਿਖਾਂ ਦੀ ਸੀ। ਉਨ੍ਹਾਂ ਨੇ ਟੋਪੀਆਂ ਪਾਉਣ ਤੋਂ ਨਾਂਹ ਕਰ ਦਿਤੀ ਤੇ ਪੱਗਾਂ ਦੀ ਮੰਗ ਕੀਤੀ। ਲਗਪਗ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਵਿਚ ਟੋਪੀਆਂ ਵਿਰੁਧ ਅੰਦੋਲਨ ਸ਼ੁਰੂ ਹੋ ਗਿਆ। ਦੇਸ਼ ਭਗਤਾਂ ਨੇ ਕਈ ਹਫਤੇ ਨੰਗੇ ਸਿਰ ਰਹਿ ਕੇ ਗੁਜ਼ਾਰ ਦਿਤੇ। ਲੜਾਈ ਦੇ ਦਿਨ ਹੋਣ ਕਰ ਕੇ ਸਰਕਾਰ ਕੋਈ ਅਜਿਹਾ

ਕਦਮ ਨਹੀਂ ਸੀ ਪੁਟਣਾ ਚਾਹੁੰਦੀ ਜਿਸ ਨਾਲ ਸਿੱਖ ਫੌਜਾਂ ਨਾਰਾਜ਼ ਹੋ ਜਾਣ। ਕੈਦੀਆਂ ਦੀ ਮੰਗ ਮੰਨ ਲਈ ਗਈ ਤੇ ਟੋਪੀਆਂ ਦੀ ਥਾਂ ਪੰਜ ਪੰਜ ਗਜ਼ ਦੀਆਂ ਪੱਗਾਂ ਮਿਲ ਗਈਆਂ। ਸਰਕਾਰ ਵਿਰੁੱਧ ਰਾਜਸੀ ਕੈਦੀਆਂ ਦੀ ਇਹ ਪਹਿਲੀ ਜਿੱਤ ਸੀ। ਉਨ੍ਹਾਂ ਦੇ ਹੌਸਲੇ ਹੋਰ ਵਧ ਗਏ। ਉਹ ਬੇਖੌਫ਼, ਜੇਲ੍ਹ ਕਰਮਚਾਰੀਆਂ ਨਾਲ ਬਹਿਸਾਂ ਕਰਦੇ, ਉਨ੍ਹਾਂ ਵਲੋਂ ਕੀਤੀਆਂ ਜਾਣ ਵਾਲੀਆਂ ਵਧੀਕੀਆਂ ਨੂੰ ਰੋਕਦੇ ਅਤੇ ਜੇਲ੍ਹ ਪਰਬੰਧ ਦੀ ਨੁਕਤਾਚੀਨੀ ਕਰਦੇ ਰਹਿੰਦੇ ਸਨ। ਇਸ ਦਾ ਅਸਰ ਬਾਕੀ ਕੈਦੀਆਂ ਉਤੇ ਪੈਣਾ ਵੀ ਕੁਦਰਤੀ ਸੀ। ਪੰਜਾਬ ਦੇ ਜੇਲ੍ਹ ਅਫ਼ਸਰ ਤੰਗ ਪੈ ਗਏ। ਸੀ. ਆਈ. ਡੀ. ਦੀਆਂ ਰਪੋਰਟਾਂ ਦੇ ਆਧਾਰ ਤੇ ਸਰਕਾਰ ਨੇ ਇਨ੍ਹਾਂ ਨੂੰ ਅੰਡੇਮਾਨ (ਕਾਲੇ ਪਾਣੀ) ਭੇਜਣ ਦਾ ਫੈਸਲਾ ਕਰ ਲਿਆ।

ਹੋਰਨਾਂ ਸਾਥੀਆਂ ਦੇ ਨਾਲ ਬਾਬਾ ਜੀ ਵੀ ਦਸੰਬਰ 1915 ਦੇ ਸ਼ੁਰੂ ਵਿਚ ਅੰਡੇਮਾਨ ਪੁੱਜ ਗਏ। ਕੁਝ ਬੰਗਾਲੀ ਦੇਸ਼ ਭਗਤ ਪਹਿਲਾਂ ਹੀ ਸੈਲੂਲਰ ਜੇਲ੍ਹ ਵਿਚ ਆਪਣੇ ਹੱਡ ਰੋਲ ਰਹੇ ਸਨ। ਉਨ੍ਹਾਂ ਨੇ ਨਵੇਂ ਆਉਣ ਵਾਲੇ ਕੈਦੀਆਂ ਨੂੰ ਸਾਰਾ ਹਾਲ ਦੱਸਿਆ ਅਤੇ ਇਥੋਂ ਦੇ ਜ਼ੁਲਮੀ ਨਜ਼ਾਰੇ ਦਸ ਕੇ ਪੰਜਾਬੀ ਦੇਸ਼ ਭਗਤਾਂ ਨੂੰ ਮਾਨਸਕ ਤੌਰ ਤੇ ਜੇਲ੍ਹ ਦੀਆਂ ਕਠਨਾਈਆਂ ਸਹਿਣ ਲਈ ਤਿਆਰ ਕਰ ਦਿੱਤਾ।

ਕਈ ਦਿਨਾਂ ਦੀਆਂ ਸਫ਼ਰੀ ਬੇ-ਆਰਾਮੀਆਂ ਅਤੇ ਅੰਡੇਮਾਨ ਦਾ ਓਪਰਾ ਪੌਣ ਪਾਣੀ ਇਸ ਗੱਲ ਦੀ ਮੰਗ ਕਰਦਾ ਸੀ ਕਿ ਕੈਦੀਆਂ ਨੂੰ ਕੁਝ ਦਿਨ ਆਰਾਮ ਕਰ ਲੈਣ ਦਿਤਾ ਜਾਵੇ ਪਰੰਤੂ ਜੇਲ੍ਹ ਸੁਪ੍ਰਿਨਟੈਂਡੈਂਟ ਮੇਜਰ ਮਰੇ ਅਤੇ ਜੇਲ੍ਹਰ ਮਿਸਟਰ ਬੈਰੀ ਅਜਿਹੀ ਮਿੱਟੀ ਦੇ ਬਣੇ ਹੋਏ ਸਨ ਕਿ ਉਨ੍ਹਾਂ ਅੰਦਰ ਮਨੁੱਖੀ ਭਾਵਨਾਵਾਂ ਬਿਲਕੁਲ ਮਰ ਚੁਕੀਆਂ ਸਨ। ਜੇਲ੍ਹ ਨੇਮਾਂ ਅਨੁਸਾਰ ਨਵੇਂ ਕੈਦੀਆਂ ਨੂੰ ਦੋ ਹਫ਼ਤੇ ਕੁਰਾਟੀਨ ਵਿਚ ਰੱਖਿਆ ਜਾਂਦਾ ਸੀ ਤੇ ਉਨ੍ਹਾਂ ਦਿਨਾਂ ਵਿਚ ਬਹੁਤੀ ਮੁਸ਼ੱਕਤ ਨਹੀਂ ਸੀ ਦਿਤੀ ਜਾਂਦੀ। ਉਸ ਦੇ ਬਾਅਦ ਕੈਦੀਆਂ ਦੀ ਡਾਕਟਰੀ ਪਰੀਖਿਆ ਹੁੰਦੀ ਸੀ ਅਤੇ ਡਾਕਟਰ ਦੀ ਰਪੋਰਟ ਉਤੇ ਉਨ੍ਹਾਂ ਦੀ ਸਰੀਰਕ ਸ਼ਕਤੀ ਅਨੁਸਾਰ ਹੀ ਮੁਸ਼ੱਕਤ ਦਿਤੀ ਜਾਂਦੀ ਸੀ। ਪਰੰਤੂ ਨਵੇਂ ਆਉਣ ਵਾਲੇ ਇਨ੍ਹਾਂ ਕੈਦੀਆਂ ਦੇ ਸਬੰਧ ਵਿਚ ਅਜਿਹੀ ਕੋਈ ਕਾਰਵਾਈ ਨਾ ਕੀਤੀ ਗਈ। ਰਾਤ ਸੁਖ ਨਾਲ ਬਤੀਤ ਹੋ ਗਈ। ਦੂਸਰੇ ਦਿਨ ਸਵੇਰੇ ਕੈਦੀ ਆਪਣੀ ਨਿੱਤ ਦੀ ਕਿਰਿਆ ਤੋਂ ਵਿਹਲੇ ਹੋਏ ਹੀ ਸਨ ਕਿ ਮਿਸਟਰ ਬੈਰੀ ਆ ਧਮਕਿਆ। ਸਾਰੇ ਨਵੇਂ ਕੈਦੀਆਂ ਨੂੰ ਇਕੱਠਾ ਕਰ ਕੇ ਕੋਹਲੂ ਗੇੜਨ ਦੀ ਸਜ਼ਾ ਸੁਣਾ ਦਿੱਤੀ। ਸਭ ਨੇ ਇਕ ਮੁੱਠ ਹੋ ਕੇ ਕਿਹਾ, "ਅਸੀਂ ਕੋਹਲੂ ਗੇੜਨ ਨੂੰ ਤਿਆਰ ਨਹੀਂ। ਉਹ ਠਠੰਬਰ ਗਿਆ। ਨਵੇਂ ਆਏ ਹੋਏ ਕੈਦੀਆਂ ਉਤੇ ਉਹ ਅਜੇ ਹੱਥ ਚੁਕਣੋਂ ਝਿਜਕਦਾ ਸੀ ਉਹ ਵੀ ਉਸ ਸਮੇਂ, ਜਦ ਸਾਰੇ ਇਕ ਮੁੱਠ ਹੋ ਕੇ ਮੁਸ਼ੱਕਤ ਕਰਨ ਤੋਂ ਇਨਕਾਰੀ ਹੋ ਗਏ ਹੋਣ। ਉਹ ਬਨਾਉਟੀ ਜਿਹਾ ਹਾਸਾ ਹਸਦਾ ਹੋਇਆ ਕਹਿਣ ਲਗਾ:

"ਕੀ ਤੁਸੀਂ ਜੇਲ੍ਹ ਦੀ ਮੁਸ਼ੱਕਤ ਕਰਨ ਤੋਂ ਇਨਕਾਰੀ ਹੋ ?"

"ਨਹੀਂ, ਬਿਲਕੁਲ ਨਹੀਂ। ਅਸੀਂ ਮੁਸ਼ੱਕਤ ਜ਼ਰੂਰ ਕਰਾਂਗੇ, ਪਰ ਉਹ ਜਿਹੜੀ ਸਾਡੇ ਕਰਨ ਵਾਲੀ ਹੋਵੇਗੀ," ਕੈਦੀਆਂ ਨੇ ਉਤਰ ਦਿਤਾ। ਜੇਲ੍ਹਰ ਨੇ ਮੌਕੇ ਦੀ ਨਜ਼ਾਕਤ ਸਮਝਦਿਆਂ ਹੋਇਆਂ ਜ਼ਿੱਦ ਛੱਡ ਦਿਤੀ ਤੇ ਕੋਹਲੂ ਗੇੜਨ ਦੀ ਥਾਂ ਕੈਦੀਆ ਨੂੰ ਨਾਰੀਅਲ ਦਾ ਛਿਲਕਾ ਕੁੱਟਣ ਦਾ ਕੰਮ ਦੇ ਦਿਤਾ। ਬੈਰੀ ਨੂੰ ਇਨ੍ਹਾਂ ਕੈਦੀਆਂ ਬਾਰੇ ਦਿਲ ਵਿਚ ਵੱਟ ਸੀ। ਉਸ ਨੇ ਗਿੱਲੇ ਨਰਮ ਛਿਲਕੇ ਦੀ

ਜਾਂ ਸੁੱਕਾ ਖੁਸ਼ਕ ਛਿਲਕਾ ਦਿਵਾ ਦਿਤਾ। ਸਭ ਸਾਥੀ ਆਪੋ ਆਪਣਾ ਕੰਮ ਲੈ ਕੇ ਬੈਠ ਗਏ। ਛਿਲਕਾ ਸੁੱਕਾ ਹੋਣ ਕਰ ਕੇ ਵਧੇਰੇ ਜ਼ੋਰ ਲਗਦਾ ਸੀ ਤੇ ਅਜਿਹਾ ਸਖ਼ਤ ਕੰਮ ਕਰਨ ਦੀ ਉਨ੍ਹਾਂ ਨੂੰ ਆਦਤ ਨਹੀਂ ਸੀ। ਸਾਰਾ ਦਿਨ ਛਿਲਕਾ ਕੁੱਟਦੇ ਰਹੇ। ਹੱਥ ਲਾਲ ਹੋ ਗਏ। ਹੱਥਾਂ ਉਤੇ ਛਾਲੇ ਪੈ ਗਏ ਪਰੰਤੂ ਦਿਤੀ ਹੋਈ ਮੁਸ਼ੱਕਤ ਅਜੇ ਵੀ ਪੂਰੀ ਨਾ ਹੋਈ।

ਸ਼ਾਮ ਪਈ। ਸਾਰੇ ਕੈਦੀਆਂ ਦੀ ਹਾਜ਼ਰੀ ਲੱਗੀ। ਦਿਨ ਭਰ ਦੀ ਮੁਸ਼ੱਕਤ ਦੀ ਪੜਤਾਲ ਹੋਈ। ਸਾਰੇ ਦਿਨ ਦੀ ਦੁਖ ਖਪਾਈ ਨਾਲ ਵੀ ਕੰਮ ਖ਼ਤਮ ਨਹੀਂ ਸੀ ਹੋਇਆ। ਜੇਲ੍ਹਰ ਸ਼ਾਮ ਦਾ ਚੱਕਰ ਲਾਉਂਦਾ ਆਇਆ। ਟੰਡਲ (ਨੰਬਰਦਾਰ) ਨੇ ਨਵੇਂ ਕੈਦੀਆਂ ਵਲੋਂ ਕੀਤੀ ਗਈ ਮੁਸ਼ੱਕਤ ਦੀ ਰਪੋਰਟ ਦਿਤੀ। ਕਿਸੇ ਦੀ ਵੀ ਮੁਸ਼ੱਕਤ ਪੂਰੀ ਨਹੀਂ ਸੀ। ਜੇਲ੍ਹਰ ਨੇ ਸਾਰਿਆਂ ਨਾਲ ਇੱਟ ਖੜਿੱਕਾ ਲੈਣ ਨਾਲੋਂ ਸਾਰੇ ਦੇ ਸਰਗਰੋਹ ਨੂੰ ਦਬੱਲਣਾ ਠੀਕ ਸਮਝਿਆ। ਪਰਮਾ ਨੰਦ ਛੋਟੀ ਉਮਰ ਦਾ ਹੋਣ ਕਰ ਕੇ, ਉਸ ਨੂੰ ਕੁਝ ਕਿਹਾ ਤੇ ਖੂਬ ਤਾੜਨਾ ਕੀਤੀ।

ਅਗਲੇ ਦਿਨ ਫਿਰ ਮੁਸ਼ੱਕਤ ਦੀ ਪੜਤਾਲ ਹੋਈ। ਪਰਮਾ ਨੰਦ ਨੂੰ ਫਿਰ ਜੇਲ੍ਹਰ ਨੇ ਬੁਲਾਇਆ। ਉਹ ਅਜੇ ਜਾ ਕੇ ਖੜਾ ਹੋਇਆ ਹੀ ਸੀ ਕਿ ਪਹਿਲੇ ਤੱਕ ਹੀ ਜੇਲ੍ਹਰ ਨੇ ਗਾਲ੍ਹ ਕੱਢ ਮਾਰੀ, "ਸੂਅਰ ਕੇ ਬੱਚੇ, ਤੁਮ ਕਾਮ ਕਿਉਂ ਨਹੀਂ ਕਰਤੇ।" ਪਰਮਾ ਨੰਦ ਨੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ ਕਿ ਉਹ ਇਸ ਤਰ੍ਹਾਂ ਗਾਲ੍ਹਾਂ ਨਾ ਕੱਢੇ, ਜਿਹੜੀ ਸਜ਼ਾ ਦੇਣੀ ਹੈ ਦੇਵੇ, ਪਰ ਉਸ ਉਤੇ ਕੋਈ ਅਸਰ ਨਾ ਹੋਇਆ। ਉਸ ਨੇ ਫਿਰ ਗਾਲ੍ਹ ਕੱਢੀ। ਪਰਮਾ ਨੰਦ ਨੇ ਇੱਟ ਦਾ ਜਵਾਬ ਪੱਥਰ ਵਿਚ ਦਿੱਤਾ। ਜੇਲ੍ਹਰ ਨੇ ਗਰਮੀ ਖਾ ਕੇ ਇਕ ਦੋ ਮੁੱਕੇ ਜੜ ਦਿੱਤੇ। ਪਰਮਾ ਨੰਦ ਨੂੰ ਵੀ ਗੁੱਸਾ ਆ ਗਿਆ। ਉਸ ਨੇ ਜੇਲ੍ਹਰ ਦੇ ਵਧੇ ਹੋਏ ਢਿਡ ਉਤੇ ਲੱਤ ਕਢ ਮਾਰੀ ਤੇ ਉਹ ਕੁਰਸੀ ਦੇ ਉੱਤੋਂ ਦੀ ਪਿਛੇ ਡਿਗ ਪਿਆ। ਟੰਡਲਾਂ ਨੇ ਪਰਮਾਨੰਦ ਨੂੰ ਗਿਚੀਉਂ ਫੜ ਲਿਆ ਤੇ ਬਹੁਤ ਕੁਟਿਆ। ਜੇ ਉਸ ਦੇ ਸਾਥੀ ਕੈਦੀ ਆ ਕੇ ਨਾ ਛੁਡਾਉਂਦੇ ਤਾਂ ਸ਼ਾਇਦ ਜੇਲ੍ਹ ਵਾਲੇ ਕੁਟ ਕੁਟ ਕੇ ਉਸ ਨੂੰ ਮਾਰ ਹੀ ਦਿੰਦੇ।

ਦੂਸਰੇ ਦਿਨ, ਸਵੇਰ ਹੁੰਦਿਆਂ ਹੀ ਪਰਮਾ ਨੰਦ ਦੀ ਪੇਸ਼ੀ ਆ ਗਈ। ਬਿਨਾਂ ਕਿਸੇ ਪੁਛ ਪੜਤਾਲ ਦੇ ਜੇਲ੍ਹ ਸੁਪ੍ਰਿਨਟੈਂਡੈਂਟ ਨੇ ਛੇ ਮਹੀਨੇ ਕੋਠੀ ਬੰਦ, ਛੇ ਮਹੀਨੇ ਡੰਡਾ ਬੇੜੀ, ਘਟ ਖ਼ੁਰਾਕ ਅਤੇ ਤੀਹ ਬੈਂਤਾਂ ਦੀ ਸਜ਼ਾ ਸੁਣਾ ਦਿਤੀ। ਉਸੇ ਵੇਲੇ ਬੈਂਤ ਵਰ੍ਹਨੇ ਸ਼ੁਰੂ ਹੋ ਗਏ। ਮਿਸਟਰ ਬੈਰੀ ਆਪ ਕੋਲ ਖਲੋ ਕੇ ਬੈਂਤ ਗਿਣਦਾ ਰਿਹਾ। ਜ਼ਾਲਮਾਂ ਨੇ ਪਰਮਾ ਨੰਦ ਦਾ ਨਾਜ਼ਕ ਸਰੀਰ ਕਪਾਹ ਵਾਂਗ ਪਿੰਜ ਸੁਟਿਆ। ਲਾਸਾਂ ਵਿਚੋਂ ਧਾਰਾਂ ਬੰਨ੍ਹ ਕੇ ਖੂਨ ਵਹਿ ਤੁਰਿਆ। ਅਸ਼ਕੇ ਉਸ ਸੂਰਬੀਰ ਦੇ, ਸੀ ਤਕ ਨਹੀਂ ਮੂੰਹੋਂ ਉਚਾਰੀ। ਬਾਬਾ ਜੀ ਨੇ ਇਹ ਸਾਰਾ ਕੌਤਕ ਆਪਣੇ ਅੱਖੀਂ ਡਿੱਠਾ ਅਤੇ ਇਸ ਸਮੇਂ ਨੂੰ ਆਪਣੀ ਸਰਲ ਤੇ ਸਾਦਾ ਕਵੀਸ਼ਰੀ ਵਿਚ ਇਉਂ ਉਲੀਕਿਆ ਹੈ :

ਲੈਣ ਲੱਗੇ ਫਿਰ ਬੈਂਤ ਵਿਚਾਰ ਭਾਈ, ਕੱਢ ਬੋਟੀਆਂ, ਮਾਸ ਉਡੋਣ ਲੱਗੇ।
ਪਿੰਜ ਘੱਤਿਆ ਸੂਹਣੇ ਸਰੀਰ ਤਾਈਂ, ਮਾਰ ਮਾਰ ਕੇ ਖੂਨ ਵਗੋਣ ਲੱਗੇ।
ਬੈਰੀ ਬੈਠ ਕੇ ਪਾਸ ਰੜਕਾਂਵਦਾ ਸੀ, ਵਾਰੀ ਵਾਰੀ ਫਿਰ ਬੈਂਤ ਵਰਸੋਣ ਲੱਗੇ।
ਧਾਰਾਂ ਬੰਨ੍ਹ ਕੇ ਖੂਨ ਸੀ ਵੱਗ ਤੁਰਿਆ, ਕਈ ਵੇਖ ਕੇ ਨੀਰ ਵਹੋਣ ਲੱਗੇ।
ਸਾਡਾ ਪਹਿਲਾਂ ਹੀ ਬੰਦੋ ਸੀ ਬਸਤ ਕੀਤਾ, ਜਦੋਂ ਬੈਂਤ ਪਿਆਰੇ ਨੂੰ ਲੈਣ ਲੱਗੇ।

ਚਿਰੀਂ ਚਿਰੀਂ ਫਿਰ ਬੈਂਤ ਲੁਆਵੇ ਬੈਰੀ, ਦੋਵੇਂ ਜ਼ਾਲਮ, ਜੀ ਬੈਂਤ ਭਵੌਣ ਲੱਗੇ।
ਗੱਲਾਂ ਕਰਨ ਸੁਖੱਲੜੀਆਂ ਖਾਲਸਾ ਜੀ, ਸਮਾਂ ਕਠਨ ਸੀ ਬੈਂਤ ਜਦ ਪੌਣ ਲੱਗੇ।
ਵਾਹਵਾ ਸੂਰਮੇ ਰੱਖ ਵਖਾਈ ਚੰਗੀ, ਪਰਮਾ ਨੰਦ ਨਾ ਮੂਲ ਘਬਰੌਣ ਲੱਗੇ।
ਅਜੇ ਤਕ ਫਿਰ ਖ਼ੂਨ ਸੀ ਵਗ ਰਿਹਾ, ਸਾਡੇ ਪਾਸ ਜਦ ਖੋਲ੍ਹ ਲਿਔਣ ਲੱਗੇ।
ਕੋਹਿਆ ਵੇਖਿਆ ਜਦੋਂ ਸੀ ਅਸਾਂ ਵੀਰੋ, ਖਾਧਾ ਜੋਸ਼ ਫਿਰ ਮੁੱਛਾਂ ਨੂੰ ਤੌਣ ਲੱਗੇ।
ਅਸਾਂ ਸੋਚਿਆ ਜ਼ਾਲਮਾਂ ਕਹਿਰ ਕੀਤਾ, ਸਾਰੇ ਰਲ ਖਿਆਲ ਦੜੌਣ ਲੱਗੇ।
ਰਾਏ ਸਭ ਦੀ, ਪੁਛੀਏ ਸੂਬ੍ਹਾ ਸਾਰੇ, ਤੁਸੀਂ ਐਸੇ ਕਿਉਂ ਜ਼ੁਲਮ ਕਮੌਣ ਲੱਗੇ।

ਸਾਰੇ ਕੈਦੀਆਂ ਨੇ ਪਰਮਾਨੰਦ ਉਤੇ ਕੀਤੇ ਗਏ ਜ਼ੁਲਮ ਵਿਰੁੱਧ ਰੋਸ ਪਰਗਟ ਕੀਤਾ ਤੇ ਅਗਲੇ ਦਿਨ ਕੰਮ ਕਰਨ ਤੋਂ ਨਾਂਹ ਕਰ ਦਿਤੀ। ਇਸ ਦੋਸ਼ ਬਦਲੇ ਸਭ ਨੂੰ ਛੇ ਮਹੀਨੇ ਕੋਠੀ ਬੰਦ ਤੇ ਡੰਡੇ ਬੇੜੀ ਦੀਆਂ ਸਜ਼ਾਵਾਂ ਹੋ ਗਈਆਂ।

ਗਦਰੀ ਦੇਸ਼ ਭਗਤਾਂ ਵਿਚੋਂ ਭਾਈ ਭਾਨ ਸਿੰਘ ਜ਼ਰਾ ਵਡੇਰੀ ਉਮਰ ਦਾ ਬਜ਼ੁਰਗ ਸੀ ਤੇ ਸੁਭਾਅ ਦਾ ਵੀ ਗਰਮ ਸੀ। ਕਈ ਵੇਰ ਗੁੱਸੇ ਵਿਚ ਆ ਕੇ ਉਹ ਜੇਲ੍ਹ ਕਰਮਚਾਰੀਆਂ ਨੂੰ ਵੀ ਬੁਰਾ ਭਲਾ ਕਹਿ ਦਿੰਦਾ ਸੀ। ਇਕ ਦਿਨ, ਦਿਨ ਭਰ ਦੀ ਮੁਸ਼ੱਕਤ ਤੋਂ ਵਿਹਲੇ ਹੋ ਕੇ, ਕੀਤੇ ਹੋਏ ਕੰਮ ਦੀ ਪੜਤਾਲ ਕਰਾਉਣ ਲਈ ਸਾਰੇ ਕੈਦੀ ਕਤਾਰ ਵਿਚ ਬੈਠੇ ਹੋਏ ਸਨ। ਭਾਨ ਸਿੰਘ ਨੇ ਆਪਣਾ ਛੇਤੀ ਛੁਟਕਾਰਾ ਕਰਾਉਣ ਲਈ ਵਾਰੀ ਤੋਂ ਪਹਿਲਾਂ ਅਗਾਂਹ ਵਧ ਕੇ ਆਪਣੇ ਕੰਮ ਦੀ ਪੜਤਾਲ ਕਰਾਉਣੀ ਚਾਹੀ। ਇਕ ਅੰਗਰੇਜ਼ ਵਾਰਡਨ ਨੇ ਉਸ ਨੂੰ ਬੁਰੀ ਤਰ੍ਹਾਂ ਝਿੜਕਿਆ। ਭਾਨ ਸਿੰਘ ਵੀ ਗਰਮ ਹੋ ਗਿਆ ਤੇ ਉਸ ਨੇ ਵਾਰਡਨ ਨੂੰ ਇਕ ਦੀ ਥਾਂ ਕਈ ਸੁਣਾਈਆਂ। ਇਸ ਬਦਲੇ ਉਸ ਨੂੰ ਛੇ ਮਹੀਨੇ ਲਈ ਡੰਡਾ ਬੇੜੀ ਅਤੇ ਘੱਟ ਖ਼ੁਰਾਕ ਦੀ ਸਜ਼ਾ ਦਿਤੀ ਗਈ।

ਭਾਈ ਭਾਨ ਸਿੰਘ ਜੇਲ੍ਹ ਜ਼ੁਲਮਾਂ ਤੋਂ ਤੰਗ ਪੈ ਚੁਕਾ ਸੀ। ਜਦ ਕਦੇ ਕੋਈ ਜੇਲ੍ਹ ਅਫ਼ਸਰ ਉਸਦੀ ਕੋਠੜੀ ਦੇ ਮੂਹਰਿਉਂ ਲੰਘਦਾ ਤਾਂ ਉਹ ਉਠ ਕੇ ਖੜਾ ਨਾ ਹੁੰਦਾ। ਇਹ ਗੱਲ ਮਿਸਟਰ ਬੈਰੀ ਨੂੰ ਬਹੁਤ ਰੜਕਣ ਲੱਗੀ। ਉਸ ਨੇ ਲੰਘਦਿਆਂ ਹੋਇਆਂ ਇਕ ਦੋ ਵੇਰ ਭਾਨ ਸਿੰਘ ਨੂੰ ਡਾਂਟਿਆ ਵੀ ਪਰ ਉਹ ਬੈਰੀ ਨੂੰ ਟਿੱਚ ਸਮਝਦਾ ਤੇ ਟਿੱਚਰਾਂ ਕਰਦਾ ਰਹਿੰਦਾ। ਬੈਰੀ ਕਿਸੇ ਸੁਭ ਮੌਕੇ ਦੀ ਉਡੀਕ ਵਿਚ ਕਚੀਚਿਆਂ ਵਟਦਾ ਹੋਇਆ ਤੁਰ ਜਾਂਦਾ।

ਇਕ ਦਿਨ ਮਿਸਟਰ ਬੈਰੀ ਜੇਲ੍ਹ ਦਾ ਗੇੜ ਲੈਂਦਾ ਹੋਇਆ ਭਾਨ ਸਿੰਘ ਦੀ ਕੋਠੀ ਅਗੋਂ ਲੰਘਿਆ। ਭਾਨ ਸਿੰਘ ਉਸ ਵੇਲੇ ਆਪਣੇ ਰੌਂਅ ਵਿਚ ਉਚੀਆਂ ਹੇਕਾਂ ਲਾ ਕੇ :

ਜੇ ਤਉ ਪ੍ਰੇਮ ਖੇਲਣ ਕਾ ਚਾਉ
ਸਿਰ ਧਰ ਤਲੀ ਗਲੀ ਮੇਰੀ ਆਉ

ਸ਼ਬਦ ਪੜ ਰਿਹਾ ਸੀ ਅਤੇ ਨਾਲ ਹੀ ਹੱਥਕੜੀ ਦੀ ਸੰਗਲੀ ਖੜਕਾ ਕੇ ਤਾਲ ਦੇ ਰਿਹਾ ਸੀ। ਬੈਰੀ ਤੋਂ ਇਹ ਜਰਿਆ ਨਾ ਗਿਆ। ਉਸ ਨੇ ਬੁਰਾ ਭਲਾ ਕਿਹਾ ਤੇ ਅਗੋਂ ਭਾਨ ਸਿੰਘ ਨੇ ਵੀ ਕਰਾਰੀਆਂ ਸੁਣਾਈਆਂ। ਅਗਲੀ ਸਵੇਰ ਜਦ ਗਾਰਦ ਦੇ ਸਿਪਾਹੀ ਉਸ ਨੂੰ ਹੱਥਕੜੀ ਲਾਉਣ ਆਏ ਤਾਂ ਉਸ ਨੇ ਰੋਸ ਵਜੋਂ ਹੱਥਕੜੀ ਲੁਆਉਣ ਤੋਂ ਨਾਂਹ ਕਰ ਦਿਤੀ। ਆਪਣੇ ਹੱਥ ਪਿਛਾਂਹ ਖਿਚਦਾ ਹੋਇਆ ਉਹ ਕਹਿਣ ਲੱਗਾ, "ਪਹਿਲਾਂ ਮੇਰਾ ਜੁਰਮ ਦਸੋ ਫਿਰ ਹੱਥਕੜੀ ਲਾਇਉ।"

ਗੱਲ ਜੇਲ੍ਹਰ ਤਕ ਪਹੁੰਚੀ। ਮਿਸਟਰ ਬੈਰੀ ਪੰਜ ਸੱਤ ਨੰਬਰਦਾਰਾਂ ਨੂੰ ਨਾਲ ਲੈ ਕੇ ਪਹੁੰਚ ਗਿਆ। ਭਾਨ ਸਿੰਘ ਉਤਲੀ ਮੰਜ਼ਲ ਵਿਚ ਨਜ਼ਰਬੰਦ ਸੀ। ਜੇਲ੍ਹਰ ਨੇ ਭਾਨ ਸਿੰਘ ਨੂੰ ਨੰਬਰਦਾਰਾਂ ਪਾਸੋਂ ਖੂਬ ਕੁਟਵਾਇਆ। ਉਸ ਦਾ ਚੀਕ ਚਿਹਾੜਾ, "ਓ ਜ਼ਾਲਮੋ ! ਗਲ ਘੁਟ ਕੇ, ਇਕੋ ਵੇਰ ਮਾਰ ਸੁਟੋ, ਜਿਉਂਦੇ ਜੀਅ ਕਿਉਂ ਕੋਂਹਦੇ ਹੋ ?" ਸਾਰੀ ਜੇਲ੍ਹ ਵਿਚ ਸੁਣਾਈ ਦਿੰਦਾ ਸੀ। ਬਾਬਾ ਵਿਸਾਖਾ ਸਿੰਘ ਅਤੇ ਉਨ੍ਹਾਂ ਦੇ ਪੰਜ ਚਾਰ ਸਾਥੀ ਉਸ ਸਮੇਂ ਆਪਣੀਆਂ ਕੋਠੜੀਆਂ ਵਿਚੋਂ ਬਾਹਰ ਲੰਗਰ ਵਿਚ ਪ੍ਰਸ਼ਾਦਾ ਛਕ ਰਹੇ ਸਨ। ਭਾਈ ਭਾਨ ਸਿੰਘ ਦਾ ਰੌਲਾ ਸੁਣ ਕੇ, ਰੋਟੀ ਵਿਚੇ ਛੱਡ, ਸਾਰੇ ਅਗੜ ਪਿਛੜ ਉਸ ਦੀ ਮਦਦ ਕਰਨ ਲਈ ਉਠ ਦੌੜੇ। ਜਦ ਪੌੜੀਆਂ ਚੜ੍ਹ ਕੇ ਉਤੇ ਪਹੁੰਚੇ ਤਾਂ ਪੌੜੀਆਂ ਦਾ ਦਰਵਾਜ਼ਾ ਉਪਰੋਂ ਬੰਦ ਸੀ। ਇਨ੍ਹਾਂ ਨੇ ਬਥੇਰਾ ਬੂਹਾ ਭੰਨਿਆ, ਜੇਲ੍ਹਰ ਨੂੰ ਲਾਹਨਤਾਂ ਵੀ ਪਾਈਆਂ ਪਰ ਉਨ੍ਹਾਂ ਨੇ ਬੂਹਾ ਨਾ ਖੋਲ੍ਹਿਆ। ਹਾਰ ਕੇ ਬੇਬਸ ਹੋ, ਵਾਪਸ ਮੁੜ ਆਏ।

ਜੇਲ੍ਹ ਦੀ ਘਟੀਆ ਰੋਟੀ ਅਤੇ ਅੰਡੇਮਾਨ ਦਾ ਪੌਣ ਪਾਣੀ ਨਾ ਮਾਫ਼ਕ ਆਉਣ ਦੇ ਕਾਰਨ ਆਪ ਦੀ ਸਿਹਤ ਬਹੁਤ ਖਰਾਬ ਹੋ ਗਈ। ਸਰੀਰ ਸੁਕ ਕੇ ਹੱਡੀਆਂ ਦੀ ਮੁੱਠ ਹੋ ਗਿਆ। ਭਾਰ 185 ਪੌਂਡ ਤੋਂ ਘਟਦਾ ਘਟਦਾ 106 ਪੌਂਡ ਰਹਿ ਗਿਆ। ਤਪਦਿਕ ਹੋ ਗਈ। ਫੇਫੜੇ ਸੁਕ ਗਏ। ਹੁੰਦਿਆਂ ਹੁੰਦਿਆਂ ਆਪ ਬਹੁਤ ਬੀਮਾਰ ਹੋ ਗਏ ਤੇ ਜੇਲ੍ਹ ਕਰਮਚਾਰੀਆਂ ਨੇ ਇਲਾਜ ਵਾਸਤੇ ਹਸਪਤਾਲ ਭੇਜ ਦਿਤਾ। ਆਪਦੀ ਸਿਹਤ ਦਿਨੋ ਦਿਨ ਹੇਠਾਂ ਜਾ ਰਹੀ ਸੀ। ਡਾਕਟਰ ਨੇ ਮੱਛੀ ਦੀ ਤਰੀ ਖਾਣ ਦੀ ਸਿਫਾਰਸ਼ ਕੀਤੀ। ਆਪ ਪੱਕੇ ਵੈਸ਼ਨੂੰ ਸਨ। ਉਨ੍ਹਾਂ ਨੇ ਨਾਂਹ ਕਰ ਦਿਤੀ। ਚਿੰਤਾਤੁਰ ਹੋਏ ਡਾਕਟਰ ਨੇ ਬਥੇਰਾ ਸਮਝਾਇਆ ਕਿ ਜੇਕਰ ਮੱਛੀ ਦਾ ਤੇਲ ਨਹੀਂ ਵਰਤੋਂਗੇ ਤਾਂ ਸਰੀਰ ਵਿਚ ਤਾਕਤ ਨਹੀਂ ਆਵੇਗੀ ਪਰ ਉਨ੍ਹਾਂ ਨੇ ਬਿਲਕੁਲ ਨੰਨਾ ਫੜ ਲਿਆ। ਬਾਬਾ ਜੀ ਦੇ ਪ੍ਰਣ ਅਗੇ ਡਾਕਟਰ ਦੀ ਕੋਈ ਪੇਸ਼ ਨਾ ਗਈ। ਹੁਣ ਉਸ ਨੂੰ ਇਕ ਹੋਰ ਢੰਗ ਸੁੱਝਾ। ਉਸ ਨੇ ਪੁਛ ਪੁਛਾ ਕੇ ਪਤਾ ਕਰ ਲਿਆ ਕਿ ਬਾਬਾ ਜੀ ਸਭ ਤੋਂ ਵਧੇਰੇ ਸਰਦਾਰ ਜਵਾਲਾ ਸਿੰਘ ਨੂੰ ਪਿਆਰ ਕਰਦੇ ਹਨ। ਉਸ ਨੇ ਸਰਦਾਰ ਜਵਾਲਾ ਸਿੰਘ ਨੂੰ ਹਸਪਤਾਲ ਵਿਚ ਮੰਗਵਾ ਲਿਆ ਅਤੇ ਸਾਰੀ ਗੱਲ ਸਮਝਾਈ। ਸਰਦਾਰ ਜਵਾਲਾ ਸਿੰਘ ਨੇ ਬਥੇਰਾ ਪਰੇਰਿਆ ਪਰ ਉਹ ਨਾ ਮੰਨੇ। ਦੋਵਾਂ ਮਿੱਤਰਾਂ ਵਿਚਕਾਰ ਢੇਰ ਚਿਰ ਵਿਚਾਰ ਵਟਾਂਦਰਾ ਅਤੇ ਬਹਿਸ ਹੁੰਦੀ ਰਹੀ। ਹਾਰ ਕੇ ਸਰਦਾਰ ਜਵਾਲਾ ਸਿੰਘ ਜੋਸ਼ ਵਿਚ ਆ ਗਏ ਅਤੇ ਕਹਿਣ ਲੱਗੇ :

"ਵੇਖੋ, ਭਾਈ ਵਿਸਾਖਾ ਸਿੰਘ ਜੀ ! ਅਸਾਂ ਅਮਰੀਕਾ ਵਿਚ ਗੁਰੂ ਦੇ ਹਜ਼ੂਰ ਬੈਠ ਕੇ ਪ੍ਰਣ ਕੀਤਾ ਸੀ ਕਿ ਸਾਡਾ ਤਨ ਮਨ ਧਨ ਸਭ ਦੇਸ਼ ਦੀ ਆਜ਼ਾਦੀ ਦੇ ਲੇਖੇ ਲੱਗੇਗਾ ਪਰ ਅੱਜ ਤੁਸੀਂ ਆਪਣਾ ਸਰੀਰ 'ਮਾਸ' ਦੇ ਪ੍ਰਣ ਖਾਤਰ ਦੇ ਰਹੇ ਹੋ। ਤੁਸੀਂ ਸੋਚੋ ਕਿ ਦੇਸ਼ ਦੀ ਆਜ਼ਾਦੀ ਲਈ ਇਕ ਇਕ ਦੇਸ਼ ਭਗਤ ਦਾ ਸਰੀਰ ਕਿੱਨਾ ਕੀਮਤੀ ਹੈ। ਅਸਾਂ ਅਜੇ ਕੀਤਾ ਹੀ ਕੀ ਹੈ ? ਆਜ਼ਾਦੀ ਦਾ ਘੋਲ ਤਾਂ ਇਥੋਂ ਰਿਹਾਈ ਹੋਣ ਤੋਂ ਬਾਅਦ ਹੀ ਸ਼ੁਰੂ ਹੋਵੇਗਾ।"

ਵੀਰ ਜਵਾਲਾ ਸਿੰਘ ਦੇ ਦਿਲ ਅੰਦਰ ਆਜ਼ਾਦੀ ਦੀ ਇੱਨੀ ਲਗਨ ਅਤੇ ਤੜਪ ਵੇਖ ਕੇ ਆਪਦੀਆਂ ਅੱਖਾਂ ਛਲਕ ਪਈਆਂ ਤੇ ਭਾਵੁਕ ਹੋ ਕੇ ਕਹਿਣ ਲੱਗੇ, "ਹੱਛਾ, ਆਜ਼ਾਦੀ ਦੇ ਪਰਵਾਨੇ ਜੀਓ ! ਅਸੀਂ ਸਿਪਾਹੀ ਹਾਂ, ਤੁਸੀਂ ਸਾਡੇ ਜਰਨੈਲ ਹੋ। ਜੋ ਹੁਕਮ ਦਿਉਗੇ ਸਾਨੂੰ ਮੰਨਣਾ ਪਵੇਗਾ।"

ਇਹ ਸ਼ਬਦ ਸੁਣ ਕੇ ਸਰਦਾਰ ਜਵਾਲਾ ਸਿੰਘ ਨੂੰ ਚਾਅ ਚੜ੍ਹ ਗਿਆ। ਉਨ੍ਹਾਂ ਨੇ ਘੁਟ ਕੇ ਜੱਫੀ ਵਿਚ ਲਿਆ ਤੇ ਆਪਣੇ ਹੱਥੀਂ ਮੱਛੀ ਦੀ ਤਰੀ ਪੀਣ ਵਾਸਤੇ ਦਿਤੀ।

ਅੰਗਰੇਜ਼ ਲੜਾਈ ਜਿੱਤ ਕੇ ਵਿਹਲੇ ਹੋ ਚੁਕੇ ਸਨ। ਇਸ ਜਿੱਤ ਨੂੰ ਉਨ੍ਹਾਂ ਨੇ ਪੂਰਨ ਉਤਸ਼ਾਹ ਅਤੇ ਚਾਅ ਨਾਲ ਮਨਾਇਆ। ਕੈਦੀਆਂ ਦੀਆਂ ਸਜ਼ਾਵਾਂ ਵਿਚ ਛੋਟ ਕੀਤੀ ਗਈ। ਕਾਲੇ ਪਾਣੀ ਜੇਲ੍ਹ ਵਿਚੋਂ ਵੀ ਕੁਝ ਕੈਦੀਆਂ ਦੀ ਰਿਹਾਈ ਕੀਤੀ ਗਈ। ਬਾਬਾ ਵਿਸਾਖਾ ਸਿੰਘ ਜੀ ਉਨ੍ਹਾਂ ਵਿਚੋਂ ਇਕ ਸਨ।

ਬਾਬਾ ਜੀ 14 ਅਪਰੈਲ 1920 ਨੂੰ ਅੰਡੇਮਾਨ ਜੇਲ੍ਹ 'ਚੋਂ ਰਿਹਾ ਹੋ ਕੇ ਪੁਲਸ ਨਿਗਰਾਨੀ ਹੇਠ ਪਿੰਡ ਪੁੱਜ ਗਏ। ਆਪ ਦੀ ਸਿਹਤ ਬਹੁਤ ਕਮਜ਼ੋਰ ਹੋ ਚੁਕੀ ਸੀ। ਆਪ ਦੇ ਸ਼ੁਭ ਚਿੰਤਕਾਂ ਨੇ ਇਲਾਜ ਕਰਾਉਣ ਉਤੇ ਜ਼ੋਰ ਦਿਤਾ। ਸਰਕਾਰੀ ਹਸਪਤਾਲਾਂ ਵਿਚ ਇਲਾਜ ਕਰਾਉਣ ਲਈ ਬਾਬਾ ਜੀ ਜਾਣਾ ਨਹੀਂ ਸਨ ਚਾਹੁੰਦੇ। ਲਾਹੌਰ ਦੇ ਪਰਸਿਧ ਡਾਕਟਰ ਬੇਲੀ ਰਾਮ ਨੇ ਪੂਰੀ ਤਰ੍ਹਾਂ ਪੜਤਾਲ ਕੀਤੀ। ਆਪ ਦੇ ਫੇਫੜੇ ਸੁੱਕ ਚੁਕੇ ਸਨ। ਡਾਕਟਰ ਹੈਰਾਨ ਸੀ ਕਿ ਆਪ ਅੱਜ ਤਕ ਕਿਸ ਚੀਜ਼ ਦੇ ਆਸਰੇ ਤੁਰੇ ਫਿਰਦੇ ਹਨ। ਆਪ ਨੇ ਡਾਕਟਰ ਦੀ ਸਲਾਹ ਅਨੁਸਾਰ ਪਿੰਡ ਬੈਠ ਕੇ ਅਰਾਮ ਕੀਤਾ ਤੇ ਇਲਾਜ ਕਰਵਾਇਆ।

ਇਨ੍ਹਾਂ ਦਿਨਾਂ ਵਿਚ ਸਿੱਖ ਲੀਗ ਦਾ ਦੂਜਾ ਸਮਾਗਮ ਲਾਹੌਰ ਵਿਚ ਹੋਣ ਵਾਲਾ ਸੀ। ਬਾਬਾ ਖੜਕ ਸਿੰਘ ਜੀ ਉਸ ਦੇ ਪਰਧਾਨ ਥਾਪੇ ਗਏ। ਜਲ੍ਹਿਆਂਵਾਲਾ ਹੱਤਿਆ ਕਾਂਡ ਅਤੇ ਮਾਰਸ਼ਲ ਲਾਅ ਨੇ ਪੰਜਾਬ ਦਾ ਵਾਤਾਵਰਣ ਬਦਲ ਦਿਤਾ ਸੀ। ਲੋਕਾਂ ਵਿਚ ਕੌਮੀ ਪਿਆਰ ਅਤੇ ਰਾਜਸੀ ਜਾਗਰਤ ਪੈਦਾ ਹੋ ਚੁਕੀ ਸੀ। ਇਸ ਸਮਾਗਮ ਦੇ ਪਰਬੰਧਕਾਂ ਨੇ ਫੈਸਲਾ ਕੀਤਾ ਕਿ ਜੇਲ੍ਹਾਂ ਵਿਚੋਂ ਰਿਹਾ ਹੋ ਕੇ ਆਉਣ ਵਾਲੇ ਦੇਸ਼ ਭਗਤਾਂ ਨੂੰ ਸਮਾਗਮ ਉਤੇ ਬੁਲਾਇਆ ਜਾਵੇ ਤੇ ਉਨ੍ਹਾਂ ਦਾ ਲੋੜੀਂਦਾ ਸਨਮਾਨ ਕੀਤਾ ਜਾਵੇ। ਬਾਬਾ ਵਿਸਾਖਾ ਸਿੰਘ ਆਪਣੇ ਕੁਝ ਸਾਥੀਆਂ ਸਮੇਤ ਸਿੱਖ ਲੀਗ ਦੇ ਸਮਾਗਮ ਉਤੇ ਲਾਹੌਰ ਪੁਜੇ। ਬਾਬਾ ਜੀ ਨੇ ਭਰੇ ਸਮਾਗਮ ਵਿਚ ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਦਾ ਸੁਮੇਲ ਦਸਦਿਆਂ ਹੋਇਆਂ ਇਕ ਜ਼ੋਰਦਾਰ ਭਾਸ਼ਣ ਦਿਤਾ ਅਤੇ ਕਿਹਾ:

"ਮੈਂ ਅਨੁਭਵ ਕਰਦਾ ਹਾਂ ਕਿ ਮੇਰੇ ਹਿਰਦੇ ਵਿਚ ਵਾਹਿਗੁਰੂ ਦਾ ਨਿਵਾਸ ਹੈ। ਮੈਨੂੰ ਸਾਰੇ ਪ੍ਰਾਣੀ ਆਪਣੇ ਸਕੇ ਭਰਾਵਾਂ ਸਮਾਨ ਦਿਸਦੇ ਹਨ, ਬੇਸ਼ਕ ਉਹ ਕਿਸੇ ਧਰਮ, ਫਿਰਕੇ ਜਾਂ ਜਾਤ ਨਾਲ ਸੰਬੰਧਤ ਹੋਣ। ਮੈਨੂੰ ਕਿਸੇ ਨਾਲ ਵੈਰ ਨਹੀਂ ਪਰ ਜੋ ਬੰਦਾ ਰੱਬ ਦੇ ਬੰਦਿਆਂ ਨੂੰ ਗੁਲਾਮ ਬਣਾਉਂਦਾ ਹੈ ਅਤੇ ਉਨ੍ਹਾਂ ਉਤੇ ਜ਼ੁਲਮ ਕਰਦਾ ਹੈ, ਉਸਦਾ ਮੈਂ ਸਖਤ ਵਿਰੋਧੀ ਹਾਂ। ਮੌਜੂਦਾ ਅੰਗਰੇਜ਼ ਸਰਕਾਰ ਹਿੰਦੁਸਤਾਨ ਨੂੰ ਗੁਲਾਮ ਰਖ ਕੇ, ਉਸ ਦਾ ਲਹੂ ਚੂਸ ਰਹੀ ਹੈ। ਮੈਂ ਇਸ ਨੂੰ ਬਦਲਣਾ ਚਾਹੁੰਦਾ ਹਾਂ ਤੇ ਹਰੇਕ ਸੱਚੇ ਸਿਖ ਸਪੂਤ ਦਾ ਇਹ ਜ਼ਰੂਰੀ ਧਰਮ ਹੋਣਾ ਚਾਹੀਦਾ ਹੈ। ਮੈਂ ਸੱਚਾ ਭਜਨੀਕ ਤੇ ਰੱਬ ਦਾ ਭਗਤ ਉਸ ਨੂੰ ਸਮਝਦਾ ਹਾਂ ਜਿਸ ਦੇ ਦਿਲ ਵਿਚ ਫਿਰਕਾ ਪਰਸੱਤੀ ਦਾ ਨਾਂ ਨਾ ਹੋਵੇ। ਜੋ ਸਰਬਤ ਦਾ ਭਲਾ ਚਾਹੁੰਦਾ ਹੋਵੇ। ਜਨਤਾ ਦੀ ਸੇਵਾ ਕਰਨਾ ਸਾਡਾ ਫਰਜ਼ ਹੈ। ਇਹੋ ਹੀ ਈਸ਼ਵਰ ਭਗਤੀ ਹੈ, ਅਤੇ ਇਹੋ ਹੀ ਦੇਸ਼ ਭਗਤੀ। ਜਿਹੜੇ ਸਾਧੂ ਤੇ ਸੰਤ ਮਹਾਤਮਾ ਭੰਗਾਂ ਪੀਂਦੇ ਤੇ ਅਮਲ ਵਿਚ ਰਾਤ ਦਿਨ ਗੁੱਟ ਰਹਿੰਦੇ ਹਨ, ਉਨ੍ਹਾਂ ਦੇ ਅੰਦਰ ਨਾਮ ਦਾ ਵਾਸ ਨਹੀਂ ਹੁੰਦਾ। ਜਿਸਦੇ ਹਿਰਦੇ ਅੰਦਰ ਗਰੀਬ ਤੇ ਲੋੜਵੰਦ ਜਨਤਾ ਲਈ ਦਰਦ ਨਹੀਂ, ਉਹ ਮਨੁੱਖ ਦਾ ਹਿਰਦਾ

ਨਹੀਂ । ਸਾਡਾ ਦੇਸ਼ ਗੁਲਾਮ ਹੈ। ਸਾਡਾ ਦੇਸ਼ ਗਰੀਬ ਹੈ। ਗਰੀਬ ਦੁਖੀ ਹਨ, ਔਖੇ ਹਨ। ਮੇਰੀਆਂ ਨਜ਼ਰਾਂ ਵਿਚ ਸੱਚਾ ਧਰਮੀ ਤੇ ਸੱਚਾ ਭਗਤ ਉਹ ਹੈ ਜੋ ਦੇਸ਼ ਦੀ ਗੁਲਾਮੀ ਲਈ ਘੋਲ ਕਰਦਾ ਹੈ ਤੇ ਗਰੀਬਾਂ ਦੇ ਦੁਖ ਹਰਨ ਕਰਨ ਦਾ ਉਪਰਾਲਾ ਕਰਦਾ ਹੈ।"

ਫਿਰ ਆਪ ਨੇ ਸਰੋਤਿਆਂ ਦਾ ਧਿਆਨ ਉਨ੍ਹਾਂ ਦੇਸ਼ ਭਗਤਾਂ ਵਲ ਦਿਵਾਇਆ ਜੋ ਕਈ ਸਾਲਾਂ ਤੋਂ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਬੰਦ, ਅੰਗਰੇਜ਼ ਦੇ ਜ਼ੁਲਮੀ ਤਸੀਹੇ ਝੱਲ ਰਹੇ ਹਨ। ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਹੋ ਚੁਕੀਆਂ ਹਨ। ਪਰਵਾਰ ਰੁਲ ਰਹੇ ਹਨ। ਬੱਚੇ ਰੋਟੀ ਤੋਂ ਆਤੁਰ ਹਨ। ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਕੋਈ ਪਰਬੰਧ ਨਹੀਂ। ਉਨ੍ਹਾਂ ਦੀਆਂ ਨੌਜਵਾਨ ਵਿਆਹੁਣ ਯੋਗ ਕੁੜੀਆਂ ਦਾ ਕੋਈ ਭਵਿਖ ਨਹੀਂ। ਅੰਡੇਮਾਨ ਤੋਂ ਆ ਕੇ ਉਹ ਦਖਣੀ ਭਾਰਤ ਵਿਚ ਦੂਰ ਦੁਰੇਡੀਆਂ ਜੇਲ੍ਹਾਂ ਵਿਚ ਨਜ਼ਰਬੰਦ ਹਨ। ਘਰ ਘਾਟ ਦੀ ਉਨ੍ਹਾਂ ਨੂੰ ਕੋਈ ਸਾਰ ਨਹੀਂ ਪੁਜਦੀ। ਭਾੜਾ ਪੁਟਕੇ, ਇਤਨੀ ਦੂਰ ਮੁਲਾਕਾਤਾਂ ਵਾਲੇ ਨਹੀਂ ਪੁਜ ਸਕਦੇ। ਫਿਰ ਪਤਾ ਨਹੀਂ ਅੰਗਰੇਜ਼ ਨੇ ਕਦ ਤਕ ਉਨ੍ਹਾਂ ਨੂੰ ਨਜ਼ਰਬੰਦ ਰਖਣਾ ਹੈ। ਰਿਹਾ ਕਰਨਾ ਹੈ ਜਾਂ ਅੰਦਰੇ ਰੋਲ ਰੋਲ ਮਾਰਨਾ ਹੈ। ਉਨ੍ਹਾਂ ਵਿਚੋਂ ਕਈ ਜੇਲ੍ਹਾਂ ਦੇ ਜ਼ੁਲਮਾਂ ਤੋਂ ਤੰਗ ਆ ਕੇ, ਕਈ ਕਈ ਮਹੀਨਿਆਂ ਤੋਂ ਭੁਖ ਹੜਤਾਲਾਂ ਉਤੇ ਹਨ। ਉਨ੍ਹਾਂ ਦੀ ਕੌਣ ਸਾਰ ਲਵੇ। ਅੰਤ ਵਿਚ ਆਪ ਨੇ 'ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ' ਦੀ ਸਥਾਪਤੀ ਦਾ ਸੁਝਾਅ ਦਿਤਾ ਜਿਸ ਦੇ ਉਦੇਸ਼ ਹੇਠ ਲਿਖੇ ਅਨੁਸਾਰ ਉਲੀਕੇ ਗਏ :

1. ਜੇਲ੍ਹ ਵਿਚ ਰੁਲ ਰਹੇ ਦੇਸ਼ ਭਗਤਾਂ ਦੀ ਰਿਹਾਈ ਲਈ ਜਤਨ ਕਰਨੇ।

2. ਦੂਰ ਦੁਰੇਡੀਆਂ ਜੇਲ੍ਹਾਂ ਵਿਚ ਕੈਦ ਦੇਸ਼ ਭਗਤਾਂ ਨਾਲ ਮੁਲਾਕਾਤਾਂ ਕਰ ਕੇ ਪਰਵਾਰ ਦੇ ਸੁਖ ਸੁਨੇਹੇ ਦੇਣੇ ਤੇ ਲੈਣੇ।

3. ਦੇਸ਼ ਭਗਤਾਂ ਦੇ ਪਰਵਾਰ ਦੀ ਆਰਥਕ ਸਹਾਇਤਾ ਕਰਨੀ।

ਉਸੇ ਵੇਲੇ,ਇਕ ਮਤੇ ਰਾਹੀਂ, ਸਿੱਖ ਲੀਗ ਨੇ ਬਾਬਾ ਜੀ ਦੇ ਸੁਝਾਉ ਨੂੰ ਪਰਵਾਨਗੀ ਦੇ ਦਿਤੀ ਤੇ 'ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ' ਨਾਂ ਦੀ ਇਕ ਸੁਤੰਤਰ ਸੰਸਥਾ ਕਾਇਮ ਹੋ ਗਈ। ਵਧੇਰੇ ਕਰ ਕੇ, ਰਿਹਾ ਹੋ ਕੇ ਆਉਣ ਵਾਲੇ ਗਦਰੀ ਦੇਸ਼ ਭਗਤ ਉਸਦੇ ਮੈਂਬਰ ਬਣੇ। ਪਿੰਡ ਪਿੰਡ ਫਿਰ ਕੇ ਉਗਰਾਹੀਆਂ ਸ਼ੁਰੂ ਹੋ ਗਈਆਂ। ਪਰਦੇਸਾਂ ਵਿਚੋਂ ਵੀ ਬੇਅੰਤ ਮਾਇਆ ਇਕੱਠੀ ਹੋ ਕੇ ਆਉਣ ਲੱਗ ਪਈ। ਸਿਹਤ ਠੀਕ ਨਾ ਹੁੰਦਿਆਂ ਹੋਇਆਂ ਵੀ ਆਪ ਨੇ ਉਗਰਾਹੀ ਕਰਦਿਆਂ ਹੋਇਆਂ ਸਾਰੇ ਭਾਰਤ ਦਾ ਦੌਰਾ ਕੀਤਾ ਅਤੇ ਥਾਂ ਥਾਂ ਜੇਲ੍ਹਾਂ ਵਿਚ ਪੁੱਜ ਕੇ ਦੇਸ਼ ਭਗਤਾਂ ਨਾਲ ਮੁਲਾਤਾਤਾਂ ਕੀਤੀਆਂ। ਵਾਪਸ ਆ ਕੇ ਪਿੰਡ ਪਿੰਡ ਫਿਰ ਕੇ ਦੇਸ਼ ਭਗਤਾਂ ਦੇ ਪਰਵਾਰਾਂ ਨੂੰ ਲਿਆਂਦੇ ਸੁਖ ਸੁਨੇਹੇ ਪੁਚਾਏ ਤੇ ਕਮੇਟੀ ਦੇ ਉਗਰਾਹੇ ਹੋਏ ਫੰਡ ਵਿਚੋਂ ਲੋੜੀਂਦੀ ਸਹਾਇਤਾ ਦਿਤੀ।

ਆਪ ਦੇਸ਼ ਭਗਤਾਂ ਨਾਲ ਮੁਲਾਕਾਤਾਂ ਕਰ ਕੇ ਅਜੇ ਵਾਪਸ ਆਏ ਹੀ ਸਨ ਕਿ 'ਗੁਰੂ ਕੇ ਬਾਗ' ਦਾ ਮੋਰਚਾ ਗਰਮ ਹੋ ਗਿਆ। ਸਰਕਾਰ ਬਾਗ ਦੇ ਮਹੰਤ ਦਾ ਪੱਖ ਪੂਰਦੀ ਹੋਈ ਸਿੱਖਾਂ ਨਾਲ ਸਿੱਧੀ ਟਕਰ ਲੈ ਰਹੀ ਸੀ ਤੇ ਸਿੱਖਾਂ ਦੇ ਸ਼ਾਂਤਮਈ ਜਲੂਸਾਂ ਉਤੇ ਜ਼ੁਲਮੀ ਪੁਲਸ ਲਾਠੀਆਂ ਛੱਲੀ-ਕੁਟ ਕਰ ਰਹੀਆਂ ਸਨ। ਬਾਬਾ ਜੀ ਪਾਸੋਂ ਇਹ ਜ਼ੁਲਮ ਜਰਿਆ ਨਾ ਗਿਆ ਤੇ ਆਪ

ਸਿਹਤ ਦੀ ਕਮਜ਼ੋਰੀ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਇਲਾਕੇ ਵਿਚੋਂ ਸੌ ਸਿੰਘਾਂ ਦਾ ਜਥਾ ਲੈ ਕੇ ਅੰਮ੍ਰਿਤਸਰ ਪੁੱਜ ਗਏ। ਗੁਰਦੁਆਰਾ ਕਮੇਟੀ ਦੇ ਦਫ਼ਤਰ ਦੇ ਸਾਹਮਣੇ ਭੁੰਞੇ ਹੀ ਜਾ ਡੇਰੇ ਲਾਏ। ਪੌੜੀਆਂ ਚੜ੍ਹ ਕੇ ਦਫਤਰ ਵਿਚ ਪੁਜਣ ਦੀ ਹਿੰਮਤ ਨਹੀਂ ਸੀ। ਸੰਦੇਸ਼ ਭੇਜ ਕੇ ਜਥੇਦਾਰ ਤੇਜਾ ਸਿੰਘ ਸਮੁੰਦਰੀ ਨੂੰ ਹੇਠਾਂ ਹੀ ਬੁਲਾ ਲਿਆ ਤੇ ਆਪਣੇ ਜਥੇ ਲਈ ਮੋਰਚੇ ਵਿਚ ਜਾਣ ਦੀ ਆਗਿਆ ਮੰਗੀ। ਸਮੁੰਦਰੀ ਨੇ ਜਥਾ ਭੇਜਣਾ ਤਾਂ ਮੰਨ ਲਿਆ ਪਰ ਬਾਬਾ ਜੀ ਨੂੰ ਕਮਜ਼ੋਰ ਸਿਹਤ ਦੇ ਕਾਰਨ ਜਥੇ ਨਾਲ ਜਾਣ ਦੀ ਆਗਿਆ ਨਾ ਦਿਤੀ।

ਬਾਬਾ ਜੀ ਦੀ ਦੇਸ਼ ਭਗਤੀ ਅਤੇ ਨਾਮ ਸਿਮਰਨ ਦੀ ਸੋਭਾ ਨੇ ਪੰਥ ਵਿਚ ਆਪ ਦਾ ਸਤਕਾਰ ਬਹੁਤ ਵਧਾ ਦਿਤਾ। ਦਰਬਾਰ ਸਾਹਿਬ ਤਰਨ ਤਾਰਨ ਦੇ ਸਰੋਵਰ ਦੀ ਕਾਰ ਸੇਵਾ ਅਰੰਭ ਕਰਨ ਸਮੇਂ ਆਪ ਨੂੰ ਪੰਜਾਂ ਪਿਆਰਿਆਂ ਵਿਚ ਚੁਣਿਆ ਗਿਆ ਅਤੇ ਕਹੀ ਦਾ ਪਹਿਲਾ ਟੱਪ ਆਪ ਦੇ ਹੱਥੀਂ ਲਵਾਇਆ ਗਿਆ। 14 ਅਕਤੂਬਰ 1932 ਨੂੰ ਗੁਰਦੁਆਰਾ ਪੰਜਾ ਸਾਹਿਬ ਦਾ ਇਮਾਰਤੀ ਨੀਂਹ ਪੱਥਰ ਰਖਣ ਸਮੇਂ ਭੀ ਆਪ ਪੰਜਾਂ ਪਿਆਰਿਆਂ ਵਿਚ ਸਨ। ਆਪਦੇ ਉੱਚੇ ਤੇ ਸੁੱਚੇ ਜੀਵਨ ਨੂੰ ਮੁਖ ਰਖਦਿਆਂ ਹੋਇਆਂ ਪੰਥ ਨੇ ਆਪ ਨੂੰ ਅਕਤੂਬਰ 1934 ਵਿਚ ਅਕਾਲ ਤਖਤ ਦਾ ਜਥੇਦਾਰ ਚੁਣ ਲਿਆ। ਇਸ ਸਮੇਂ ਆਪ ਆਪਣੇ ਪਿੰਡ ਨਜ਼ਰ ਬੰਦ ਸਨ।

ਇਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਕਿਰਤੀ ਕਿਸਾਨ ਲਹਿਰ ਪੂਰੇ ਜ਼ੋਰਾਂ ਉਤੇ ਸੀ ਤੇ ਸਰਕਾਰ ਨੂੰ ਆਪਦਾ ਇਸ ਪਾਸੇ ਵੱਲ ਝੁਕਾਅ ਚੰਗਾ ਨਹੀਂ ਸੀ ਲਗਦਾ। ਬਾਬਾ ਜੀ ਨੇ ਪੰਥ ਵਲੋਂ ਦਿਤਾ ਗਿਆ ਇਹ ਸਨਮਾਨ ਪਰਵਾਨ ਕਰ ਲਿਆ ਪਰੰਤੂ 24 ਦਸੰਬਰ 1934 ਨੂੰ ਆਪ ਦੀ ਗੈਰ ਹਾਜ਼ਰੀ ਵਿਚ ਇਕ ਸਰਕਾਰੀ ਅਫਸਰ ਪੰਜਾਬ ਦੇ ਰੀਫਾਰਮਰ ਕਮਿਸ਼ਨਰ ਖਾਂ ਬਹਾਦਰ ਨਵਾਬ ਮੁਜ਼ਫਰ ਖਾਂ ਨੂੰ ਅਕਾਲ ਤਖਤ ਤੋਂ ਦਿਤੇ ਗਏ ਸਰੋਪੇ ਦੀ ਖਬਰ ਪੜ੍ਹ ਕੇ ਆਪ ਦੀ ਕੌਮੀ ਅਣਖ ਨੇ ਹਲੂਣਾ ਖਾਧਾ ਤੇ ਆਪ ਨੇ ਉਸੇ ਵੇਲੇ ਅਸਤੀਫਾ ਦੇ ਦਿਤਾ। ਇਸ ਸਮੇਂ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨ ਨੂੰ ਲਿਖਿਆ ਗਿਆ ਪੱਤਰ ਆਪ ਦੀ ਸੁਤੰਤਰ ਸ਼ਖਸੀਅਤ ਉਤੇ ਚਾਨਣ ਪਾਉਂਦਾ ਹੈ, ਜੋ ਇਉਂ ਹੈ :

ਦਾਸ ਨੇ 24 ਦਸੰਬਰ ਨੂੰ ਅਕਾਲ ਤਖਤ ਦੀ ਹਜ਼ੂਰੀ ਵਿਚ ਹੋਈ ਕਾਰਵਾਈ ਦਾ ਜ਼ਿਕਰ ਪੜ੍ਹਿਆ ਹੈ ਜਿਸ ਵਿਚ ਇਕ ਸਰਕਾਰੀ ਅਫਸਰ ਦੀ ਉਪਮਾ ਕੀਤੀ ਗਈ ਹੈ ਅਤੇ ਉਸ ਨੂੰ ਅਕਾਲ ਤਖਤ ਸਾਹਿਬ ਜੀ ਵਲੋਂ ਸਿਰੋਪਾ ਦਿਤਾ ਗਿਆ ਹੈ। ਸਰਕਾਰੀ ਅਫਸਰ ਨੇ ਜੋ ਖੁਲ੍ਹੇ ਦੀਵਾਨ ਵਿਚ ਜਵਾਬ ਦਿਤਾ ਹੈ, ਉਹ ਵੀ ਪੜ੍ਹਿਆ ਹੈ। ਆਸ ਹੈ ਕਿ ਆਪ ਨੇ ਵੀ ਉਹ ਅੱਖਰ ਪੜ੍ਹੇ ਹੋਣਗੇ ਕਿਉਂਕਿ ਦਾਸ ਨੂੰ ਤਾਂ ਉਹ ਦੁਹਰਾਉਂਦਿਆਂ ਭੀ ਲੱਜਿਆ ਆਉਂਦੀ ਹੈ। ਦਾਸ ਦੇ ਵਿਚਾਰ ਵਿਚ ਏਸ ਕਾਰਵਾਈ ਰਾਹੀਂ ਅਕਾਲੀ ਲਹਿਰ ਦੀਆਂ ਸ਼ਾਨਦਾਰ ਕੁਰਬਾਨੀਆਂ ਉਤੇ ਪਾਣੀ ਫੇਰਿਆ ਗਿਆ ਹੈ ਅਤੇ ਸਿੱਖ ਇਤਿਹਾਸ ਉਤੇ ਇਕ ਕਾਲਾ ਧੱਬਾ ਲਾਇਆ ਗਿਆ ਹੈ। ਇਹ ਕਾਰਵਾਈ ਦਾਸ ਨੂੰ ਖਬਰ ਕੀਤੇ ਬਗੈਰ ਹੀ ਕੀਤੀ ਗਈ ਹੈ। ਦਾਸ ਦੀ ਜ਼ਮੀਰ ਏਸ ਨੂੰ ਸਹਾਰ ਨਹੀਂ ਸਕਦੀ ਕਿਉਂਕਿ ਏਸ ਦੁਆਰਾ ਸ੍ਰੀ ਹਰਗੋਬਿੰਦ ਸਾਹਿਬ ਜੀ ਦੇ ਅਸਥਾਪਨ ਕੀਤੇ ਹੋਏ ਪਵਿਤਰ ਅਸਥਾਨ ਸ੍ਰੀ ਤਖਤ ਸਾਹਿਬ ਜੀ ਅਤੇ ਗੁਰੂ ਪੰਥ ਦੀ ਬੇਅਦਬੀ ਕੀਤੀ ਗਈ ਹੈ। ਏਸ ਲਈ ਬੇਨਤੀ ਹੈ ਕਿ ਜਾਂ ਤਾਂ ਏਸ ਕਾਰਵਾਈ ਦਾ ਜ਼ਿਮੇਂਵਾਰ ਸਜਣ ਸ੍ਰੀ ਅਕਾਲ ਤਖਤ ਸਾਹਿਬ ਦੇ ਹਜ਼ੂਰ ਖੁਲ੍ਹੇ ਦੀਵਾਨ ਵਿਚ ਮਾਫ਼ੀ ਮੰਗ ਕੇ ਇਸ ਭੁੱਲ ਦੀ ਤਲਾਫ਼ੀ ਕਰੇ ਅਤੇ ਅਗੇ ਨੂੰ ਐਸੀ ਭੁੱਲ ਨਾ ਹੋਣ

ਦਾ ਭਰੋਸਾ ਦਿਵਾਇਆ ਜਾਵੇ, ਨਹੀਂ ਤਾਂ ਦਾਸ ਦਾ ਅਸਤੀਫ਼ਾ ਪਰਵਾਨ ਕਰ ਕੇ ਦਾਸ ਨੂੰ ਇਸ ਜ਼ਿਮੇਂਵਾਰੀ ਤੋਂ ਸੁਰਖਰੂ ਕੀਤਾ ਜਾਵੇ।

1935 ਦੇ ਅੰਤ ਵਿਚ ਸਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੀਆਂ ਚੋਣਾਂ ਹੋਣੀਆਂ ਸਨ। ਪੰਥ ਦੀ ਤਾਕਤ ਸ਼ਰੋਮਣੀ ਅਕਾਲੀ ਦਲ ਅਤੇ ਸੈਂਟਰਲ ਅਕਾਲੀ ਦਲ, ਦੋ ਵਿਰੋਧੀ ਧੜਿਆਂ ਵਿਚ ਵੰਡੀ ਹੋਈ ਸੀ। ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਝਗੜਾ, ਕਿਰਪਾਨ ਉਤੇ ਲੱਗੀ ਸਾਰਕਾਰੀ ਪਾਬੰਦੀ ਆਦਿ ਸਮੱਸਿਆਵਾਂ ਪੰਥ ਹਿਤੈਸ਼ੀ ਸੱਚਵਾਨਾਂ ਦੀ ਚਿੰਤਾ ਦਾ ਕਾਰਨ ਬਣੀਆਂ ਹੋਈਆਂ ਸਨ। ਇਸ ਸਮੇਂ ਪੰਥਕ ਏਕਤਾ ਦੀ ਲੋੜ ਸੀ ਪਰੰਤੂ ਅਗੇ ਆ ਰਹੀਆਂ ਗੁਰਦੁਆਰਾ ਚੋਣਾਂ ਵਿਚ ਦੋਹਾਂ ਧੜਿਆਂ ਵਿਚ ਪਏ ਪਾੜ ਦੇ ਵਧਣ ਦਾ ਡਰ ਸੀ। ਇਸ ਸਮੇਂ ਬਾਬਾ ਵਿਸਾਖਾ ਸਿੰਘ ਦੀ ਇਕੋ ਇਕ ਨਿਰਪੱਖ ਸ਼ਖਸੀਅਤ ਪੰਥ ਦੇ ਸਾਹਮਣੇ ਸੀ ਜਿਨ੍ਹਾਂ ਉਤੇ ਦੋਵੇਂ ਧਿਰਾਂ ਆਪਣਾ ਵਿਸ਼ਵਾਸ ਕਾਇਮ ਰਖ ਸਕਦੀਆਂ ਸਨ। ਦੋਵਾਂ ਧੜਿਆਂ ਨੇ ਵਿਸ਼ੇਸ਼ ਮਤਿਆਂ ਰਾਹੀਂ ਬਾਬਾ ਜੀ ਨੂੰ ਆਪਣਾ ਸਾਲਸ ਮੰਨ ਲਿਆ। ਬਾਬਾ ਜੀ ਇਸ ਰਾਜਸੀ ਭੇੜ ਵਿਚ ਨਹੀਂ ਸਨ ਆਉਣਾ ਚਾਹੁੰਦੇ। ਉਨ੍ਹਾਂ ਨੇ ਹੇਠ ਲਿਖੇ ਕਾਰਨ ਦਸਦਿਆਂ ਹੋਇਆਂ ਆਪਣੀ ਅਸਮਰਥਾ ਪਰਗਟ ਕੀਤੀ :

1. ਮੇਰੀ ਸਿਹਤ ਇਡੇ ਵੱਡੇ ਕੰਮ ਨੂੰ ਹੱਥ ਪਾਉਣ ਦੀ ਆਗਿਆ ਨਹੀਂ ਦਿੰਦੀ।
2. ਮੇਰੇ ਆਦਰਸ਼ ਦੀ ਸੇਧ ਇਸ ਕੰਮ ਤੋਂ ਕੁਝ ਲਾਂਭੇ ਹੈ।
3. ਕਿਸੇ ਵੀਰ ਦਾ ਦਿਲ ਦੁਖਾਉਣ ਤੋਂ ਮੈਂ ਸੰਕੋਚ ਕਰਦਾ ਹਾਂ।

ਗੱਲ ਇਥੇ ਹੀ ਖਤਮ ਨਾ ਹੋਈ। ਦੋਵਾਂ ਧੜਿਆਂ ਦੇ ਮੁਖੀ ਬਾਬਾ ਜੀ ਪਾਸ ਪਿੰਡ ਪਹੁੰਚ ਗਏ ਤੇ ਉਨ੍ਹਾਂ ਨੂੰ ਪਰੇਰ ਕੇ ਅੰਮ੍ਰਿਤਸਰ ਲੈ ਆਏ। ਗੁਰੂ ਰਾਮ ਦਾਸ ਸਰਾਂ ਵਿਚ ਡੇਰਾ ਲਾ ਲਿਆ। ਆਪ ਨੇ ਦੋਹਾਂ ਧੜਿਆਂ ਦੇ ਆਗੂਆਂ ਨਾਲ ਵੱਖ ਵੱਖ, ਅਤੇ ਆਹਮੋ ਸਾਹਮਣੇ ਬਿਠਾ ਕੇ ਵਿਚਾਰ ਵਟਾਂਦਰਾ ਕੀਤਾ ਅਤੇ ਬਾਬਾ ਸੋਹਣ ਸਿੰਘ ਭਕਨਾ ਦੀ ਸਹਾਇਤਾ ਨਾਲ ਪੱਖਪਾਤ ਤੋਂ ਨਿਰਲੇਪ ਰਹਿਣ ਵਾਲੇ ਸਾਂਝੇ ਆਦਮੀਆਂ ਦੀ ਸੂਚੀ ਤਿਆਰ ਕਰ ਲਈ। ਆਪ ਦੇ ਫੈਸਲਿਆਂ ਉਤੇ ਦੋਵਾਂ ਧਿਰਾਂ ਨੇ ਫੁਲ ਚੜ੍ਹਾਏ ਅਤੇ ਸੰਤੁਸ਼ਟਤਾ ਪਰਗਟ ਕੀਤੀ।

ਬਾਬਾ ਜੀ ਦਾ ਕਿਰਤੀ ਕਿਸਾਨ ਲਹਿਰ ਵਲ ਝੁਕਾਅ ਵੇਖ ਕੇ ਸਰਕਾਰ ਨੇ 1931 ਵਿਚ ਆਪ ਨੂੰ ਇਕ ਸਾਲ ਲਈ ਅੰਮ੍ਰਿਤਸਰ ਵਿਚ ਜੂਹ-ਬੰਦ ਕਰ ਦਿਤਾ। ਇਨ੍ਹਾਂ ਦਿਨਾਂ ਵਿਚ ਆਪਦਾ ਨਿਵਾਸ ਗੁਰੂ ਰਾਮ ਦਾਸ ਸਰਾਂ ਵਿਚ ਸੀ। ਆਪ ਨੇਮ ਨਾਲ ਅੰਮ੍ਰਿਤ ਵੇਲੇ ਉਠਦੇ ਤੇ ਇਸ਼ਨਾਨ ਪਾਣੀ ਤੋਂ ਵਿਹਲੇ ਹੋ ਕੇ ਪ੍ਰਭੂ ਭਗਤੀ ਵਿਚ ਲੀਨ ਹੋ ਜਾਂਦੇ। ਬਾਰਾਂ ਵਜੇ ਆਪਦੀ ਸਮਾਧੀ ਖੁਲ੍ਹਦੀ। ਆਪ ਪਰਸ਼ਾਦ ਛਕ ਕੇ ਕੁਝ ਸਮਾਂ ਅਰਾਮ ਕਰਦੇ ਤੇ ਫਿਰ ਮਿਲਣ ਵਾਲਿਆਂ ਦੀ ਭੀੜ ਲਗ ਜਾਂਦੀ। ਜੋ ਵੀ ਆਪ ਦੇ ਸੰਪਰਕ ਵਿਚ ਆਉਂਦਾ, ਆਪ ਈਸ਼ਵਰ ਭਗਤੀ ਅਤੇ ਦੇਸ਼ ਭਗਤੀ ਦਾ ਉਪਦੇਸ਼ ਦਿੰਦੇ ਤੇ ਮਨੁੱਖੀ ਹਿਰਦਿਆਂ ਵਿਚ ਗੁਲਾਮੀ ਦੇ ਜੀਵਨ ਤੋਂ ਘਿਰਣਾ ਪੈਦਾ ਕਰਨ ਦਾ ਜਤਨ ਕਰਦੇ।

ਅੰਮ੍ਰਿਤਸਰ ਦੀ ਨਜ਼ਰਬੰਦੀ ਦੀ ਮਿਆਦ ਖਤਮ ਹੁੰਦਿਆਂ ਹੀ ਆਪ ਨੂੰ ਦੋ ਸਾਲ ਲਈ ਪਿੰਡ ਜੂਹ-ਬੰਦ ਕਰ ਦਿਤਾ ਗਿਆ। ਪਿੰਡ ਆ ਕੇ ਆਪ ਨੇ ਬਾਹਰ ਕੁਟੀਆ ਵਿਚ ਡੇਰਾ ਲਾ ਲਿਆ ਤੇ

ਪਹਿਲਾਂ ਵਾਂਗ ਹੀ ਨਿਤ ਦਾ ਪਰੋਗਰਾਮ ਸ਼ੁਰੂ ਹੋ ਗਿਆ। ਦੁਪਹਿਰ ਤਕ ਭਜਨ ਸਿਮਰਨ ਦਾ ਨੇਮ ਚਲਦਾ ਅਤੇ ਉਸ ਤੋਂ ਪਿਛੋਂ ਸੰਗਤ ਦੀ ਆਵਾਜਾਈ ਅਰੰਭ ਹੋ ਜਾਂਦੀ। ਇਸ ਸਮੇਂ ਵਿਚ ਆਪ ਨੇ ਪਿੰਡ ਵਾਸੀਆਂ ਨੂੰ ਅਪੀਲ ਕੀਤੀ ਕਿ ਜਿਥੋਂ ਤਕ ਹੋ ਸਕੇ ਉਹ ਆਪਣੇ ਝਗੜੇ ਆਪ ਨਜਿੱਠਣ ਅਤੇ ਸਰਕਾਰੀ ਕਚਹਿਰੀਆਂ ਤਕ ਨਾ ਪਹੁੰਚਣ। ਆਪ ਦੀ ਪਰੇਰਨਾ ਦਾ ਸਦਕਾ ਇਸ ਦੋ ਸਾਲ ਦੇ ਸਮੇਂ ਵਿਚ ਪਿੰਡ ਦਦੇਹਰ ਤੋਂ ਕੋਈ ਮੁਕੱਦਮਾ ਵੀ ਕਚਹਿਰੀ ਨਾ ਗਿਆ।

ਬੇਸ਼ਕ ਆਪ ਪਿੰਡ ਤੋਂ ਬਾਹਰ ਬੈਠੇ ਹੋਏ ਅਟੰਕਮਈ ਜੀਵਨ ਬਤੀਤ ਕਰ ਰਹੇ ਸਨ ਪਰੰਤੂ ਫਿਰ ਵੀ ਸਰਕਾਰੀ ਸੂਹੀਏ ਆਪ ਦਾ ਖਹਿੜਾ ਨਹੀਂ ਸਨ ਛਡਦੇ। ਆਪ ਨੂੰ ਮਿਲਣ ਆਉਣ ਵਾਲੇ ਸੱਜਣਾਂ ਬਾਰੇ ਪੁਛ ਪੜਤਾਲ ਹੁੰਦੀ ਰਹਿੰਦੀ ਤੇ ਇਸ ਸਮੇਂ ਦੇ ਦੌਰਾਨ ਦੋ ਵੇਰ ਆਪ ਦੀ ਕੁਟੀਆ ਦੀ ਤਲਾਸ਼ੀ ਵੀ ਹੋਈ। ਆਪ ਦੀ ਸੁਤੰਤਰ ਵਿਚਾਰਧਾਰਾ ਦੇ ਕਾਰਨ ਸਾਰੇ ਮਹਿਕਮਿਆਂ ਦੇ ਕਰਮਚਾਰੀ ਆਪ ਨਾਲ ਕੈੜ ਰੱਖਦੇ ਸਨ ਅਤੇ ਕੋਈ ਨਾ ਕੋਈ ਬਹਾਨਾ ਲਭ ਕੇ ਆਪ ਨੂੰ ਜਾਂ ਆਪ ਦੇ ਸਮੁਚੇ ਨਗਰ ਨੂੰ ਨੁਕਸਾਨ ਪੁਚਾਉਣ ਦੀਆਂ ਸਕੀਮਾਂ ਘੜਦੇ ਰਹਿੰਦੇ ਸਨ। ਇਕ ਵੇਰ ਨਹਿਰ ਦੇ ਮਹਿਕਮੇ ਨੇ ਸਾਰੇ ਪਿੰਡ ਦਾ ਪਾਣੀ ਘਟਾ ਦਿਤਾ। ਮੋਘਿਆਂ ਵਿਚ ਬਹੁਤ ਥੋੜ੍ਹਾ ਥੋੜ੍ਹਾ ਪਾਣੀ ਚੜ੍ਹਨ ਲੱਗਾ। ਫਸਲਾਂ ਔੜ ਦੇ ਕਾਰਨ ਸੁੱਕ ਗਈਆਂ। ਪਿੰਡ ਵਾਲਿਆਂ ਨੇ ਕਈ ਅਰਜ਼ੀਆਂ ਪੱਤਰ ਦਿੱਤੇ ਪਰ ਕੋਈ ਅਸਰ ਨਾ ਹੋਇਆ। ਬਾਬਾ ਜੀ ਨੇ ਆਪਣੇ ਨਗਰ ਵਾਸੀਆਂ ਨੂੰ ਸੁਝਾਅ ਦਿਤਾ ਕਿ ਉਹ ਆਪਣੇ ਪਿੰਡ ਦੇ ਮੋਘੇ ਬਿਲਕੁਲ ਬੰਦ ਕਰ ਦੇਣ ਅਤੇ ਇਕ ਚੂਲੀ ਪਾਣੀ ਵੀ ਆਪਣੀਆਂ ਪੈਲੀਆਂ ਵਿਚ ਨਾ ਆਉਣ ਦੇਣ! ਸਾਰੇ ਪਿੰਡ ਨੇ ਨਹਿਰ ਦੇ ਪਾਣੀ ਦਾ ਬਾਈਕਾਟ ਕਰ ਦਿਤਾ ਅਤੇ ਇਕ ਦੂਜੇ ਦੀ ਸਹਾਇਤਾ ਨਾਲ ਖੂਹ ਜੋਅ ਕੇ ਆਪਣੀਆਂ ਲੋੜਾਂ ਪੂਰੀਆਂ ਕਰਨ ਲੱਗ ਪਏ। ਅਖਬਾਰਾਂ ਵਿਚ ਚਰਚਾ ਸ਼ੁਰੂ ਹੋ ਗਈ। ਨੌਕਰਸ਼ਾਹੀ ਦੀਆਂ ਅੱਖਾਂ ਖੁਲ੍ਹੀਆਂ ਤੇ ਮੁੜ ਨਹਿਰ ਦੇ ਕਰਮਚਾਰੀਆਂ ਨੇ ਆਪ ਤਰਲੇ ਕਰ ਕੇ ਮੋਘੇ ਖੁਲ੍ਹਵਾਏ!

ਜੂਹ-ਬੰਦੀ ਦੇ ਦਿਨਾਂ ਵਿਚ ਆਪ ਦਾ ਬਾਹਰ ਆਉਣਾ ਜਾਣਾ ਬੰਦ ਸੀ। 'ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ' ਦੇ ਕੰਮ ਨੂੰ ਬੜੀ ਠੇਸ ਪੁੱਜੀ। ਆਪ ਦੇ ਪੁਰਾਣੇ ਸਾਥੀ ਸਰਦਾਰ ਜਵਾਲਾ ਸਿੰਘ ਰਿਹਾ ਹੋ ਕੇ ਆ ਚੁਕੇ ਸਨ। ਉਨ੍ਹਾਂ ਨੇ ਇਸ ਕੰਮ ਨੂੰ ਸੰਭਾਲ ਲਿਆ ਤੇ 'ਕਿਰਤੀ ਕਿਸਾਨ ਲਹਿਰ' ਦੇ ਨਾਲ ਨਾਲ ਇਸ ਕਮੇਟੀ ਦਾ ਫੰਡ ਵੀ ਉਗਰਾਹੁੰਦਾ ਰਿਹਾ।

ਸਤੰਬਰ 1939 ਵਿਚ, ਹਿਟਲਰ ਦੇ ਪੋਲੈਂਡ ਉਤੇ ਹੱਲਾ ਬੋਲਣ ਨਾਲ ਦੂਜਾ ਸੰਸਾਰ ਯੁੱਧ ਸ਼ੁਰੂ ਹੋ ਗਿਆ। ਅੰਗਰੇਜ਼ ਸਰਕਾਰ ਨੂੰ ਫਿਰ ਪੈਸਿਆਂ ਦੀ ਅਤੇ ਫੌਜੀ ਭਰਤੀ ਦੀ ਲੋੜ ਸੀ। ਪੰਜਾਬੀਆਂ ਨੇ ਪਿਛਲੀ ਵੱਡੀ ਲੜਾਈ ਵਿਚ ਅੰਗਰੇਜ਼ਾਂ ਦੀ ਸਹਾਇਤਾ ਕਰ ਕੇ ਵੇਖ ਲਿਆ ਸੀ। ਲੜਾਈ ਦੇ ਦਿਨਾਂ ਵਿਚ ਕੀਤੇ ਗਏ ਇਕਰਾਰ ਲੜਾਈ ਖਤਮ ਹੁੰਦਿਆਂ ਹੀ ਸਰਕਾਰ ਨੂੰ ਭੁੱਲ ਗਏ ਸਨ ਤੇ ਪੰਜਾਬੀਆਂ ਨੂੰ ਉਸ ਸੇਵਾ ਦਾ ਫਲ ਜਲ੍ਹਿਆਂਵਾਲਾ ਹੱਤਿਆ ਕਾਂਡ ਮਿਲਿਆ ਸੀ। ਇਸ ਵੇਰ ਕਾਂਗਰਸ ਵੀ ਅੰਗਰੇਜ਼ ਦੀ ਮਦਦ ਕਰਨ ਦੇ ਰੌਂਅ ਵਿਚ ਨਹੀਂ ਸੀ। ਲੜਾਈ ਸ਼ੁਰੂ ਹੁੰਦਿਆਂ ਹੀ ਸਰਕਾਰ ਨੇ ਇਨਕਲਾਬੀ ਆਗੂ ਚੁਣ ਚੁਣ ਕੇ ਜੇਲ੍ਹਾਂ ਵਿਚ ਡਕ ਦਿੱਤੇ।

26 ਜੂਨ 1940 ਨੂੰ ਅੰਮ੍ਰਿਤਸਰ ਵਿਚ ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ ਦੀ ਮੀਟਿੰਗ ਸੀ। ਉਥੋਂ ਵਿਹਲੇ ਹੋ ਕੇ ਆਪ ਉਸੇ ਸ਼ਾਮ ਪਿੰਡ ਪੁੱਜੇ। ਅੱਧੀ ਰਾਤ, ਇਕ ਥਾਣੇਦਾਰ ਅਤੇ ਕੁਝ ਸਿਪਾਹੀ ਆਪ ਦੇ ਡੇਰੇ ਪੁੱਜ ਗਏ। ਬਾਬਾ ਜੀ ਉਠ ਬੈਠੇ। ਥਾਣੇਦਾਰ ਦੇ ਮੂੰਹੋਂ ਗਰਿਫਤਾਰੀ ਦੇ ਵਰੰਟਾਂ

ਬਾਰੇ ਸੁਣ ਕੇ ਆਪ ਮੁਸਕਰਾ ਪਏ ਤੇ ਕਹਿਣ ਲੱਗੇ, "ਬੜੀ ਖੁਸ਼ੀ ਦੀ ਗੱਲ ਹੈ ਜੋ ਦੇਸ਼ ਦੀ ਸੇਵਾ ਵਿਚ ਹੋਰ ਹਿੱਸਾ ਪਾਉਣ ਦਾ ਮੌਕਾ ਮਿਲਿਆ ਹੈ।" ਨਗਰ ਨਿਵਾਸੀਆਂ ਨੂੰ ਵੀ ਖਬਰ ਪੁੱਜ ਗਈ। ਬਾਬਾ ਜੀ ਦੇ ਤਿਆਰ ਹੋਣ ਤਕ ਚੋਖਾ ਇਕੱਠ ਹੋ ਗਿਆ। ਆਪ ਨੇ ਨਗਰ ਨਿਵਾਸੀਆਂ ਨੂੰ ਸ਼ਾਂਤ-ਮਈ ਰਹਿਣ ਦੀ ਅਪੀਲ ਕੀਤੀ ਅਤੇ ਬੜੇ ਪਰੇਮ ਨਾਲ ਹੱਥ ਜੋੜ ਕੇ ਵਿਦਾਈ ਲੈਂਦੇ ਹੋਏ ਆਕਾਸ਼ ਗੂੰਜਵੇਂ ਨਾਹਰਿਆਂ ਨਾਲ ਪੁਲਸ ਮੋਟਰ ਵਿਚ ਸਵਾਰ ਹੋ ਗਏ। ਅੰਮ੍ਰਿਤਸਰ ਲਿਜਾ ਕੇ ਆਪ ਨੂੰ ਰੇਲ ਰਾਹੀਂ, ਡੇਹਰਾ ਗਾਜ਼ੀ ਖਾਂ ਦੇ ਰਾਹ ਰਾਜਨਪੁਰ ਜੇਲ੍ਹ ਵਿਚ ਪੁਚਾ ਦਿਤਾ ਗਿਆ। ਕੁਝ ਸਮਾਂ ਇਥੇ ਬਤੀਤ ਹੋਣ ਤੋਂ ਪਿਛੋਂ ਆਪ ਨੂੰ ਦਿਉਲਾਲੀ ਕੈਂਪ ਜੇਲ੍ਹ ਵਿਚ ਭੇਜ ਦਿਤਾ ਗਿਆ।

ਜੰਗ ਦੇ ਦਿਨਾਂ ਵਿਚ ਦਿਉਲਾਲੀ ਕੈਂਪ ਜੇਲ੍ਹ ਵਿਸ਼ੇਸ਼ ਰੂਪ ਵਿਚ ਰਾਜਸੀ ਕੈਦੀਆਂ ਲਈ ਤਿਆਰ ਕੀਤੀ ਗਈ ਸੀ। ਹਰ ਵਿਚਾਰਧਾਰਾ ਦੇ ਰਾਜਸੀ ਕੈਦੀ ਇਸ ਜੇਲ੍ਹ ਵਿਚ ਨਜ਼ਰਬੰਦ ਸਨ। ਦੇਸ਼ ਅਤੇ ਅੰਤਰਰਾਸ਼ਟਰੀ ਮਸਲਿਆਂ ਬਾਰੇ ਖੂਬ ਵਿਚਾਰ ਵਟਾਂਦਰੇ ਅਤੇ ਬਹਿਸਾਂ ਹੁੰਦੀਆਂ। ਬਾਬਾ ਜੀ ਇਕਾਂਤ ਪਸੰਦ ਜੀਉੜੇ ਸਨ। ਆਪ ਅਟੇਕ ਹੀ ਰਹਿੰਦੇ ਤੇ ਪ੍ਰਭੂ ਸਿਮਰਨ ਵਿਚ ਸਮਾਂ ਬਤੀਤ ਕਰਦੇ। ਜੇ ਕੋਈ ਸਾਥੀ ਪੁਛ ਬੈਠਦਾ ਤਾਂ ਆਪ ਅੱਗੋਂ ਹੱਸ ਕੇ ਕਹਿੰਦੇ, "ਜਦ ਕੁਰਬਾਨੀ ਦੀ ਲੋੜ ਹੋਈ ਸੱਦ ਲਿਓ, ਹੁਣ ਅਨੰਦ ਲੈਣ ਦਿਓ।"

ਜੇਲ੍ਹ ਦੇ ਘਟੀਆ ਪਰਬੰਧ ਵਿਰੁੱਧ ਦੇਸ਼ ਭਗਤਾਂ ਨੇ ਭੁੱਖ ਹੜਤਾਲ ਕਰਨ ਦਾ ਫੈਸਲਾ ਕਰ ਲਿਆ। ਬਾਬਾ ਜੀ ਨੇ ਵੀ ਭੁੱਖ ਹੜਤਾਲ ਵਿਚ ਸ਼ਾਮਲ ਹੋਣ ਦੀ ਇੱਛਾ ਪਰਗਟ ਕੀਤੀ ਪਰ ਸਾਥੀਆਂ ਨੇ ਉਨ੍ਹਾਂ ਦੀ ਬੀਮਾਰੀ ਅਤੇ ਕਮਜ਼ੋਰ ਸਿਹਤ ਨੂੰ ਮੁਖ ਰਖ ਕੇ ਅਜਿਹਾ ਕਰਨ ਤੋਂ ਵਰਜ ਦਿਤਾ। ਆਪ ਨੇ ਬਥੇਰੀ ਜ਼ਿਦ ਕੀਤੀ ਪਰ ਕੋਈ ਪੇਸ਼ ਨਾ ਗਈ।

ਪਹਿਲੇ ਦਿਨ ਆਪ ਨੇ ਰੋਟੀ ਖਾ ਲਈ। ਦੂਜੇ ਦਿਨ ਜਦ ਲੰਗਰ ਦਾ ਸੇਵਾਦਾਰ ਰੋਟੀ ਲੈ ਕੇ ਆਇਆ ਤਾਂ ਉਸ ਨੂੰ ਬੜੇ ਪਰੇਮ ਨਾਲ ਕਹਿਣ ਲੱਗੇ :

"ਗੁਰਮੁਖਾ! ਮੇਰੀ ਇਕ ਗੱਲ ਮੰਨੇਂਗਾ?"

"ਦਸੋ।"

"ਮੈਂ ਰੋਟੀ ਖਾਣੀ ਤਾਂ ਨਹੀਂ ਪਰ ਤੂੰ ਰੋਜ਼ ਲੈ ਜ਼ਰੂਰ ਆਇਆਂ ਕਰੀਂ, ਤੇ ਇਹ ਗੱਲ ਕਿਸੇ ਨੂੰ ਦਸਣੀ ਨਹੀਂ।"

ਸੇਵਾਦਾਰ ਨੂੰ ਗੱਲ ਦੀ ਸਮਝ ਤਾਂ ਨਾ ਆਈ ਪਰ ਉਹ 'ਹਾਂ' ਵਿਚ ਸਿਰ ਹਿਲਾਉਂਦਾ ਹੋਇਆ ਤੁਰ ਗਿਆ।

ਸੇਵਾਦਾਰ ਦੇ ਜਾਣ ਤੋਂ ਬਾਅਦ ਆਪ ਨੇ ਅਰਦਾਸਾ ਸੋਧਿਆ ਤੇ 'ਗੁਪਤ ਭੁੱਖ ਹੜਤਾਲ' ਰਖ ਦਿਤੀ। ਰੋਟੀ, ਨੇਮ ਨਾਲ ਲੰਗਰ ਤੋਂ ਆ ਜਾਂਦੀ। ਆਪ ਲੁਕਾ ਕੇ ਇਕ ਪੀਪੇ ਵਿਚ ਜਮ੍ਹਾਂ ਕਰ ਛਡਦੇ। ਦਿਨ ਬੀਤਦੇ ਗਏ। ਭੁੱਖ ਤੇ ਬੀਮਾਰੀ ਦੇ ਕਾਰਨ ਕਮਜ਼ੋਰੀ ਵਧਦੀ ਗਈ। ਇਕ ਦਿਨ ਆਪ ਕੋਠੜੀ ਤੋਂ ਬਾਹਰ ਨਿਕਲਦੇ ਹੋਏ ਭੁਆਟਣੀ ਖਾ ਕੇ ਡਿੱਗ ਪਏ। ਸਾਥੀਆਂ ਨੇ ਚੁਕ ਕੇ ਉਠਾਇਆ। ਬਾਬਾ ਜੀ ਦਾ ਭੇਤ ਖੁਲ੍ਹ ਗਿਆ। ਸਾਰੀ ਜੇਲ੍ਹ ਵਿਚ ਆਪ ਦੀ ਕੁਰਬਾਨੀ ਦੀ ਚਰਚਾ ਚਲ ਪਈ। ਸਰਕਾਰ ਨੇ ਦੇਸ਼ ਭਗਤਾਂ ਦੀਆਂ ਮੰਗਾਂ ਪਰਵਾਨ ਕਰ ਲਈਆਂ ਤੇ ਬਾਬਾ ਜੀ ਨੂੰ ਸਿਹਤ ਦੀ ਕਮਜ਼ੋਰੀ ਦੇ ਕਾਰਨ ਨਵੰਬਰ 1941 ਵਿਚ ਰਿਹਾ ਕਰ ਦਿਤਾ ਗਿਆ। ਪਿੰਡ ਆ ਕੇ ਦਵਾ ਦਾਰੂ ਕੀਤਾ ਤੇ ਮੁੜ 'ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ' ਦੇ ਕੰਮਾਂ ਵਿਚ ਜੁਟ ਗਏ।

ਫਰਵਰੀ 1942 ਦੀ ਗੱਲ ਹੈ। ਆਪ ਆਪਣੀ ਸਿਹਤ ਬਾਰੇ ਪੁਛ ਪੜਤਾਲ ਕਰਨ ਅਤੇ ਡਾਕਟਰੀ ਸਹਾਇਤਾ ਲੈਣ ਵਾਸਤੇ ਅੰਮ੍ਰਿਤਸਰ ਗਏ ਹੋਏ ਸਨ। ਇਕ ਦਿਨ ਆਪ ਨੇ ਗੁਰੂ ਰਾਮਦਾਸ ਸਰਾਂ ਵਿਚੋਂ ਨਿਕਲ ਕੇ ਬਾਹਰ ਕਦਮ ਰਖਿਆ ਹੀ ਸੀ ਕਿ ਸਾਹਮਣੇ ਖੜਾ ਇਕ ਪੁਲਸ ਅਫਸਰ ਨਜ਼ਰੀਂ ਪਿਆ। ਉਸ ਨੇ ਬਾਬਾ ਜੀ ਨੂੰ ਨਾਲ ਲਿਆ ਤੇ ਇਕ ਟਾਂਗੇ ਵਿਚ ਬੈਠ ਕੇ ਕੁਤਵਾਲੀ ਚਲੇ ਗਏ। ਅਗੇ ਇਲਾਕਾ ਸਰਹਾਲੀ ਦਾ ਥਾਣੇਦਾਰ ਆਪ ਦੀ ਗਰਿਫਤਾਰੀ ਦੇ ਵਰੰਟ ਲੈ ਕੇ ਬੈਠਾ ਹੋਇਆ ਸੀ। ਬਾਬਾ ਜੀ ਨੂੰ ਆਉਂਦਿਆਂ ਵੇਖ ਕੇ ਉਹ ਉਠ ਖੜਾ ਹੋਇਆ ਅਤੇ ਕਹਿਣ ਲੱਗਾ :

"ਬਾਬਾ ਜੀ, ਬੜਾ ਅਫ਼ਸੋਸ ਹੈ, ਸਰਕਾਰੀ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਮੈਨੂੰ ਤੁਹਾਨੂੰ ਗਰਿਫਤਾਰ ਕਰਨਾ ਪੈ ਰਿਹਾ ਹੈ।"

"ਅਫ਼ਸੋਸ ਕਾਹਦਾ, ਬੜੀ ਖੁਸ਼ੀ ਦੀ ਗੱਲ ਹੈ। ਦੇਸ਼ ਭਗਤਾਂ ਦਾ ਤਾਂ ਘਰ ਹੀ ਜੇਲ੍ਹ ਹੈ, ਬਾਹਰ ਇਹ ਚੰਗੇ ਨਹੀਂ ਲਗਦੇ।" ਹਸਦਿਆਂ ਹੋਇਆ ਬਾਬਾ ਜੀ ਨੇ ਕਿਹਾ।

ਬਾਬਾ ਜੀ ਗਰਿਫਤਾਰ ਹੋ ਕੇ ਮੁਲਤਾਨ ਜ਼ੇਲ੍ਹ ਵਿਚ ਚਲੇ ਗਏ। ਸਰਦੀ ਦੀ ਰੁੱਤ ਖਤਮ ਹੋ ਗਈ ਤੇ ਗਰਮੀ ਪੈਰੋ ਪੈਰ ਵਧਦੀ ਗਈ। ਆਪ ਨੂੰ ਇਥੋਂ ਦਾ ਪੌਣ ਪਾਣੀ ਰਾਸ ਨਾ ਆਇਆ। ਡਾਕਟਰ ਨੇ ਦਵਾਈ ਦਿਤੀ। ਦਵਾਈ ਠੀਕ ਨਾ ਬੈਠੀ ਤੇ ਆਪਦੀ ਹਾਲਤ ਵਧੇਰੇ ਖਰਾਬ ਹੋ ਗਈ। ਆਪ ਦੀ ਬੀਮਾਰੀ ਦੀਆਂ ਖਬਰਾਂ ਬਾਹਰ ਆਈਆਂ। ਅਖਬਾਰਾਂ ਵਿਚ ਚਰਚਾ ਸ਼ੁਰੂ ਹੋ ਗਈ। ਦੋ ਢਾਈ ਮਹੀਨੇ ਬਾਅਦ ਆਪ ਨੂੰ ਧਰਮਸਾਲਾ ਭੇਜ ਦਿਤਾ ਗਿਆ। ਇਥੇ ਪੁੱਜ ਕੇ ਮੁਲਤਾਨ ਦੀ ਗਰਮੀ ਤੋਂ ਛੁਟਕਾਰਾ ਤਾਂ ਹੋ ਗਿਆ ਪਰੰਤੂ ਬਰਸਾਤ ਸ਼ੁਰੂ ਹੋ ਜਾਣ ਕਰਕੇ ਆਪ ਦੀ ਸਿਹਤ ਵਿਚ ਕੋਈ ਵਿਸ਼ੇਸ਼ ਪਰੀਵਰਤਣ ਨਾ ਆਇਆ। ਆਪ ਦੀ ਰਿਹਾਈ ਦੀ ਮੰਗ ਦਿਨੋ ਦਿਨ ਜ਼ੋਰ ਫੜਦੀ ਗਈ। ਅੰਤ 14 ਜੁਲਾਈ 1942 ਨੂੰ ਅਚਨਚੇਤ ਹੀ ਆਪ ਨੂੰ ਜੇਲ੍ਹ ਤੋਂ ਬਾਹਰ ਕੱਢ ਦਿਤਾ ਗਿਆ। ਸਰੀਰਕ ਕਮਜ਼ੋਰੀ ਦੇ ਕਾਰਨ ਆਪ ਲਈ ਦੋ ਕਦਮ ਚਲਣਾ ਵੀ ਔਖਾ ਸੀ। ਆਪ ਨਿਢਾਲ ਜਿਹੇ ਹੋ ਕੇ ਜੇਲ੍ਹ ਦੇ ਦਰਵਾਜ਼ੇ ਸਾਹਮਣੇ ਹੀ ਲੇਟ ਗਏ। ਕਿਸੇ ਰਾਹ ਲੰਘਦੇ ਨੇ ਸਥਾਨਕ ਕਾਂਗਰਸ ਦੇ ਦਫਤਰ ਜਾ ਖਬਰ ਕੀਤੀ। ਸ੍ਰੀ ਮਤੀ ਸਰਲਾ ਦੇਵੀ ਅਤੇ ਉਨ੍ਹਾਂ ਦੇ ਪਤੀ ਨੇ ਆਪ ਨੂੰ ਅੰਮ੍ਰਿਤਸਰ ਭਿਜਵਾਉਣ ਦਾ ਪਰਬੰਧ ਕੀਤਾ। ਇਸ ਜੇਲ੍ਹ ਯਾਤਰਾ ਨੇ ਆਪਦੀ ਸਿਹਤ ਉਤੇ ਬਹੁਤ ਬੁਰਾ ਅਸਰ ਪਾਇਆ।

ਲੜਾਈ ਖਤਮ ਹੋ ਗਈ। ਲਗਪਗ ਸਾਰੇ ਰਾਜਸੀ ਕੈਦੀ ਛੱਡ ਦਿਤੇ ਗਏ। ਦੇਸ਼ ਦੇ ਰਾਜਸੀ ਹਲਕਿਆਂ ਵਿਚ ਮੁੜ ਆਜ਼ਾਦੀ ਦੀਆਂ ਗੱਲਾਂ ਤੁਰ ਪਈਆਂ। ਮੁਸਲਮ ਲੀਗ ਦੀ ਪਾਕਿਸਤਾਨ ਦੀ ਮੰਗ ਦਿਨੋ ਦਿਨ ਜ਼ੋਰ ਫੜਦੀ ਗਈ। ਫਿਰਕੂ ਫਸਾਦ ਸ਼ੁਰੂ ਹੋ ਗਏ। ਸਰਹੱਦੀ ਇਲਾਕੇ ਅਤੇ ਰਾਵਲ ਪਿੰਡੀ ਵਿਚ ਫਿਰਕੂ ਫਸਾਦਾਂ ਦੇ ਹਾਲ ਪੜ੍ਹ ਕੇ ਆਪ ਨੂੰ ਬਹੁਤ ਦੁਖ ਹੁੰਦਾ। ਉਸ ਦੇ ਪ੍ਰਤੀਕਰਮ ਵਜੋਂ ਪੂਰਬੀ ਪੰਜਾਬ ਦਾ ਮੁੰਡੀਰ ਭੂਤਰ ਗਿਆ। ਗੋਰਾ ਨੌਕਰਸ਼ਾਹੀ ਦੇ ਕਾਰਿੰਦੇ ਲੱਗੀ ਹੋਈ ਅੱਗ ਨੂੰ ਵਿਚੋ ਵਿਚ ਭੜਕਾਉਣ ਦਾ ਜਤਨ ਕਰਦੇ। ਬੀਮਾਰੀ ਦੀ ਹਾਲਤ ਵਿਚ ਹੀ ਆਪ ਨੇ ਪਿੰਡਾਂ ਦਾ ਦੌਰਾ ਸ਼ੁਰੂ ਕਰ ਦਿਤਾ। ਆਪ ਜਿਸ ਪਿੰਡ ਗਏ, ਦੋਹਾਂ ਧਿਰਾਂ ਵਲੋਂ ਸਿਆਣੇ ਬੰਦੇ ਇਕੱਠੇ ਕਰ ਕੇ ਅਮਨ ਕਮੇਟੀਆਂ ਕਾਇਮ ਕੀਤੀਆਂ।

ਪਾਕਿਸਤਾਨ ਬਣ ਗਿਆ। ਦਿਨਾਂ ਵਿਚ ਹੀ ਲੱਖਾਂ ਸ਼ਰਨਾਰਥੀ ਪਾਕਿਸਤਾਨ ਤੋਂ ਕਾਫਲਿਆਂ ਰਾਹੀਂ ਭਾਰਤ ਪੁੱਜ ਗਏ। ਉਨ੍ਹਾਂ ਨੂੰ ਮੁੜ ਵਸਾਉਣ ਦਾ ਕੰਮ ਭਾਰਤ ਸਰਕਾਰ ਦੀ ਵੱਡੀ ਸਿਰਦਰਦੀ

ਸੀ । ਇਨ੍ਹਾ ਦਿਨਾਂ ਵਿਚ ਆਪ ਸ਼ਰਨਾਰਥੀ ਕੈਂਪਾਂ ਵਿਚ ਜਾ ਜਾ ਕੇ ਪੱਛਮੀ ਪਾਕਿਸਤਾਨ ਤੋਂ ਉਜੜ ਪੁਜੜ ਕੇ ਆਏ ਲੋਕਾਂ ਦਾ ਦੁਖ ਵੰਡਾਉਂਦੇ ਰਹੇ ਅਤੇ ਪੰਜਾਬ, ਦਿੱਲੀ, ਉਤਰ ਪ੍ਰਦੇਸ਼ ਆਦਿ ਇਲਾਕਿਆਂ ਦਾ ਦੌਰਾ ਕਰਕੇ ਸ਼ਰਨਾਰਥੀਆਂ ਦੇ ਮੁੜ ਵਸਾਊ ਪਰਬੰਧਾਂ ਦੀ ਪੜਤਾਲ ਕਰਦੇ ਰਹੇ । ਇਸ ਸਮੇਂ ਦੇ ਦੌਰਾਨ ਆਪ ਇਕ ਦੋ ਵੇਰ ਪੰਡਤ ਜਵਾਹਰ ਲਾਲ ਨਹਿਰੂ ਨੂੰ ਵੀ ਮਿਲੇ । ਉਨ੍ਹਾਂ ਨੂੰ ਸ਼ਰਨਾਰਥੀਆ ਦੀਆਂ ਤਕਲੀਫਾਂ ਤੋਂ ਜਾਣੂ ਕਰਵਾਇਆ ਅਤੇ ਉਨ੍ਹਾਂ ਨੂੰ ਮੁੜ ਵਸਾਉਣ ਸਬੰਧੀ ਲੋੜੀਂਦੇ ਸੁਝਾਉ ਵੀ ਦਿੱਤੇ ।

ਬੀਮਾਰੀ ਦੇ ਕਾਰਨ ਆਪ ਦੀ ਸਿਹਤ ਬਹੁਤ ਕਮਜ਼ੋਰ ਹੋ ਗਈ ਸੀ । ਬਾਹਰ ਅੰਦਰ ਜਾਣ, ਅਤੇ ਵਧੇਰੇ ਤੁਰਨ ਫਿਰਨ ਤੋਂ ਡਾਕਟਰਾਂ ਨੇ ਵਰਜ ਦਿਤਾ । ਆਪ ਹੁਣ ਵਧੇਰੇ ਕਰਕੇ ਆਪਣੇ ਪਿੰਡ ਜਾਂ ਤਰਨ ਤਾਰਨ ਹੀ ਨਿਵਾਸ ਰਖਦੇ ਸਨ ਜਾਂ ਗਰਮੀ ਦੇ ਮੌਸਮ ਵਿਚ ਡਾਕਟਰੀ ਸਲਾਹ ਮੰਨਦੇ ਹੋਏ ਕੁਝ ਚਿਰ ਲਈ ਕਿਸੇ ਪਹਾੜ ਉਤੇ ਜਾ ਟਿਕਦੇ ਸਨ । ਆਪ ਦਾ ਕਮਜ਼ੋਰ ਸਰੀਰ ਕਈ ਸਾਲਾਂ ਤੋਂ ਚੜ੍ਹਦੀਆਂ ਕਲਾਂ ਵਿਚ ਵਿਚਰਦਾ ਹੋਇਆ ਪ੍ਰਭੂ ਸਿਮਰਨ ਦੇ ਆਹਰ ਵਿਚ ਲੰਮੀ ਬੀਮਾਰੀ ਦਾ ਟਾਕਰਾ ਕਰਦਾ ਆ ਰਿਹਾ ਸੀ । ਅੰਤ ਬੀਮਾਰੀ ਦਾ ਜ਼ੋਰ ਪੈ ਗਿਆ ਤੇ ਈਸ਼ਵਰ ਦੇ ਭਾਣੇ ਵਿਚ 5 ਦਸੰਬਰ 1957 ਨੂੰ ਅੰਮ੍ਰਿਤ ਵੇਲੇ ਤਰਨ ਤਾਰਨ ਵਿਖੇ ਆਪ ਦੇ ਸਵਾਸ ਪੂਰੇ ਹੋ ਗਏ । ਉਸੇ ਦਿਨ, ਆਪ ਦੀ ਮਿਰਤਕ ਦੇਹ, ਫੁੱਲਾਂ ਨਾਲ ਲੱਦੀ ਹੋਈ, ਦਦੇਹਰ ਪੁੱਜ ਗਈ ਤੇ ਹਜ਼ਾਰਾਂ ਸ਼ਰਧਾਲੂਆਂ ਦੀਆਂ ਨਜ਼ਰਾਂ ਦੇ ਸਾਹਮਣੇ ਆਪ ਦਾ ਅੰਤਮ ਸੰਸਕਾਰ ਕੀਤਾ ਗਿਆ । ਇਸ ਸਮੇਂ ਪੰਜਾਬ ਦੇ ਚੋਣਵੇਂ ਦੇਸ਼ ਭਗਤ ਆਪੋ ਆਪਣੀਆਂ ਸ਼ਰਧਾਂਜਲੀਆਂ ਭੇਟ ਕਰਨ ਪੁੱਜੇ ਹੋਏ ਸਨ ।

# ਬਾਬਾ ਹਰੀ ਸਿੰਘ ਉਸਮਾਨ

ਸੰਸਾਰ ਦੀਆਂ ਅੱਡ ਅੱਡ ਕੌਮਾਂ ਦੇ ਸੁਤੰਤਰਤਾ ਸੰਗਰਾਮ ਦੇ ਇਤਹਾਸ, ਦੇਸ਼ ਭਗਤਾਂ ਤੇ ਕੌਮੀ ਪਰਵਾਨਿਆਂ ਦੀਆਂ ਅਦੁਤੀ ਘਾਲਣਾਵਾਂ ਤੇ ਕੁਰਬਾਨੀਆਂ ਨਾਲ ਭਰਪੂਰ ਹਨ। ਆਜ਼ਾਦੀ ਦੀ ਤੜਪ ਨੇ ਅਨੇਕ ਮਰਜੀਵੜੇ ਸੂਰਬੀਰਾਂ ਨੂੰ ਕਰੜੀ ਤੋਂ ਕਰੜੀ ਪਰੀਖਿਆ ਵਿਚ ਪਾਇਆ, ਪਰ ਉਹ ਆਪਣੇ ਇੰਦੀਏ ਤੋਂ ਰਵਾਲ ਭਰ ਵੀ ਪਿਛੇ ਨਾ ਹਟੇ। ਇਸੇ ਸੁਤੰਤਰਤਾ ਘੋਲ ਦਾ ਇਕ ਹੋਰ ਘੁਲਾਟੀਆ ਬਾਬਾ ਹਰੀ ਸਿੰਘ ਉਸਮਾਨ ਹੋਇਆ ਹੈ ਜੋ ਲਗਪਗ ਚਾਲੀ ਸਾਲ ਆਪਣੀ ਜਾਨ ਤਲੀ ਉਤੇ ਰਖ ਕੇ ਪਰਦੇਸਾਂ ਵਿਚ ਟਕਰਾਂ ਮਾਰਦਾ ਰਿਹਾ।

ਹਰੀ ਸਿੰਘ ਦਾ ਜਨਮ, 20 ਅਕਤੂਬਰ 1879 ਨੂੰ, ਜ਼ਿਲ੍ਹਾ ਲੁਧਿਆਣਾ ਦੇ ਇਕ ਪੁਰਾਣੇ ਪਿੰਡ ਬਦੋਵਾਲ ਵਿਚ ਸ੍ਰ: ਗੁਰਦਿਤ ਸਿੰਘ ਗਰੇਵਾਲ ਦੇ ਘਰ ਹੋਇਆ। ਪਿਤਾ, ਰੱਬੀ ਭੈ ਮੰਨਣ ਵਾਲਾ, ਭਲਾਮਾਣਸ ਜੱਟ ਸੀ, ਜਿਸਦਾ ਬਹੁਤਾ ਸਮਾਂ ਭਜਨ ਬੰਦਗੀ ਵਿਚ ਲੰਘਦਾ ਸੀ। ਕੱਟੜ ਵੈਸ਼ਨੂੰ ਹੋਣ ਕਰ ਕੇ ਉਹ ਮਾਸ ਸ਼ਰਾਬ ਦੇ ਨੇੜੇ ਨਹੀਂ ਸੀ ਲੱਗਦਾ।

ਹਰੀ ਸਿੰਘ ਦਾ ਬਾਬਾ, ਸਰਦਾਰ ਦੀਵਾਨ ਸਿੰਘ ਹੱਡਾਂ ਪੈਰਾਂ ਦਾ ਮੋਕਲਾ, ਕਸਰਤੀ ਸਰੀਰ ਵਾਲਾ, ਛੇ ਫੁੱਟਾ ਜਵਾਨ ਸੀ, ਜੋ ਲੰਮੀ ਛਾਲ ਮਾਰਨ ਅਤੇ ਦੌੜ ਲਾਉਣ ਵਿਚ ਲਾਗੇ ਬੰਨੇ ਦੇ ਪਿੰਡਾਂ ਵਿਚ ਪਰਸਿਧ ਸੀ। ਫਿਰੋਜ਼ਪੁਰ ਤੋਂ ਲੁਧਿਆਣੇ ਜਾਣ ਵਾਲੀ ਸੜਕ ਉਤੇ, ਬਦੋਵਾਲ ਵਿਚ ਪੁਰਾਣਾ ਕਿਲ੍ਹਾ ਸੀ ਜੋ ਸ਼ਾਹੀ ਆਵਾਜਾਈ ਸਮੇਂ ਵਰਤੋਂ ਵਿਚ ਆਉਂਦਾ ਸੀ। ਇਕ ਵੇਰ ਦੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੌਰੇ ਉਤੇ ਚੜ੍ਹਿਆ ਬਦੋਵਾਲ ਵੱਲ ਲੰਘਿਆ। ਦੀਵਾਨ ਸਿੰਘ ਉਸ ਸਮੇਂ ਖੂਹ ਵਾਹ ਰਿਹਾ ਸੀ। ਸ਼ਾਹੀ ਲਸ਼ਕਰ ਆਪਣੇ ਘੋੜਿਆਂ ਨੂੰ ਪਾਣੀ ਪਿਲਾਉਣ ਵਾਸਤੇ ਖੂਹ ਵੱਲ ਹੋ ਤੁਰਿਆ। ਮਹਾਰਾਜਾ, ਦੀਵਾਨ ਸਿੰਘ ਦੀ ਡੀਲਡੌਲ ਵੇਖ ਕੇ ਅਤਿਅੰਤ ਪਰਸੰਨ ਹੋਇਆ ਅਤੇ ਉਸ ਦੇ ਨਾਂਹ ਨੁਕਰ ਕਰਦਿਆਂ ਵੀ ਉਸ ਨੂੰ ਆਪਣੀ ਫੌਜ ਵਿਚ ਭਰਤੀ ਕਰ ਲਿਆ। ਫੌਜ ਵਿਚ ਖੇਡਾਂ ਹੁੰਦੀਆਂ। ਦੀਵਾਨ ਸਿੰਘ ਵੀ ਭਾਗ ਲੈਂਦਾ ਤੇ ਇਨਾਮ ਜਿਤਦਾ ਰਿਹਾ।

ਇਕ ਦਿਨ ਸਹਿਜਸੁਭਾ ਹੀ ਮਾਝੇ ਤੇ ਮਾਲਵੇ ਦੀ ਚਰਚਾ ਚਲ ਪਈ। ਪਿੰਡ ਸੁਰਸਿੰਘ (ਲਾਹੌਰ) ਦਾ ਇਕ ਫੌਜੀ ਜਵਾਨ ਦੀਵਾਨ ਸਿੰਘ ਨੂੰ ਵੰਗਾਰ ਬੈਠਾ। ਸਾਥੀਆਂ ਨੇ ਗੱਲ ਥੱਲੇ ਨਾ ਪੈਣ ਦਿਤੀ ਤੇ ਦੋਹਾਂ ਜਵਾਨਾਂ ਦੇ ਦੌੜ ਮੁਕਾਬਲੇ ਦਾ ਫੈਸਲਾ ਹੋ ਗਿਆ। ਅਕਾਲੀ ਫੂਲਾ ਸਿੰਘ ਦੀ ਸਮਾਧ ਲਾਹੌਰ ਛਾਉਣੀ ਤੋਂ ਤਿੰਨ ਮੀਲ ਦੀ ਵਿਥ ਤੇ ਸੀ। ਫੈਸਲਾ ਇਹ ਹੋਇਆ ਕਿ ਇਹ ਦੋਵੇਂ ਜਵਾਨ ਦੌੜ ਲਾਉਣਗੇ ਅਤੇ ਸਮਾਧ ਨੂੰ ਹੱਥ ਲਾ ਕੇ ਵਾਪਸ ਮੁੜਨਗੇ। ਇਕ ਸੌ ਰੁਪਏ ਦੀ ਸ਼ਰਤ

ਲੱਗ ਗਈ। ਮਹਾਰਾਜੇ ਤਕ ਵੀ ਗੱਲ ਪਹੁੰਚ ਗਈ। ਸਮਾਂ ਨੀਯਤ ਹੋ ਗਿਆ। ਸੜਕ ਦੇ ਦੋਵੇਂ ਪਾਸੇ ਝੰਡੀਆਂ ਗੱਡ ਦਿਤੀਆਂ ਗਈਆਂ। ਥਾਂ ਥਾਂ ਰੈਫਰੀ ਨਿਯਤ ਹੋ ਗਏ। ਦੌੜ ਸ਼ੁਰੂ ਹੋ ਗਈ। ਦੋਵਾਂ ਧਿਰਾਂ ਦੇ ਹਮਾਇਤੀਆਂ ਨੇ ਹਲਾਸ਼ੇਰੀ ਦੇਣੀ ਅਰੰਭ ਦਿਤੀ। ਮੁਕਾਬਲਾ ਡਟਵਾਂ ਸੀ। ਦੀਵਾਨ ਸਿੰਘ ਜਿਤ ਗਿਆ। ਮਹਾਰਾਜੇ ਦੇ ਸਾਹਮਣੇ ਪੇਸ਼ ਹੋਇਆ। ਮਹਾਰਾਜਾ ਬੜਾ ਖੁਸ਼ ਸੀ। ਦੀਵਾਨ ਸਿੰਘ ਦੀ ਪਿੱਠ ਉਤੇ ਥਾਪੀ ਦਿੰਦਾ ਹੋਇਆ ਕਹਿਣ ਲੱਗਾ, "ਦੀਵਾਨ ਸਿੰਘਾ, ਮੰਗ ਜੋ ਮੰਗਣਾ ਈ, ਇਸ ਵੇਲੇ।"

ਦੀਵਾਨ ਸਿੰਘ ਚੁਪ ਸੀ।

ਮਹਾਰਾਜੇ ਨੇ ਆਪਣੇ ਸ਼ਬਦ ਫਿਰ ਦੁਹਰਾਏ।

ਦੀਵਾਨ ਸਿੰਘ ਫਿਰ ਵੀ ਨਾ ਬੋਲਿਆ।

ਮਹਾਰਾਜੇ ਨੇ ਤੀਸਰੀ ਵੇਰ ਫਿਰ ਪੁਛਿਆ। ਉਤਸੁਕਤਾ ਭਰੀਆਂ ਹਜ਼ਾਰਾਂ ਅੱਖਾਂ ਦੀਵਾਨ ਸਿੰਘ ਉਤੇ ਗੱਡੀਆਂ ਹੋਈਆਂ ਸਨ ਕਿ ਵੇਖੀਏ ਉਸ ਨੂੰ ਕੀ ਇਨਾਮ ਮਿਲਦਾ ਹੈ।

ਆਖਰ, ਦੀਵਾਨ ਸਿੰਘ ਨੇ ਆਪਣੀ ਚੁਪ ਮੋਹਰ ਤੋੜੀ ਤੇ ਹੌਲੀ ਜਿਹੀ ਕਹਿਣ ਲੱਗਾ, "ਮਹਾਰਾਜ, ਮੇਰਾ ਨਾਵਾਂ ਕੱਟ ਦਿਓ।"

ਜਲਸੇ ਵਿਚ ਹਾਸਾ ਪੈ ਗਿਆ ਕਿ ਪੁੱਟਿਆ ਪਹਾੜ ਤੇ ਨਿਕਲਿਆ ਚੂਹਾ। ਸਾਥੀ ਉਸ ਦੀ ਮੂਰਖਤਾ ਦਾ ਮੌਜੂ ਉਡਾਉਣ ਲੱਗ ਪਏ। ਮਹਾਰਾਜਾ ਗੰਭੀਰ ਹੋ ਕੇ ਕਹਿਣ ਲੱਗਾ:

"ਸੋਚ ਲੈ, ਇਕ ਵੇਰ ਫਿਰ।"

"ਹਾਂ ਜੀ, ਮੇਰਾ ਨਾਵਾਂ ਕੱਟ ਦਿਓ।"

ਉਸ ਦਾ ਨਾਂ ਕੱਟ ਦਿਤਾ ਗਿਆ। ਇਨਾਮ ਵਜੋਂ, ਮਹਾਰਾਜੇ ਨੇ ਉਸ ਨੂੰ ਵੀਹ ਮੱਝਾਂ ਲੈ ਦਿਤੀਆਂ ਤੇ ਕ੍ਰਿਹਾ "ਜਾਹ, ਖਾਹ ਪੀ ਅਤੇ ਕਸਰਤ ਕਰ"। ਦੀਵਾਨ ਸਿੰਘ ਵਾਪਸ ਬੱਦੋਵਾਲ ਆ ਕੇ ਖੇਤੀ ਦੇ ਕੰਮ ਵਿਚ ਲੱਗ ਪਿਆ।

ਦੀਵਾਨ ਸਿੰਘ ਦਾ ਪੋਤਰਾ ਹਰੀ ਸਿੰਘ ਵੀ ਹੱਡਾਂ ਪੈਰਾਂ ਦਾ ਨਰੋਆ ਸੀ। ਬਚਪਣ, ਪਿੰਡ ਵਿਚ ਹੀ ਸਾਥੀਆਂ ਨਾਲ ਖੇਡ ਮੱਲ ਕੇ ਬਤੀਤ ਹੁੰਦਾ ਰਿਹਾ। ਸਮਾਂ ਬਦਲ ਰਿਹਾ ਸੀ। ਕੁਝ ਸਰਕਾਰੀ ਉਦਮ ਨਾਲ ਅਤੇ ਕੁਝ ਲੋਕਾਂ ਦੇ ਜਤਨਾਂ ਨਾਲ ਪਿੰਡਾਂ ਵਿਚ ਵੀ ਟਾਵੇਂ ਟਾਵੇਂ ਸਕੂਲ ਖੁਲ੍ਹ ਗਏ। ਪਿੰਡ ਬਦੋਵਾਲ ਵਿਚ ਵੀ ਪਰਾਇਮਰੀ ਸਕੂਲ ਖੁਲ੍ਹ ਗਿਆ। ਪਿੰਡ ਵਿਚ ਮੁੰਡੇ ਪੜ੍ਹਨੇ ਪਾਉਣ ਦੀਆਂ ਗੱਲਾਂ ਤੁਰ ਪਈਆਂ। ਵੇਖੋ ਵੇਖੀ ਹਰੀ ਸਿੰਘ ਨੂੰ ਵੀ ਪੜ੍ਹਨ ਭੇਜ ਦਿਤਾ ਗਿਆ। ਇਸ ਸਮੇਂ ਉਸਦੀ ਆਯੂ ਨੌਂ ਸਾਲ ਦੀ ਸੀ। ਵੱਡੀ ਉਮਰ ਦਾ ਪੜ੍ਹਨੇ ਪੈਣ ਕਰ ਕੇ ਹਰੀ ਸਿੰਘ ਜਮਾਤ ਵਿਚ ਸਭ ਤੋਂ ਹੁਸ਼ਿਆਰ ਸੀ। ਪਰਾਇਮਰੀ ਪਾਸ ਕਰ ਕੇ ਉਸ ਨੇ ਵਜ਼ੀਫਾ ਲਿਆ ਅਤੇ ਦੋ ਸਾਲ ਮਿਸ਼ਨ ਸਕੂਲ ਲੁਧਿਆਣਾ ਵਿਚ ਵੀ ਵਿਦਿਆ ਪਰਾਪਤ ਕੀਤੀ। ਇਸ ਤਰ੍ਹਾਂ ਉਰਦੂ, ਪੰਜਾਬੀ ਅਤੇ ਕੁਝ ਅੰਗਰੇਜ਼ੀ ਸਿਖ ਲਈ। ਛੇ ਜਮਾਤਾਂ ਪਾਸ ਕਰ ਕੇ ਪੜ੍ਹਨੋਂ ਹਟ ਗਿਆ ਤੇ ਆਪਣੇ ਘਰ ਦੇ ਕੰਮ ਵਿਚ ਪਿਤਾ ਨਾਲ ਹੱਥ ਵਟਾਉਣ ਲੱਗ ਪਿਆ।

ਅਠਾਰਾਂ ਉੱਨੀ ਸਾਲ ਦਾ ਮਸ ਫੁਟ ਗਭਰੂ ਹਰੀ ਸਿੰਘ, ਅਕਤੂਬਰ 1898 ਵਿਚ ਭਾਰਤੀ ਫੌਜ ਵਿਚ ਭਰਤੀ ਹੋ ਗਿਆ, ਤੇ ਰੰਗਰੂਟੀ ਕਰਨ ਮੁਲਤਾਨ ਚਲਾ ਗਿਆ। ਉਸ ਦੀ ਯੂਨਿਟ ਡੇਰਾ

ਇਸਮਾਈਲ ਖਾਂ ਅਤੇ ਸਰਹੱਦੀ ਪਰਾਂਤ ਵਿਚ ਕਈ ਥਾਵਾਂ ਉਤੇ ਰਹੀ।

ਇਕ ਵੇਰ ਦੀ ਗੱਲ ਹੈ ਕਿ ਇਨ੍ਹਾਂ ਦੀ ਫੌਜ ਦਾ ਡੇਰਾ ਸਰਹੱਦੀ ਇਲਾਕੇ ਵਿਚ ਪਿੰਡ ਚੰਡੋਲਾ ਦੇ ਨੇੜੇ ਲੱਗਾ ਹੋਇਆ ਸੀ। ਪਠਾਨੀ ਇਲਾਕੇ ਵਿਚ ਰਹਿੰਦਿਆਂ ਹੋਇਆਂ ਹਰੀ ਸਿੰਘ ਨੇ ਗੁਜ਼ਾਰੇ ਜੋਗੀ ਪਸ਼ਤੋ ਬੋਲਣੀ ਸਿਖ ਲਈ ਸੀ। ਚੰਡੋਲਾ ਦੇ ਇਕ ਪਠਾਨ ਸਰਦਾਰ ਖਾਂ ਨੇ ਕੁਝ ਕੁਕੜੀਆਂ ਰਖੀਆਂ ਹੋਈਆਂ ਸਨ ਅਤੇ ਸੂਬੇਦਾਰ ਸਾਹਿਬ ਆਮ ਤੌਰ ਤੇ ਹਰੀ ਸਿੰਘ ਨੂੰ ਆਂਡੇ ਲੈਣ ਭੇਜ ਦਿਆ ਕਰਦੇ ਸੀ। ਹਰੀ ਸਿੰਘ, ਪਠਾਨ ਨਾਲ ਪਸ਼ਤੋ ਵਿਚ ਗੱਲਾਂ ਬਾਤਾਂ ਕਰ ਲੈਂਦਾ ਸੀ ਤੇ ਪਠਾਨ ਵੀ ਉਸ ਨੂੰ ਵਾਹਵਾ ਪਿਆਰ ਕਰਦਾ ਸੀ। ਸਰਦਾਰ ਖਾਨ ਦੀ ਇਕ ਜਵਾਨ ਧੀ ਸੀ। ਇਕ ਦਿਨ ਖਾਨ ਹਰੀ ਸਿੰਘ ਨੂੰ ਪਿਆਰ ਨਾਲ ਕਹਿਣ ਲੱਗਾ, "ਹਰੀਆ ਤੁਮ ਹਮਾਰਾ ਬੇਟਾ ਬਣ ਜਾਓ। ਹਮ ਤੁਮਾਰਾ ਸ਼ਾਦੀ ਅਪਨੀ ਲੜਕੀ ਸੇ ਕਰ ਦੇਗਾ। ਸਭ ਕੁਝ ਤੁਮਾਰਾ ਹੋ ਜਾਏਗਾ। ਤੁਮ ਖਾਨ ਬਨ ਜਾਓ।" ਹਰੀ ਸਿੰਘ ਖਾਨ ਦੀਆਂ ਗੱਲਾਂ ਸੁਣਦਾ ਰਿਹਾ ਤੇ ਬਿਨਾਂ ਕੋਈ ਉਤਰ ਦਿਤੇ ਵਾਪਸ ਆ ਗਿਆ। ਕੁਝ ਦਿਨਾਂ ਬਾਅਦ ਫੌਜੀ ਕੂਚ ਦਾ ਹੁਕਮ ਆ ਗਿਆ ਤੇ ਸਾਰੀ ਦੀ ਸਾਰੀ ਯੂਨਿਟ ਅੱਗੇ ਤੁਰ ਗਈ।

ਇਨ੍ਹਾਂ ਦਿਨਾਂ ਵਿਚ ਸਰਕਾਰ ਨੇ ਕੁਝ ਫੌਜੀ ਪਲਟਣਾਂ ਤੋੜ ਦਿਤੀਆਂ। ਹਰੀ ਸਿੰਘ ਦੀ ਪਲਟਣ ਵੀ ਟੁੱਟ ਗਈ ਤੇ ਉਹ ਘਰ ਆ ਗਿਆ। ਟੁਟਣ ਵਾਲੀਆਂ ਪਲਟਣਾਂ ਵਿਚੋਂ ਚੋਣਵੇਂ ਜਵਾਨਾਂ ਨੂੰ ਸਰਕਾਰ ਨੇ ਫਿਰ ਬੁਲਾ ਲਿਆ। ਹਰੀ ਸਿੰਘ ਦਾ ਨਾਂ ਵੀ ਉਨ੍ਹਾਂ ਵਿਚ ਆ ਗਿਆ ਤੇ ਉਹ ਪੰਜਾਬੀ ਪਲਟਣ ਨੰਬਰ 66 ਵਿਚ ਭਰਤੀ ਹੋ ਕੇ ਝਾਂਸੀ ਚਲਾ ਗਿਆ। ਵੱਖ ਵੱਖ ਥਾਵਾਂ ਤੇ ਰਹਿ ਕੇ ਉਸ ਨੇ ਛੇ ਸਾਲ ਫੌਜੀ ਨੌਕਰੀ ਕੀਤੀ। ਇਕ ਦਿਨ ਕੁਝ ਸਾਥੀਆਂ ਨੇ ਰਲ ਕੇ ਸਲਾਹ ਕੀਤੀ ਕਿ ਨੌਕਰੀ ਛਡ ਕੇ ਅਮਰੀਕਾ ਜਾਇਆ ਜਾਵੇ। ਸਾਰਿਆਂ ਨੇ ਅਸਤੀਫੇ ਦੇ ਦਿਤੇ। ਹਰੀ ਸਿੰਘ ਵੀ ਅਪਰੈਲ 1905 ਵਿਚ ਨਾਵਾਂ ਕਟਾ ਕੇ ਪਿੰਡ ਆ ਗਿਆ।

ਦਿਨ ਬੀਤਦੇ ਗਏ। ਹਰੀ ਸਿੰਘ ਦੇ ਕਈ ਸਾਥੀ ਅਮਰੀਕਾ ਤੁਰ ਗਏ। ਉਹ ਦੁਚਿੱਤੀ ਵਿਚ ਫਸਿਆ ਰਿਹਾ। ਕਦੇ ਪਰੋਗਰਾਮ ਬਣ ਜਾਂਦਾ ਅਤੇ ਕਦੇ ਘਰ ਦੀ ਖਿੱਚ ਫਿਰ ਇਰਾਦਾ ਬਦਲ ਦਿੰਦੀ।

1907 ਦੇ ਸ਼ੁਰੂ ਦੀ ਗੱਲ ਹੈ। ਹਰੀ ਸਿੰਘ ਨੂੰ ਆਪਣੇ ਇਕ ਸਨਬੰਧੀ ਪਾਸ ਲ਼ਾਇਲਪੁਰ ਜਾਣ ਦਾ ਮੌਕਾ ਮਿਲਿਆ। ਉਨ੍ਹਾਂ ਦਿਨਾਂ ਵਿਚ ਬਾਰ ਦਾ 'ਕਿਸਾਨੀ ਅੰਦੋਲਨ' ਪੂਰੇ ਜ਼ੋਰਾਂ ਉਤੇ ਸੀ। ਥਾਂ ਥਾਂ ਕਿਸਾਨਾਂ ਦੇ ਇਕੱਠ ਹੁੰਦੇ ਤੇ ਅੰਗਰੇਜ਼ੀ ਸਰਕਾਰ ਦੀ ਕੂਟਲਨੀਤੀ ਦੀ ਨਿਖੇਧੀ ਕੀਤੀ ਜਾਂਦੀ। ਸਰਦਾਰ ਅਜੀਤ ਸਿੰਘ ਇਸ ਲਹਿਰ ਦਾ ਆਗੂ ਸੀ। ਹਰੀ ਸਿੰਘ ਨੂੰ ਵੀ ਇਕ ਦਿਨ ਸਰਦਾਰ ਅਜੀਤ ਸਿੰਘ ਦਾ ਲੈਕਚਰ ਸੁਣਨ ਦਾ ਮੌਕਾ ਮਿਲਿਆ। ਉਸ ਦੀਆਂ ਅੱਖਾਂ ਉਘੜੀਆਂ। ਉਸ ਨੂੰ ਪਹਿਲੇ ਦਿਨ ਪਤਾ ਲੱਗਾ ਕਿ ਅਸੀਂ ਗੁਲਾਮ ਹਾਂ ਅਤੇ ਅੰਗਰੇਜ਼ ਸਾਨੂੰ ਦੁਖ ਦੇ ਰਹੇ ਹਨ।

ਅੰਤ, ਹਰੀ ਸਿੰਘ ਦਾ ਅੰਨ ਜਲ ਚੁਕਿਆ ਗਿਆ ਤੇ ਉਹ ਆਪਣੀ ਪਤਨੀ ਅਤੇ ਇਕ ਲੜਕੇ ਨੂੰ ਛੱਡ ਕੇ 30 ਅਕਤੂਬਰ 1907 ਨੂੰ ਜਹਾਜ਼ੇ ਚੜ੍ਹ ਗਿਆ। ਅਮਰੀਕਾ ਵਿਚ ਜਾਣ ਦੀਆਂ ਪਾਬੰਦੀਆਂ ਸਨ ਅਤੇ ਲੋਕ ਸਿੱਧਾ ਅਮਰੀਕਾ ਪੁਜ ਕੇ ਖੱਜਲ ਖੁਆਰੀ ਤੋਂ ਡਰਦੇ ਫਿਲਪਾਇਨ

ਵਿਚ ਉਤਰ ਜਾਂਦੇ ਸਨ। ਫਿਲਪਾਇਨ ਵੀ ਉਨ੍ਹਾਂ ਦਿਨਾਂ ਵਿਚ ਅਮਰੀਕਾ ਦੇ ਅਸਰ ਹੇਠ ਸੀ ਤੇ ਉਥੋਂ ਅਮਰੀਕਾ ਜਾਣਾ ਕੋਈ ਔਖੀ ਗੱਲ ਨਹੀਂ ਸੀ। ਹਰੀ ਸਿੰਘ ਵੀ ਮੈਨੀਲਾ ਜਾ ਉਤਰਿਆ।

ਹਰੀ ਸਿੰਘ ਮੈਨੀਲਾ ਵਿਚ ਬਿਲਕੁਲ ਪਰਦੇਸੀ ਸੀ। ਫੌਜੀ ਢੰਗ ਦੀ ਥੋੜੀ ਜਿੰਨੀ ਅੰਗਰੇਜ਼ੀ ਉਹ ਬੋਲ ਲੈਂਦਾ ਸੀ। ਪੁਛ ਪੁਛਾ ਕੇ ਕੁਝ ਭਾਰਤੀਆਂ ਦਾ ਪਤਾ ਕੀਤਾ। ਕੁਝ ਸਿੰਧੀਆਂ ਨਾਲ ਵਾਕਫ਼ੀ ਹੋ ਗਈ। ਦੁਆਬੇ ਦੇ ਘੁਮਿਆਰ, ਪੰਜ ਸੱਤ ਆਦਮੀ ਇਥੇ ਰਹਿੰਦੇ ਸਨ। ਉਨ੍ਹਾਂ ਨਾਲ ਮੇਲ ਹੋ ਗਿਆ ਤੇ ਇਸ ਤਰ੍ਹਾਂ ਖਾਣ ਪੀਣ ਅਤੇ ਹੋਰ ਮੁਢਲੀਆਂ ਲੋੜਾਂ ਬਾਰੇ ਪਰੇਸ਼ਾਨੀ ਖਤਮ ਹੋ ਗਈ।

ਹੁਣ ਹਰੀ ਸਿੰਘ ਦਾ ਸਾਰਾ ਸਮਾਂ ਕਿਸੇ ਕੰਮ ਦੀ ਭਾਲ ਵਿਚ ਬਤੀਤ ਹੁੰਦਾ ਸੀ। ਉਹ ਸਵੇਰੇ ਹੀ ਰੋਟੀ ਟੁਕ ਖਾ ਕੇ ਘਰੋਂ ਨਿਕਲ ਤੁਰਦਾ ਤੇ ਜਿਥੇ ਕਿਤੇ ਵੀ ਦੱਸ ਪੈਂਦੀ ਕੰਮ ਦੀ ਭਾਲ ਵਿਚ ਤੁਰਿਆ ਫਿਰਦਾ। ਇਕ ਦਿਨ ਉਸ ਨੂੰ ਸੂਹ ਮਿਲੀ ਕਿ 'ਟਰੇਡ ਐਂਡ ਆਰਟ ਸਕੂਲ' ਵਿਚ ਚੌਂਕੀਦਾਰ ਦੀ ਲੋੜ ਹੈ। ਉਹ ਸਕੂਲ ਦੇ ਪ੍ਰਿੰਸੀਪਲ ਨੂੰ ਮਿਲਿਆ ਤੇ ਟੁੱਟੀ ਫੁੱਟੀ ਅੰਗਰੇਜ਼ੀ ਵਿਚ ਗੱਲਬਾਤ ਕਰ ਕੇ ਚੌਂਕੀਦਾਰ ਲੱਗ ਗਿਆ।

ਸਥਾਨਕ ਪਰਬੰਧ ਹੇਠ ਚਲਣ ਵਾਲਾਂ 'ਟਰੇਡ ਐਂਡ ਆਰਟ ਸਕੂਲ' ਕਾਫ਼ੀ ਵੱਡੀ ਸੰਸਥਾ ਸੀ ਜਿਸਦਾ ਕੈਂਪਸ ਇਕ ਮੀਲ ਤੋਂ ਵਧੀਕ ਸੀ। ਚਾਰੇ ਪਾਸੇ ਉੱਚੀ ਵਾੜ ਸੀ। ਸਕੂਲ ਵਿਚ ਲੋਹਾ, ਲਕੜੀ ਅਤੇ ਸੀਮੈਂਟ ਦਾ ਕੰਮ ਸਿਖਾਇਆ ਜਾਂਦਾ ਸੀ। ਹਰੀ ਸਿੰਘ ਨੂੰ ਇਸ ਸਕੂਲ ਦਾ ਚੌਕੀਦਾਰਾ ਮਿਲ ਗਿਆ। ਉਸ ਨੇ ਤਿੰਨ ਸਾਲ ਬੜੀ ਮਿਹਨਤ ਨਾਲ ਇਥੇ ਕੰਮ ਕੀਤਾ।

ਅਮਰੀਕਾ ਜਾਣ ਦੀ ਰੀਝ ਅਜੇ ਵੀ ਹਰੀ ਸਿੰਘ ਦੇ ਦਿਲ ਵਿਚ ਸੀ। ਹੁਣ ਤਕ ਉਹ ਫਿਲਪਾਇਨ ਦਾ ਨਾਗਰਿਕ ਬਣ ਚੁਕਾ ਸੀ ਅਤੇ ਇਸ ਨਾਤੇ ਉਸ ਨੂੰ ਅਮਰੀਕਾ ਦੀ ਨਾਗਰਿਕਤਾ ਦਾ ਹੱਕ ਵੀ ਪਰਾਪਤ ਹੋ ਗਿਆ। ਤਿੰਨ ਸਾਲ ਨੌਕਰੀ ਕਰ ਕੇ ਕੁਝ ਖਰਚ ਇਕੱਠਾ ਕਰ ਲਿਆ ਤੇ ਜਨਵਰੀ 1910 ਵਿਚ ਉਹ ਅਮਰੀਕਾ ਦੀ ਉਤਰੀ ਬੰਦਰਗਾਹ ਸਿਆਟਲ ਤੇ ਜਾ ਉਤਰਿਆ।

ਸਿਆਟਲ, ਉਤਰ ਪੱਛਮੀ ਪੈਸੇਫਿਕ ਦੀ ਈਲੀਅਟ ਖਾੜੀ ਵਿਚ ਬੜੇ ਸੁੰਦਰ ਕੁਦਰਤੀ ਦਰਿਸ਼ਾਂ ਨਾਲ ਘਿਰੀ ਹੋਈ ਵਧੀਆ ਬੰਦਰਗਾਹ ਹੈ। ਇਥੋਂ ਸੁੰਦਰ ਪਹਾੜੀਆਂ ਇਕ ਦੂਜੇ ਦੇ ਪਿਛੇ, ਕਤਾਰ ਦੀ ਕਤਾਰ, ਖੜੀਆਂ ਦਿਸਦੀਆਂ ਹਨ। ਸ਼ਹਿਰ ਦੇ ਪੂਰਬ ਵੱਲ ਵਾਸ਼ਿੰਗਟਨ ਨਾ ਦੀ ਸੁੰਦਰ ਝੀਲ ਹੈ। ਪਿਛਲੇ ਪਾਸੇ ਕਾਸਕੇਡ ਨਾਂ ਦੀ ਪਹਾੜੀ ਹੈ। ਦੱਖਣ ਵਿਚ ਰੇਨੀਅਰ ਨਾਂ ਦੀ ਬਰਫ਼ ਲੱਦੀ ਉੱਚੀ ਟੀਸੀ ਹੈ।

ਸਿਆਟਲ ਦੇ ਆਸ ਪਾਸ ਕਈ ਪੰਜਾਬੀ ਦੋ ਦੋ ਚਾਰ ਚਾਰ ਦੀਆਂ ਟੋਲੀਆਂ ਬਣਾ ਕੇ ਰਹਿ ਰਹੇ ਸਨ। ਜੰਗਲਾਂ ਦੀ ਕਟਾਈ ਅਤੇ ਲੱਕੜਾਂ ਦੀ ਢੋਅ ਢੁਆਈ ਦਾ ਕੰਮ ਆਮ ਮਿਲ ਜਾਂਦਾ ਸੀ। ਹਰੀ ਸਿੰਘ ਕੁਝ ਦਿਨ ਆਪਣੇ ਵਤਨੀ ਭਰਾਵਾਂ ਪਾਸ ਟਿਕਿਆ। ਉਨ੍ਹਾਂ ਦੇ ਕੰਮ ਕਾਰ ਦੀ ਜਾਂਚ ਪੜਤਾਲ ਕੀਤੀ ਪਰੰਤੂ ਉਸਦਾ ਦਿਲ ਨਾ ਮੰਨਿਆ। ਉਹ ਇਸ ਤਰ੍ਹਾਂ ਦੀ ਮਜ਼ਦੂਰੀ ਨਾਲੋਂ ਜ਼ਿਮੀਦਾਰਾ ਮਜ਼ਦੂਰੀ ਨੂੰ ਚੰਗਾ ਮਿਥਦਾ ਸੀ ਤੇ ਉਸ ਦੀ ਭਾਲ ਵਿਚ ਸੀ। ਉਹ ਆਪਣੀ ਮਰਜ਼ੀ

ਦੇ ਕੰਮ ਦੀ ਭਾਲ ਵਿਚ ਦੂਰ ਨਿਕਲ ਗਿਆ। ਲੋਅਰ ਕੈਲੇਫੋਰਨੀਆਂ ਦੀ ਹੱਦ ਤੇ ਮੈਕਸੀਕਾਈ ਸ਼ਹਿਰ ਪੁਜ ਗਿਆ। ਮੈਕਸੀਕੋ ਦੀ ਹੱਦ ਵੀ ਇਥੇ ਮਿਲਦੀ ਸੀ।

ਇਥੇ ਖੇਤੀ ਬਾੜੀ ਵਾਸਤੇ ਨਵੀਂ ਜ਼ਮੀਨ ਤਿਆਰ ਕੀਤੀ ਜਾ ਰਹੀ ਸੀ। ਬੀਕਾਨੇਰ ਵਾਂਗ ਇਥੇ ਵੀ ਮਿਟੀ ਤੇ ਰੇਤ ਦੇ ਉਚੇ ਉਚੇ ਟਿੱਲੇ ਸਨ ਜਿਨ੍ਹਾਂ ਨੂੰ ਕਰਾਹ ਕੇ ਪੱਧਰਾ ਕੀਤਾ ਜਾ ਰਿਹਾ ਸੀ। ਖੁਸ਼ਕ ਧਰਤੀ ਨੂੰ ਨਹਿਰਾਂ ਰਾਹੀਂ ਸਿੰਜਣ ਦੀਆਂ ਸਕੀਮਾਂ ਤਿਆਰ ਹੋ ਰਹੀਆਂ ਸਨ। ਕੰਪਨੀਆਂ ਵਾਲੇ ਕਈ ਕਈ ਸੈਂਕੜੇ ਏਕੜ ਧਰਤੀ ਨੂੰ ਕਰਾਹ ਕੇ ਪਧਰਾ ਕਰਨ ਦਾ ਠੇਕਾ ਲੈ ਦੇ ਸਨ ਤੇ ਮਜ਼ਦੂਰ ਰਖ ਕੇ ਕੰਮ ਕਰਵਾਇਆ ਜਾਂਦਾ ਸੀ। ਗਰਮ ਪੌਣ ਪਾਣੀ ਹੋਣ ਕਰਕੇ ਗੋਰੇ ਇਸ ਪਾਸੇ ਵਲ ਮੂੰਹ ਨਹੀਂ ਸਨ ਕਰਦੇ। ਇਸ ਕਰਕੇ ਇਥੇ ਬਾਹਰੋਂ ਆਏ ਮਜ਼ਦੂਰਾਂ ਦੀ ਸੱਦ ਪੁਛ ਵਧੇਰੇ ਸੀ। ਹਰੀ ਸਿੰਘ ਵੀ ਉਥੇ ਪੁੱਜ ਗਿਆ ਤੇ ਸੀ. ਡੀ. ਕੰਪਨੀ ਪਾਸ ਮਜ਼ਦੂਰੀ ਕਰਨ ਲੱਗ ਪਿਆ।

ਸੀ. ਡੀ. ਕੰਪਨੀ ਪਾਸ 80 ਮੀਲ ਦਾ ਰਕਬਾ ਸੀ ਜਿਸਨੂੰ ਕਰਾਹ ਕੇ ਪਧਰਾ ਕਰਨ ਅਤੇ ਖੇਤੀ ਬਾੜੀ ਯੋਗ ਬਣਾਉਣਾ ਉਸ ਦੇ ਜ਼ਿੰਮੇ ਸੀ। ਹਰੀ ਸਿੰਘ ਨੇ ਆਪਣੇ ਕੁਝ ਮਜ਼ਦੂਰ ਸਾਥੀਆਂ ਨਾਲ ਉਜਾੜ ਵਿਚ ਹੀ ਡੇਰੇ ਲਾ ਲਏ। ਗਰਮੀ ਬਹੁਤ ਸੀ। ਨਵੀਂ ਧਰਤੀ ਹੋਣ ਕਰ ਕੇ ਸੱਪ ਸਪੂਲੀਏ ਬਹੁਤ ਨਿਕਲਦੇ ਸਨ। ਕਈ ਵੇਰ ਰਾਤ ਦੇ ਸਮੇਂ ਦੂਰ ਦੁਰੇਡੀਆਂ ਝਾੜੀਆਂ ਵਿਚੋਂ ਨਿਕਲ ਕੇ ਬਘਿਆੜ ਵੀ ਆ ਪੈਂਦੇ ਸਨ। ਸਥਾਨਕ ਵਸੋਂ ਰੈੱਡ ਇੰਡੀਅਨਾਂ ਦੀ ਸੀ ਜੋ ਜਾਂਗ-ਲੀਆਂ ਵਾਂਗ ਹੱਡਾਂ ਪੈਰਾਂ ਦੇ ਨਰੋਏ ਤੇ ਜਰਾਇਮ ਪੇਸ਼ਾ ਲੋਕ ਸਨ। ਪੜ੍ਹਾਈ ਲਿਖਾਈ ਦਾ ਨਾਂ ਨਿਸ਼ਾਨ ਨਹੀਂ ਸੀ। ਕਿਤੇ ਕਿਤੇ ਯੂਰਪੀਨ ਜਾਂ ਅਮਰੀਕਨ ਮਿਸ਼ਨਰੀਆਂ ਨੇ ਸਕੂਲ ਖੋਲ੍ਹੇ ਹੋਏ ਸਨ। ਹਰੀ ਸਿੰਘ ਲੋੜ ਅਨੁਸਾਰ ਆਪ ਹੀ ਰੋਟੀ ਟੁੱਕ ਕਰ ਲੈਂਦਾ ਤੇ ਮਿਹਨਤ ਨਾਲ ਮਜ਼ਦੂਰੀ ਕਰਦਾ।

ਦਿਨ ਬਤੀਤ ਹੁੰਦੇ ਗਏ। ਦੋ ਸਾਲ ਦਾ ਸਮਾਂ ਲੰਘ ਗਿਆ। ਹਰੀ ਸਿੰਘ ਨੇ ਮਿਹਨਤ ਕਰਕੇ ਕੁਝ ਪੈਸੇ ਜੋੜ ਲਏ। ਕੰਪਨੀ ਦਾ ਮੈਨੇਜਰ ਕੰਮ ਉਤੇ ਲੱਗੇ ਮਜ਼ਦੂਰਾਂ ਨੂੰ ਗਹੁ ਨਾਲ ਵੇਖਦਾ ਰਹਿੰਦਾ ਅਤੇ ਇਹ ਵੀ ਜਾਚਦਾ ਰਹਿੰਦਾ ਕਿ ਕਿਹੜਾ ਮਜ਼ਦੂਰ ਵਧੇਰੇ ਮਿਹਨਤ ਨਾਲ ਕੰਮ ਕਰਦਾ ਹੈ। ਇਸ ਤਰ੍ਹਾਂ ਉਸ ਨੇ ਚਾਰ ਮਜ਼ਦੂਰ ਛਾਂਟ ਲਏ ਜੋ ਵਧੇਰੇ ਲਗਨ ਨਾਲ ਕੰਮ ਕਰਦੇ ਸਨ ਤੇ ਕੰਮ ਵੀ ਬਹੁਤਾ ਨਬੇੜਦੇ ਸਨ। ਹਰੀ ਸਿੰਘ ਉਨ੍ਹਾਂ ਵਿਚੋਂ ਇਕ ਸੀ। ਮੈਨੇਜਰ ਨੇ ਇਕ ਦਿਨ ਉਨ੍ਹਾਂ ਚਹੁੰ ਨੂੰ ਆਪਣੇ ਪਾਸ ਬੁਲਾਇਆ ਅਤੇ ਕਹਿਣ ਲੱਗਾ :

"ਤੁਸੀ ਬੜੇ ਚੰਗੇ ਕਾਮੇ ਹੋ, ਮਜ਼ਦੂਰੀ ਕਰਨ ਨਾਲੋਂ ਆਪਣੀ ਖੇਤੀ ਕਿਉਂ ਨਹੀਂ ਕਰ ਲੈਂਦੇ ?"

ਹਰੀ ਸਿੰਘ ਨੂੰ ਇੰਜ ਜਾਪਿਆ ਜਿਵੇਂ ਮੈਨੇਜਰ ਨੇ ਉਸ ਦੇ ਦਿਲ ਦੀ ਗੱਲ ਬੁਝ ਲਈ ਹੋਵੇ। ਉਸ ਨੇ ਹੁੰਗਾਰਾ ਭਰ ਦਿਤਾ ਤੇ ਹਰ ਪਰਕਾਰ ਦੀ ਜ਼ਿਮੇਂਵਾਰੀ ਲੈਣ ਵਾਸਤੇ ਤਿਆਰ ਹੋ ਗਿਆ। ਮੈਨੇਜਰ ਨੇ ਆਪਣੇ ਰਸੂਖ ਨਾਲ 200 ਏਕੜ ਜ਼ਮੀਨ, ਦਸ ਡਾਲਰ ਪ੍ਰਤੀ ਏਕੜ ਸਾਲਾਨਾ ਦੇ ਹਿਸਾਬ ਲੀਜ਼ ਉਤੇ ਲੈ ਦਿਤੀ। ਹਰੀ ਸਿੰਘ ਨੇ ਜੋੜੀ ਹੋਈ ਪੂੰਜੀ ਵਿਚੋਂ ਦੋ ਹਜ਼ਾਰ ਡਾਲਰ ਪੇਸ਼ਗੀ ਤਾਰ ਦਿਤੇ ਤੇ ਪੂਰੇ ਜੋਸ਼ ਨਾਲ ਖੇਤੀ ਦਾ ਕੰਮ ਅਰੰਭ ਦਿਤਾ। ਨਵੀਂ ਧਰਤੀ ਨੇ ਕਪਾਹ

ਨੂੰ ਬਹੁਤ ਮੰਨਿਆ ਤੇ ਲਹਿਰ ਬਹਿਰ ਹੋ ਗਈ।

ਹੁਣ ਤੀਕ ਕੈਨੇਡਾ ਅਤੇ ਅਮਰੀਕਾ ਵਿਚ ਰਹਿਣ ਵਾਲੇ ਹਜ਼ਾਰਾਂ ਭਾਰਤੀ ਮਜ਼ਦੂਰ, ਜਿਨ੍ਹਾਂ ਵਿਚੋਂ ਬਹੁਤੇ ਪੰਜਾਬੀ ਸਨ, ਜਥੇਬੰਦ ਹੋ ਚੁਕੇ ਸਨ ਤੇ 'ਗਦਰ' ਨਾਂ ਦਾ ਅਖਬਾਰ ਵੀ ਪ੍ਰਕਾਸ਼ਤ ਹੋਣ ਲੱਗ ਪਿਆ ਸੀ। 'ਗਦਰ' ਹਰੀ ਸਿੰਘ ਤਕ ਵੀ ਪੁਜਣ ਲੱਗ ਪਿਆ। ਉਸ ਵਿਚ ਹਰ ਹਫ਼ਤੇ ਛਪਣ ਵਾਲੇ 'ਭਾਰਤ ਵਿਚ ਅੰਗਰੇਜ਼ੀ ਰਾਜ ਦਾ ਕੱਚਾ ਚਿੱਠਾ', ਅਤੇ 'ਭਾਰਤ ਵਿਚ ਅੰਗਰੇਜ਼ਾਂ ਦੀ ਲੁੱਟ' ਇਤਿਆਦਿ ਲੇਖਾਂ ਨੇ ਉਸ ਦੀਆਂ ਅੱਖਾਂ ਖੋਲ੍ਹ ਦਿਤੀਆਂ। ਉਸ ਨੇ ਗਦਰ ਪਾਰਟੀ ਦੇ ਪ੍ਰੋਗਰਾਮ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿਤੀ। 1914 ਦੇ ਸ਼ੁਰੂ ਵਿਚ ਗਦਰ ਪਾਰਟੀ ਦੇ ਕੁਝ ਪ੍ਰਤੀਨਿਧ ਪਨਾਮਾ ਆਏ। ਹਰੀ ਸਿੰਘ ਉਨ੍ਹਾਂ ਦੇ ਨਾਲ ਤੁਰ ਪਿਆ ਤੇ ਲਾਗੇ ਬੰਨੇ ਜਿਥੇ ਜਿਥੇ ਹਿੰਦੀਆਂ ਦੇ ਡੇਰੇ ਸਨ, ਫਿਰ ਤੁਰ ਕੇ ਪਾਰਟੀ ਵਾਸਤੇ ਉਗਰਾਹੀ ਕੀਤੀ।

ਪਹਿਲਾ ਸੰਸਾਰ ਜੁੱਧ ਸ਼ੁਰੂ ਹੁੰਦਿਆਂ ਹੀ ਪਾਰਟੀ ਨੇ 'ਐਲਾਨਿ-ਜੰਗ' ਕਰ ਦਿਤਾ ਤੇ ਇਸ ਸੰਬੰਧੀ ਸਾਰੀਆਂ ਖਬਰਾਂ ਅਖਬਾਰਾਂ ਰਾਹੀਂ ਹਰੀ ਸਿੰਘ ਪਾਸ ਵੀ ਪੁਜਦੀਆਂ ਰਹੀਆਂ। ਅਗੱਸਤ 1914 ਦੇ ਸ਼ੁਰੂ ਵਿਚ ਫਸਲਵਾੜੀ ਬੀਜ ਨੇ ਉਹ ਵਿਹਲਾ ਹੋਇਆ। ਉਸ ਦਾ ਦਿਲ ਕੀਤਾ ਕਿ ਉਹ ਆਪ ਸਾਨਫਰਾਂਸਿਸਕੋ ਜਾ ਕੇ ਪਾਰਟੀ ਦੇ ਸਾਰੇ ਪ੍ਰੋਗਰਾਮ ਤੋਂ ਜਾਣੂ ਹੋਵੇ। ਉਨ੍ਹਾਂ ਦਿਨਾਂ ਵਿਚ ਸਟਾਕਟਨ ਵਿਚ ਪਾਰਟੀ ਦੀ ਕਾਨਫਰੰਸ ਹੋ ਰਹੀ ਸੀ। ਹਰੀ ਸਿੰਘ ਵੀ ਉਥੇ ਪੁੱਜ ਗਿਆ। ਪਾਰਟੀ ਦੇ ਸਿਰ ਕੱਢ ਆਗੂਆਂ ਨਾਲ ਵਿਚਾਰ ਵਟਾਂਦਰਾ ਹੋਇਆ। ਹਰੀ ਸਿੰਘ ਨੇ ਵੀ ਕਾਨਫਰੰਸ ਵਿਚ ਲੈਕਚਰ ਦਿਤਾ।

'ਐਲਾਨਿ-ਜੰਗ' ਹੁੰਦਿਆਂ ਹੀ ਪਾਰਟੀ ਦੇ ਬਹੁਤ ਸਾਰੇ ਆਗੂ ਆਪੋ ਆਪਣੀਆਂ ਜ਼ਿਮੇਂ-ਵਾਰੀਆਂ ਸੰਭਾਲਦੇ ਹੋਏ ਦੇਸ਼ ਵਲ ਚਲ ਪਏ। ਲਾਲਾ ਹਰਦਿਆਲ ਨੂੰ ਪਹਿਲਾਂ ਹੀ ਅਮਰੀਕਾ ਛਡਣਾ ਪੈ ਗਿਆ ਸੀ। ਪਾਰਟੀ ਦੇ ਪਰਧਾਨ ਸਰਦਾਰ ਸੋਹਣ ਸਿੰਘ ਭਕਨਾ ਵੀ ਪਾਰਟੀ ਪ੍ਰੋਗਰਾਮ ਨੂੰ ਥਾਂ ਥਾਂ ਪਰਚਾਰਦੇ ਹੋਏ ਦੇਸ ਚਲੇ ਗਏ। ਪ੍ਰੈਸ ਅਤੇ ਅਖਬਾਰ ਦਾ ਕੰਮ ਡਾਵਾਂ ਡੋਲ ਪਰਤੀਤ ਹੋਣ ਲੱਗ ਪਿਆ। 'ਯੁਗੰਤਰ ਆਸ਼ਰਮ' ਦੀ ਸਾਰੀ ਜ਼ਿਮੇਂਵਾਰੀ ਸ੍ਰੀ ਰਾਮ ਚੰਦ ਦੇ ਮੋਢਿਆਂ ਉਤੇ ਆ ਪਈ।

ਪਿਸ਼ਾਵਰ ਦਾ ਰਹਿਣ ਵਾਲਾ, ਸ੍ਰੀ ਰਾਮ ਚੰਦ ਚੰਗਾ ਪੜ੍ਹਿਆ ਲਿਖਿਆ, ਉਰਦੂ, ਫਾਰਸੀ ਤੇ ਪਸ਼ਤੋ ਦਾ ਵਿਦਵਾਨ ਸੀ ਪਰੰਤੂ ਦਿਲ ਦਾ ਕਮਜ਼ੋਰ ਹੋਣ ਕਰਕੇ ਜ਼ਿਮੇਂਵਾਰੀ ਨਿਬਾਹੁਣ ਤੋਂ ਸੰਕੋਚ ਕਰਦਾ ਸੀ। ਹਰੀ ਸਿੰਘ ਨੇ ਆਪਣੇ ਆਪ ਨੂੰ ਸੇਵਾ ਵਾਸਤੇ ਪੇਸ਼ ਕੀਤਾ। ਸਭ ਕੁਝ ਛਡ ਛਡਾ ਕੇ 'ਯੁਗੰਤਰ ਆਸ਼ਰਮ' ਵਿਚ ਡੇਰਾ ਲਾ ਲਿਆ। ਸ੍ਰੀ ਰਾਮ ਚੰਦਰ ਅਤੇ ਸ੍ਰੀ ਗੌਂਧਾ ਰਾਮ ਮਿਲ ਕੇ ਉਰਦੂ ਅਖਬਾਰ ਦਾ ਕੰਮ ਚਲਾ ਲੈਂਦੇ ਸਨ। ਹਰੀ ਸਿੰਘ ਪੰਜਾਬੀ ਅਖਬਾਰ ਵਾਸਤੇ ਲੇਖ ਲਿਖਣ ਦੇ ਨਾਲ ਨਾਲ ਉਸ ਨੇ ਪੰਜਾਬੀ ਵਿਚ ਕਵਿਤਾ ਵੀ ਲਿਖਣੀ ਸ਼ੁਰੂ ਕਰ ਦਿਤੀ ਜੋ 'ਫ਼ਕੀਰ' ਉਪਨਾਮ ਹੇਠ ਪ੍ਰਕਾਸ਼ਤ ਹੁੰਦੀ ਰਹੀ।

ਗਦਰ ਪਾਰਟੀ ਨੂੰ ਅਮਰੀਕਾ ਵਿਚ ਅਤੇ ਅਮਰੀਕਾ ਤੋਂ ਬਾਹਰ ਜਰਮਨੀ ਦਾ ਪੂਰਾ ਪੂਰਾ ਸਮਰਥਨ ਪਰਾਪਤ ਸੀ। ਹਰ ਥਾਂ ਜਰਮਨ ਕੌਂਸਲ ਗੁਪਤ ਰੂਪ ਵਿਚ ਦਿਤੇ ਹਥਿਆਰਾਂ ਦਾ ਪਰਬੰਧ ਕਰਨ, ਪਾਰਟੀ ਵਰਕਰਾਂ ਅਤੇ ਪਾਰਟੀ ਦੇ ਗੁਪਤ ਭੇਦਾਂ ਨੂੰ ਇਕ ਥਾਂ ਤੋਂ ਦੂਜੇ ਥਾਂ

ਪੁਚਾਉਣ, ਕਿਸੇ ਔਕੜ ਵਿਚ ਫਸਿਆਂ ਨੂੰ ਛਡਾਉਣ ਇਤਿਆਦਿ ਕਈ ਢੰਗਾਂ ਨਾਲ ਭਾਰਤੀਆਂ ਦੀ ਸਹਾਇਤਾ ਕਰਿਆ ਕਰਦੇ ਸਨ। ਕਈਆਂ ਹਾਲਤਾਂ ਵਿਚ, ਨਵੀਆਂ ਯੋਜਨਾਵਾਂ ਤਿਆਰ ਕਰਨ ਸਮੇਂ ਅਗਵਾਈ ਉਨ੍ਹਾਂ ਦੀ ਹੀ ਹੁੰਦੀ ਸੀ।

ਮਾਰਚ 1915 ਵਿਚ, ਪਾਰਟੀ ਨੇ ਅਮਰੀਕਾ ਤੋਂ ਕੁਝ ਹਥਿਆਰ ਬਰ੍ਹਮਾ ਸਿਆਮ ਪੁਚਾਉਣ ਲਈ ਯੋਜਨਾ ਤਿਆਰ ਕੀਤੀ। ਉਥੋਂ ਇਹ ਹਥਿਆਰ ਲੁਕ ਛਿਪ ਕੇ ਭਾਰਤ ਪੁਜਣੇ ਸਨ। ਜਰਮਨ ਕੌਂਸਲ ਨਾਲ ਸਾਰਾ ਪਰੋਗਰਾਮ ਤਿਆਰ ਹੋ ਗਿਆ। ਜਰਮਨ ਕੌਂਸਲ ਰਾਹੀਂ ਹੀ ਮਾਵੇਰਿਕ ਨਾਂ ਦਾ ਭਾਰ ਢੋਣ ਵਾਲਾ ਇਕ ਪੁਰਾਣਾ ਜਹਾਜ਼ ਖਰੀਦ ਲਿਆ ਗਿਆ। 'ਮਾਵੇਰਿਕ ਸਟੀਮਸ਼ਿਪ' ਨਾਂ ਦੀ ਨਵੀਂ ਜਹਾਜ਼ ਕੰਪਨੀ ਖੜੀ ਕਰ ਦਿਤੀ ਗਈ ਜਿਸ ਨੇ ਆਪਣਾ ਮਨੋਰਥ ਇਹ ਦਸਿਆ ਕਿ ਇਹ ਜਾਵਾ ਤੋਂ ਗਿਰੀ ਦਾ ਤੇਲ ਲਿਆ ਕੇ ਅਮਰੀਕਾ ਵਿਚ ਵੇਚਿਆ ਕਰੇਗੀ। ਜਹਾਜ਼ ਮੁਰੰਮਤ ਹੋਣ ਵਾਸਤੇ ਦੇ ਦਿਤਾ ਗਿਆ ਤੇ ਹਥਿਆਰਾਂ ਦੀ ਖਰੀਦ ਸ਼ੁਰੂ ਹੋ ਗਈ। ਨਿਊਯਾਰਕ ਅਤੇ ਫਿਲਾਡੈ-ਲਫੀਆ ਤੋਂ ਪੰਦਰਾਂ ਹਜ਼ਾਰ ਬੰਦੂਕਾਂ, ਪਸਤੌਲ ਅਤੇ ਬਹੁਤ ਸਾਰਾ ਦਾਰੂ ਸਿੱਕਾ ਖਰੀਦਿਆ ਗਿਆ। ਮੰਡੀ ਵਿਚ ਦਸਿਆ ਇਹ ਗਿਆ ਕਿ ਇਹ ਹਥਿਆਰ ਮੈਕਸੀਕੋ ਦੀ ਖਾਨਾ ਜੰਗੀ ਵਿਚ ਅਮਰੀਕਾ ਦੇ ਹਮਾਇਤੀ ਧੜੇ ਦੀ ਮਦਦ ਵਾਸਤੇ ਖਰੀਦੇ ਜਾ ਰਹੇ ਹਨ। ਖਰੀਦੇ ਗਏ ਹਥਿਆਰਾਂ ਨੂੰ ਬਰ੍ਹਮਾ ਅਤੇ ਸਿਆਮ ਦੇ ਪਾਰਟੀ ਕੇਂਦਰਾਂ ਤਕ ਪੁਚਾਉਣ ਦਾ ਕੰਮ ਹਰੀ ਸਿੰਘ ਨੂੰ ਸੌਂਪਿਆ ਗਿਆ। ਮੰਗੂ, ਹਰਨਾਮ ਸਿੰਘ, ਰਘਬੀਰ ਅਤੇ ਕਰਮ ਚੰਦ, ਚਾਰ ਸਾਥੀ ਹਰੀ ਸਿੰਘ ਦੇ ਨਾਲ ਲਾਏ ਗਏ।

ਭਾਰਤ ਵਿਚ ਗਦਰੀ ਸਰਗਰਮੀਆਂ ਦੇ ਕਾਰਨ ਚਿੰਤਾਤੁਰ ਹੋਈ ਅੰਗਰੇਜ਼ ਸਰਕਾਰ ਆਪਣੇ ਰਾਜਦੂਤਾਂ ਰਾਹੀਂ ਅਮਰੀਕਨ ਸਰਕਾਰ ਉਤੇ ਬਹੁਤ ਪਰਭਾਵ ਪਾ ਰਹੀ ਸੀ। ਅਮਰੀਕਨ ਸੀ. ਆਈ. ਡੀ. ਦਿਨੋ ਦਿਨ ਚੌਕੰਨੀ ਹੋ ਰਹੀ ਸੀ। ਇਥੇ ਵੀ ਗਦਰ ਸਰਗਰਮੀਆਂ ਵਾਸਤੇ ਪਹਿਲਾਂ ਵਾਲਾ ਵਾਤਾਵਰਣ ਨਹੀਂ ਸੀ। ਸੋ, ਮਾਵੇਰਿਕ ਜਹਾਜ਼ ਨੂੰ ਹਥਿਆਰਾਂ ਨਾਲ ਲੱਦ ਕੇ ਸਾਨਫਰਾਂ-ਸਿਸਕੋ ਜਾਂ ਅਮਰੀਕਾ ਦੀ ਕਿਸੇ ਹੋਰ ਘਾਟ ਤੋਂ ਤੋਰਨਾ ਮੁਨਾਸਬ ਨਾ ਸਮਝਿਆ ਗਿਆ। ਪਾਰਟੀ ਦੇ ਗੁਪਤ ਕਮਿਸ਼ਨ ਨੇ ਫੈਸਲਾ ਕੀਤਾ ਕਿ ਇਥੋਂ ਹਥਿਆਰ ਕਿਸੇ ਛੋਟੇ ਜਹਾਜ਼ ਵਿਚ ਲੱਦ ਕੇ ਤੋਰੇ ਜਾਣ ਅਤੇ ਸੌ ਦੋ ਸੌ ਮੀਲ ਦੂਰ ਸਮੁੰਦਰ ਵਿਚ ਜਾ ਕੇ ਮਾਵੇਰਿਕ ਵਿਚ ਲੱਦ ਦਿਤੇ ਜਾਣ। ਇਸ ਕੰਮ ਵਾਸਤੇ 'ਐਨੀ ਲਾਰਸਨ' ਨਾਂ ਦਾ ਹਵਾ ਦੀ ਸਹਾਇਤਾ ਨਾਲ ਚਲਣ ਵਾਲਾ ਛੋਟਾ ਜਹਾਜ਼, ਜਿਸ ਨੂੰ ਆਮ ਕਰ ਕੇ ਘਾਟ ਦੇ ਨੇੜੇ ਨੇੜੇ ਮਾਹੀਗੀਰ ਮੱਛੀਆਂ ਫੜਨ ਵਾਸਤੇ ਵਰਤਦੇ ਹਨ, ਕਰਾਏ ਉਤੇ ਲਿਆ ਗਿਆ। ਇਸਨੇ ਹਥਿਆਰਾਂ ਨੂੰ ਦੋ ਕੁ ਸੌ ਮੀਲ ਦੂਰ 'ਸਕੋਰਨੋ ਹਿੱਲ' ਨਾਂ ਦੇ ਛੋਟੇ ਜਿਹੇ ਟਾਪੂ ਤਕ ਲਿਜਾਣਾ ਸੀ। ਉਥੇ ਮਾਵੇਰਿਕ ਨੇ ਮਿਲਣਾ ਸੀ।

ਲਾਰਸਨ ਨੂੰ 6 ਮਾਰਚ 1915 ਨੂੰ, ਸਾਨਡੀਗੋ ਦੇ ਪੱਤਣ ਤੋਂ ਹਥਿਆਰਾਂ ਦੀਆਂ ਪੇਟੀਆਂ ਨਾਲ ਲੱਦ ਕੇ ਸਕੋਰਨੋ ਟਾਪੂ ਵੱਲ ਤੋਰ ਦਿਤਾ ਗਿਆ। ਮਾਵੇਰਿਕ ਸਟੀਮਸ਼ਿਪ ਹੋਣ ਕਰ ਕੇ, ਉਸ ਨੇ ਥੋੜਾ ਸਮਾਂ ਲੈਣਾ ਸੀ ਤੇ ਪਿਛੋਂ ਚਲਣਾ ਸੀ। ਲਾਰਸਨ ਆਪਣਾ ਪੰਧ ਮੁਕਾ ਕੇ ਸਕੋਰਨੋ ਟਾਪੂ ਜਾ ਲੱਗਾ।

ਸਕੋਰਨੋ, ਇਕ ਛੋਟਾ ਜਿਹਾ ਪਹਾੜੀ ਟਾਪੂ ਹੈ ਜਿਸਦਾ ਖੇਤਰਫਲ ਵੀਹ ਪੰਝੀ ਵਰਗ ਮੀਲ ਹੋਵੇਗਾ। ਇਹ, ਸਕੋਰਨੋ ਨਾਂ ਦੇ ਇਕ ਮੈਕਸੀਕਨ ਦੀ ਨਿੱਜੀ ਮਾਲਕੀ ਹੀ ਸਮਝਿਆ ਜਾਂਦਾ ਸੀ।

ਉਸ ਨੇ ਇਥੇ ਕੁਝ ਛੱਪਰਾਂ ਅਤੇ ਪਾਣੀ ਦਾ ਪਰਬੰਧ ਕਰਕੇ ਸੈਂਕੜੇ ਭੇਡਾਂ ਛਡੀਆਂ ਹੋਈਆਂ ਸਨ। ਇਉਂ ਭੇਡਾਂ ਦੇ ਨਸਲੀ ਵਾਧੇ ਦਾ ਇਹ ਕੁਦਰਤੀ ਕੇਂਦਰ ਬਣਿਆ ਹੋਇਆ ਸੀ। ਸਕੋਰਨੋ ਦੇ ਆਦਮੀ ਆਉਂਦੇ ਸਨ ਤੇ ਜਿਤਨੀ ਲੋੜ ਹੁੰਦੀ, ਭੇਡਾਂ ਪਕੜ ਕੇ ਲੈ ਜਾਂਦੇ ਸਨ। ਸਕੋਰਨੋ ਦੀ ਮੌਤ ਤੋਂ ਪਿਛੋਂ ਇਥੋਂ ਦਾ ਪਰਬੰਧ ਕੁਝ ਢਿੱਲਾ ਪੈ ਗਿਆ ਸੀ ਤੇ ਕਈ ਵੇਰ ਕੋਈ ਹੋਰ ਮਨਚਲਾ ਮਾਹੀਗੀਰ ਵੀ ਇਥੇ ਆ ਨਿਕਲਦਾ ਤੇ ਦਾਅ ਲਾ ਕੇ ਇਕ ਦੋ ਭੇਡਾਂ ਖਿਸਕਾ ਕੇ ਲੈ ਜਾਂਦਾ ਸੀ।

ਲਾਰਸਨ, ਮਾਵੇਰਿਕ ਦੀ ਉਡੀਕ ਵਿਚ ਕਈ ਦਿਨ ਸਕੋਰਨੋ ਟਾਪੂ ਤੇ ਖੜਾ ਰਿਹਾ। ਇਸਦਾ ਕਪਤਾਨ ਅਤੇ ਬਾਕੀ ਆਮਲਾ, ਸਭ ਜਰਮਨ ਸਨ। ਅਮਰੀਕਨ ਮਾਹੀਗੀਰਾਂ ਦੀਆਂ ਕਈ ਟੋਲੀਆਂ ਮੱਛੀਆਂ ਪਕੜਨ ਵਾਸਤੇ ਆਉਂਦੀਆਂ ਰਹੀਆਂ ਤੇ ਆਪਣੇ ਧਿਆਨ ਕੰਮ ਕਰ ਕੇ ਮੁੜ ਜਾਂਦੀਆਂ ਰਹੀਆਂ। ਲਾਰਸਨ ਨੂੰ ਇਕੋ ਥਾਂ ਖੜੇ ਨੂੰ, ਇਕ ਹਫਤਾ, ਦੋ ਹਫਤੇ, ਤੀਜਾ ਹਫਤਾ ਸ਼ੁਰੂ ਹੋ ਗਿਆ। ਮਾਹੀਗੀਰਾਂ ਦੀ ਉਤਸੁਕਤਾ ਵਧੀ। ਇਕ ਦਿਨ ਮਾਹੀਗੀਰਾਂ ਦੀ ਇਕ ਟੋਲੀ ਲਾਰਸਨ ਦੇ ਨੇੜੇ ਪੁੱਜ ਗਈ। ਉਨ੍ਹਾਂ ਨੇ ਪੁਛ ਗਿੱਛ ਸ਼ੁਰੂ ਕੀਤੀ। ਨਾ ਉਹ ਜਰਮਨਾਂ ਦੀ ਗੱਲ ਸਮਝ ਸਕਣ, ਨਾ ਆਪਣੀ ਸਮਝਾ ਸਕਣ। ਉਨ੍ਹਾਂ ਨੇ ਆਪਣਾ ਜਹਾਜ਼ ਲਾਰਸਨ ਦੇ ਨਾਲ ਜਾ ਖੜਾ ਕੀਤਾ ਤੇ ਛਾਲਾਂ ਮਾਰਦੇ ਹੋਏ ਲਾਰਸਨ ਵਿਚ ਜਾ ਵੜੇ। ਛੋਟਾ ਜਿਹਾ ਜਹਾਜ਼ ਹਥਿਆਰਾਂ ਦੀਆਂ ਪੇਟੀਆਂ ਨਾਲ ਭਰਿਆ ਹੋਇਆ ਵੇਖ ਕੇ ਉਹ ਹੱਕੇ ਬੱਕੇ ਰਹਿ ਗਏ ਤੇ ਆਪਣੇ ਰਾਹ ਪੈ ਗਏ।

ਲਾਰਸਨ ਵਾਸਤੇ ਹੁਣ ਵਧੇਰੇ ਸਮੇਂ ਲਈ ਇਥੇ ਖੜੇ ਰਹਿਣਾ ਖਤਰੇ ਤੋਂ ਖਾਲੀ ਨਹੀਂ ਸੀ। ਜਰਮਨ ਜਾਣਦੇ ਸਨ ਕਿ ਇਹ ਮਾਹੀਗੀਰ ਜ਼ਰੂਰ ਜਾ ਕੇ ਸਾਡੀ ਗੱਲ ਕਰਨਗੇ ਤੇ ਹੋ ਸਕਦਾ ਹੈ ਅਮਰੀਕਨ ਸੀ. ਆਈ. ਡੀ. ਸਾਡੇ ਪਿਛੇ ਲੱਗ ਜਾਵੇ। ਉਨ੍ਹਾਂ ਨੇ ਲਾਰਸਨ ਨੂੰ ਜਾਵਾ ਵੱਲ ਇਸ ਨੀਤ ਨਾਲ ਠੇਲ੍ਹ ਦਿਤਾ ਕਿ ਹੋ ਸਕਦਾ ਹੈ ਭੁਲਾ ਭਟਕਿਆ ਮਾਵੇਰਿਕ ਕਿਤੇ ਮਿਲ ਪਵੇ।

ਮਾਵੇਰਿਕ ਨੂੰ ਮੁਰੰਮਤ ਕਰਵਾਉਂਦਿਆਂ ਅਤੇ ਪਰਮਿਟ ਬਣਦਿਆਂ ਕਈ ਦਿਨ ਲੱਗ ਗਏ। ਆਖਰ, 24 ਅਪਰੈਲ 1915 ਨੂੰ ਮਾਵੇਰਿਕ ਨੇ ਕਸਟਮ ਹਾਊਸ ਵਿਚ ਰਪੋਟ ਦਰਜ ਕਰਵਾਈ ਕਿ ਖਾਲੀ ਜਹਾਜ਼ ਜਾਵਾ ਤੋਂ ਨਾਰੀਅਲ ਦਾ ਤੇਲ ਲੈਣ ਜਾ ਰਿਹਾ ਹੈ। ਹਰੀ ਸਿੰਘ ਅਤੇ ਉਸ ਦੇ ਸਾਥੀਆਂ ਨੇ ਭੇਸ ਬਦਲੇ ਹੋਏ ਸਨ। ਕਿਸੇ ਨੇ ਭੰਗੀ ਦੀ, ਕਿਸੇ ਨੇ ਖਾਨਸਾਮੇ ਦੀ ਅਤੇ ਕਿਸੇ ਨੇ ਕੋਈ ਹੋਰ ਕੰਮ ਕਰਨ ਵਾਲੇ ਦੀ ਬਰਦੀ ਪਾਈ ਹੋਈ ਸੀ। ਹਰੀ ਸਿੰਘ ਨੇ ਹਰ ਥਾਂ ਕਾਗਜ਼ਾਂ ਵਿਚ ਆਪਣਾ ਨਾਂ 'ਜਹਾਂਗੀਰ' ਲਿਖਵਾਇਆ ਅਤੇ ਆਪਣੇ ਆਪ ਨੂੰ ਈਰਾਨ ਦਾ ਵਸਨੀਕ ਦਸਿਆ। ਮਾਵੇਰਿਕ ਦੇ ਸਕੋਰਨੋ ਪੁਜਣ ਤਕ ਲਾਰਸਨ ਉਸ ਦੀ ਉਡੀਕ ਲਾਹ ਕੇ ਅਗਾਂਹ ਠਿਲ੍ਹ ਚੁਕਾ ਸੀ। ਹਰੀ ਸਿੰਘ ਵਾਸਤੇ ਬੜੀ ਔਕੜ ਬਣੀ। ਇਹ ਕਿਸੇ ਨੂੰ ਸਾਰਾ ਵੇਰਵਾ ਦਸਦੇ ਹੋਏ ਖੁਲ੍ਹ ਕੇ ਪੁਛ ਵੀ ਨਹੀਂ ਸਕਦੇ ਸਨ। ਆਉਣ ਜਾਣ ਵਾਲੇ ਮਾਹੀਗੀਰਾਂ ਪਾਸੋਂ ਸਾਧਾਰਨ ਪੁਛ ਗਿੱਛ ਕੀਤੀ। ਪਤਾ ਲੱਗਾ ਕਿ ਇਕ ਛੋਟਾ ਜਹਾਜ਼ ਕਿਸੇ ਖਰਾਬੀ ਦੇ ਕਾਰਨ ਕਈ ਦਿਨ ਇਥੇ ਅਟਕਿਆ ਰਿਹਾ ਸੀ ਅਤੇ ਹੁਣ ਅਗਾਂਹ ਠਿਲ੍ਹ ਚੁਕਾ ਹੈ। ਮਾਵੇਰਿਕ ਵੀ ਲਾਰਸਨ ਦੀ ਭਾਲ ਕਰਦਾ ਹੋਇਆ ਅੱਗੇ ਤੁਰ ਪਿਆ।

ਦੋਵੇਂ ਜਹਾਜ਼ ਇਕ ਦੂਜੇ ਦੀ ਭਾਲ ਵਿਚ ਅਮਰੀਕਨ ਸਮੁੰਦਰਾਂ ਵਿਚ ਅਵਾਰਾ ਫਿਰਨ ਲੱਗੇ। ਲਾਰਸਨ ਦਾ ਰਾਸ਼ਨ ਪਾਣੀ ਖਤਮ ਹੋ ਰਿਹਾ ਸੀ। ਉਸ ਨੂੰ ਮਜਬੂਰਨ ਹਾਕੀਅਮ ਪੱਤਣ ਤੇ ਲੱਗਣਾ

ਪਿਆ ਤੇ ਇਥੇ ਅਮਰੀਕਨ ਪੁਲਸ ਦੇ ਹੱਥਾਂ ਵਿਚ ਆ ਗਿਆ।

ਗਦਰ ਪਾਰਟੀ ਦੇ ਸਿਰਕੱਢ ਆਗੂ ਭਾਰਤ ਅਤੇ ਹੋਰਨਾਂ ਥਾਵਾਂ ਤੇ ਪਾਰਟੀ ਪਰੋਗਰਾਮ ਲੈ ਕੇ ਜਾ ਚੁੱਕੇ ਸਨ। 'ਯੁਗੰਤਰ ਆਸ਼ਰਮ' ਦਾ ਸਾਰਾ ਪਰਬੰਧ ਸ੍ਰੀ ਰਾਮ ਚੰਦ ਦੇ ਹੱਥਾਂ ਵਿਚ ਸੀ। ਕੋਈ ਪੁੱਛਣ ਗਿੱਛਣ ਵਾਲਾ ਨਾ ਹੋਣ ਕਰਕੇ ਉਸ ਨੇ ਆਪ ਹੁਦਰੀਆਂ ਸ਼ੁਰੂ ਕਰ ਦਿਤੀਆਂ। ਪਾਰਟੀ ਦਾ ਲੋਕ-ਰਾਜੀ ਢਾਂਚਾ ਨਾਮ ਮਾਤਰ ਹੀ ਰਹਿ ਗਿਆ। 'ਐਲਾਨਿ-ਜੰਗ' ਦੀ ਅਪੀਲ ਤੇ ਭਾਰਤੀਆਂ ਵਲੋਂ ਪਾਰਟੀ ਦੇ ਨਾਂ ਪੁੱਜੇ ਲੱਖਾਂ ਰੁਪਏ ਖੁਰਦ ਬੁਰਦ ਹੋ ਗਏ। ਪਾਰਟੀ ਦਾ ਭਾਰਤ ਵਿਚ ਕੰਮ ਕਰਨ ਵਾਲੇ ਗਦਰੀ ਆਗੂਆਂ ਨਾਲੋਂ ਸੰਪਰਕ ਟੁੱਟ ਗਿਆ। ਉਨ੍ਹਾਂ ਨੂੰ ਪਾਰਟੀ ਵਲੋਂ ਨਾ ਪੈਸਾ ਪੁਜ ਸਕਿਆ ਅਤੇ ਨਾ ਹੀ ਹਥਿਆਰ ਪੁੱਜੇ। 'ਯੁਗੰਤਰ ਆਸ਼ਰਮ' ਵਿਚ ਪਰਸਪਰ ਖਹਿ-ਮਖਹਿ ਸ਼ੁਰੂ ਹੋ ਗਈ। ਪਾਰਟੀ ਵਰਕਰਾਂ ਦਾ ਰਾਮ ਚੰਦ ਨਾਲ ਨਿਭਣਾ ਮੁਸ਼ਕਲ ਹੋ ਗਿਆ। ਕੌਮੀ ਦਰਦ ਰੱਖਣ ਵਾਲੇ ਕਈ ਵਰਕਰ ਨਵੇਕਲੇ ਹੋ ਕੇ ਬੈਠ ਗਏ। ਕਈ ਵਰਕਰਾਂ ਨੇ ਯੁਗੰਤਰ ਆਸ਼ਰਮ ਵਿਚ ਰਹਿਣ ਨਾਲੋਂ ਦੂਰ ਦੁਰੇਡੀਆਂ ਥਾਵਾਂ ਤੇ ਜਾ ਕੇ ਪਾਰਟੀ ਦੀਆਂ ਜ਼ਿਮੇਂਵਾਰੀਆਂ ਸੰਭਾਲ ਲਈਆਂ। ਅਜਿਹੇ ਹਾਲਾਤ ਨੇ ਪਾਰਟੀ ਹਿਤਾਂ ਨੂੰ ਕਰੜੀ ਠੇਸ ਲਾਈ।

ਭਾਰਤ ਵਿਚ ਗਦਰ ਪਾਰਟੀ ਦੀਆਂ ਸਕੀਮਾਂ ਫੇਲ੍ਹ ਹੋ ਗਈਆਂ। ਭਾਰਤੀ ਫੌਜਾਂ ਨੂੰ ਆਪਣੇ ਨਾਲ ਰਲਾ ਕੇ ਸਭ ਥਾਈਂ ਇਕੋ ਵੇਰ ਗਦਰ ਮਚਾ ਦੇਣ ਦੇ ਪਰੋਗਰਾਮ ਸਫਲ ਨਾ ਹੋ ਸਕੇ। ਭੇਤ ਖੁਲ੍ਹ ਗਿਆ ਤੇ ਫੜੋ ਫੜੀ ਸ਼ੁਰੂ ਹੋ ਗਈ। ਇਸ ਦਾ ਅਸਰ ਅਮਰੀਕਾ ਵਿਚ ਵੀ ਪਿਆ। ਅਮਰੀਕਾ ਵਿਚੋਂ ਗਦਰੀਆਂ ਦਾ ਅੱਡਾ ਪੁੱਟਣ ਲਈ ਅਮਰੀਕਨ ਸਰਕਾਰ ਉਤੇ ਜ਼ੋਰ ਪੈ ਰਿਹਾ ਸੀ। ਇਥੇ ਵੀ ਫੜੋ ਫੜੀ ਸ਼ੁਰੂ ਹੋ ਗਈ। ਰਾਮ ਚੰਦ ਕਮਜ਼ੋਰ ਤਬੀਅਤ ਦਾ ਬੰਦਾ ਹੋਣ ਕਰਕੇ ਭੇਤ ਨਾ ਸਾਂਭ ਸਕਿਆ। ਉਸ ਨੇ ਸਭ ਕੁਝ ਪੁਲਸ ਨੂੰ ਦਸ ਦਿਤਾ। ਲਾਰਸਨ ਅਤੇ ਮਾਵੇਰਿਕ ਦੀ ਪੈਰਵੀ ਵੀ ਸ਼ੁਰੂ ਹੋ ਗਈ। ਲਾਰਸਨ ਛੇਤੀ ਹੀ ਪਕੜਿਆ ਗਿਆ। ਮਾਵੇਰਿਕ ਦੀ ਭਾਲ ਕਰਨ ਵਾਸਤੇ ਦੋ ਅੰਗਰੇਜ਼ੀ ਜੰਗੀ ਜਹਾਜ਼ ਛੱਡੇ ਗਏ। ਸਾਨਫਰਾਂਸਿਸਕੋ ਦੇ ਜਰਮਨ ਕੌਂਸਲ ਨੇ ਵਾਇਰਲੈੱਸ ਰਾਹੀਂ ਹਰੀ ਸਿੰਘ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਵਾ ਦਿਤਾ। ਹਰੀ ਸਿੰਘ ਨੇ ਗ੍ਰਿਫਤਾਰ ਹੋ ਕੇ ਅੰਗਰੇਜ਼ਾਂ ਦੇ ਹੱਥ ਆਉਣ ਨਾਲੋਂ ਕਿਸੇ ਹੋਰ ਪਾਸੇ ਵੱਲ ਨਿਕਲ ਜਾਣਾ ਚੰਗਾ ਸਮਝਿਆ। ਉਸ ਨੇ ਆਪਣੇ ਸਾਥੀਆਂ ਨਾਲ ਸਲਾਹ ਕੀਤੀ ਤੇ ਰੱਬ ਉਤੇ ਡੋਰੀਆਂ ਸੁਟ ਕੇ ਮਾਵੇਰਿਕ ਨੂੰ ਜਾਵਾ ਸਮਾਟਰਾ ਟਾਪੂਆਂ ਵੱਲ ਠੇਲ੍ਹ ਦਿਤਾ।

ਅੰਗਰੇਜ਼ੀ ਜੰਗੀ ਬੇੜਾ ਮਾਵੇਰਿਕ ਦੇ ਪਿੱਛੇ ਲੱਗਾ ਹੋਇਆ ਸੀ। ਥਾਂ ਥਾਂ, ਜਿਥੇ ਜਿਥੇ ਵੀ ਅੰਗਰੇਜ਼ਾਂ ਦਾ ਰਸੂਖ ਸੀ, ਸਭ ਟਾਪੂਆਂ ਦੀਆਂ ਘਾਟਾਂ ਨੂੰ ਸੁਚੇਤ ਕਰ ਦਿਤਾ ਗਿਆ। ਖੁਰਾਕ ਦੀ ਘਾਟ ਅਤੇ ਸਫਰ ਦੀਆਂ ਹੋਰ ਤੰਗੀਆਂ ਝਾਗਦੇ ਹੋਏ ਹਰੀ ਸਿੰਘ ਤੇ ਉਸ ਦੇ ਸਾਥੀ ਸਤੰਬਰ 1915 ਦੇ ਸ਼ੁਰੂ ਵਿਚ ਜਾਵਾ ਦੇ ਪੱਤਣ ਬਟਾਵੀਆ (ਜਕਾਰਟਾ) ਤੇ ਜਾ ਲੱਗੇ। ਜਹਾਜ਼ ਘਾਟ ਤੇ ਲਗਦਿਆਂ ਹੀ ਦਗੜ ਦਗੜ ਕਰਦੀ ਹੋਈ ਪੁਲਸ ਆ ਗਈ। ਜਹਾਜ਼ ਦੀ ਤਲਾਸ਼ੀ ਲਈ ਗਈ। ਕੋਈ ਚੀਜ਼ ਵੀ ਪੁਲਸ ਦੇ ਹੱਥ ਨਾ ਲੱਗੀ। ਹਰੀ ਸਿੰਘ ਤੇ ਉਸ ਦੇ ਸਾਥੀ ਗ੍ਰਿਫਤਾਰ ਹੋ ਗਏ। ਉਨ੍ਹਾਂ ਉਤੇ ਮੁਕੱਦਮਾ ਚਲਿਆ। ਬਟਾਵੀਆ ਦਾ ਜਰਮਨ ਕੌਂਸਲ ਮੁਕੱਦਮੇ ਦੀ ਪੈਰਵੀ ਕਰਦਾ ਰਿਹਾ।

ਤਿੰਨ ਮਹੀਨੇ ਮੁਕੱਦਮਾ ਚਲਦਾ ਰਿਹਾ। ਹਰੀ ਸਿੰਘ ਦੇ ਇਕ ਸਾਥੀ ਕਰਮ ਚੰਦ ਦੀ ਛੇਤੀ

ਹੀ ਅੰਗਰੇਜ਼ਾਂ ਨਾਲ ਸੁਰ ਰਲ ਗਈ। ਉਹ ਵਾਹਦਾ ਮਾਫ ਗਵਾਹ ਬਣ ਗਿਆ। ਉਸ ਨੂੰ ਪਹਿਲਾਂ ਅਮਰੀਕਾ ਅਤੇ ਫਿਰ ਭਾਰਤ ਭੇਜ ਦਿਤਾ ਤਾਂ ਜੋ ਗਦਰ ਲਹਿਰ ਬਾਰੇ ਹੋਰ ਵੇਰਵਾ ਪੁਛਿਆ ਜਾਵੇ ਅਤੇ ਗਦਰੀਆਂ ਉਤੇ ਚਲਣ ਵਾਲੇ ਮੁਕੱਦਮਿਆਂ ਸਮੇਂ ਉਸ ਨੂੰ ਵਰਤਿਆ ਜਾ ਸਕੇ। ਬਾਕੀ ਦੇ ਚਾਰ ਡਟੇ ਰਹੇ। ਪੰਦਰਾਂ ਦਸੰਬਰ 1915 ਨੂੰ ਬਟਾਵੀਆ ਦੀ ਕੋਰਟ ਮਾਰਸ਼ਲ ਨੇ ਫੈਸਲਾ ਦਿਤਾ ਕਿ ਇਨ੍ਹਾਂ ਨੂੰ ਵਾਪਸ ਅਮਰੀਕਾ ਭੇਜ ਦਿਤਾ ਜਾਵੇ।

ਹਰੀ ਸਿੰਘ ਦੀ ਇਨਕਲਾਬੀ ਰੀਝ ਨੇ ਦੂਰ ਦੀ ਸੋਚੀ। ਉਹ ਜਾਣਦਾ ਸੀ ਕਿ ਇਥੋਂ ਇਹ ਸਾਨੂੰ ਅਮਰੀਕਨ ਸਰਕਾਰ ਦੇ ਹਵਾਲੇ ਕਰਨਗੇ। ਉਥੋਂ ਉਹ ਸਾਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦੇਣਗੇ। ਰਸਮੀ ਤੋਰ ਤੇ ਮੁਕੱਦਮੇ ਚਲਣਗੇ। ਉਮਰ ਕੈਦਾਂ ਤੇ ਫਾਂਸੀਆਂ ਮਿਲਣਗੀਆਂ। ਫਾਹੇ ਲਗਣ ਨਾਲੋਂ ਜਾਂ ਸਾਰੀ ਉਮਰ ਜੇਲ੍ਹਾਂ ਵਿਚ ਹੱਡ ਰੋਲਣ ਨਾਲੋਂ ਕਿਉਂ ਨਾ ਮੈਂ ਇਥੇ ਹੀ ਰੂ-ਪੋਸ਼ ਹੋ ਜਾਵਾਂ? ਅੱਗੇ ਮੇਰਾ ਆਪਣਾ ਮੁਕੱਦਰ! ਉਸ ਨੇ ਮੌਕਾ ਤਾੜ ਕੇ ਜਰਮਨ ਕੌਂਸਲ ਨਾਲ ਆਪਣੇ ਦਿਲ ਦੀ ਗੱਲ ਕੀਤੀ। ਜਰਮਨ ਕੌਂਸਲ ਨੇ ਹੁੰਗਾਰਾ ਭਰ ਦਿਤਾ। ਖਰਚੇ ਵਾਸਤੇ ਥੋੜ੍ਹੀ ਜਿਹੀ ਰਕਮ ਵੀ ਦੇ ਦਿਤੀ ਤੇ ਹਰੀ ਸਿੰਘ ਪੁਲਸ ਪਹਿਰੇ ਤੋਂ ਅੱਖ ਬਚਾ ਕੇ ਜਾਵਾ ਦੇ ਜੰਗਲਾਂ ਵਿਚ ਗਵਾਚ ਗਿਆ। ਬਾਕੀ ਸਾਥੀ ਵਾਪਸ ਅਮਰੀਕਾ ਭੇਜ ਦਿਤੇ ਗਏ।

ਹਰੀ ਸਿੰਘ, ਸ਼ਹਿਰ ਤੋਂ ਦੂਰ ਬਾਹਰ ਜੰਗਲ ਵਿਚ ਹੀ ਆਪਣਾ ਸਮਾਂ ਬਤੀਤ ਕਰਦਾ। ਖਾਣ ਪੀਣ ਵਾਸਤੇ ਜੋ ਕੁਝ ਵੀ ਮਿਲਦਾ, ਢਿਡ ਭਰ ਲੈਂਦਾ। ਉਹ ਸੋਚਦਾ ਕਿ ਆਖਰ ਕਦ ਤਕ ਇਸ ਤਰ੍ਹਾਂ ਦਿਨ ਕਟਣਗੇ। ਪੁਲਸ ਭਾਲ ਕਰ ਰਹੀ ਹੋਵੇਗੀ। ਅੱਜ ਨਹੀਂ ਤੇ ਕਲ੍ਹ, ਕਲ੍ਹ ਨਹੀਂ ਤੇ ਪਰਸੋਂ, ਕਿਸੇ ਦਿਨ ਪਕੜਿਆ ਜਾਵਾਂਗਾ ਤੇ ਫਿਰ ਜ਼ੁਲਮ ਦੀ ਉਸੇ ਭੱਠੀ ਵਿਚ ਭੁਜ ਜਾਵਾਂਗਾ। ਪਰਦੇਸ ਵਿਚ ਕੋਈ ਆਸਰਾ ਨਹੀਂ। ਲੋਕਾਂ ਦੀ ਬੋਲੀ ਮੇਰੀ ਸਮਝ ਵਿਚ ਨਹੀਂ ਆਉਂਦੀ। ਉਹ ਹੁਣ ਕਿਸੇ ਆਸਰੇ ਦੀ ਭਾਲ ਕਰਨ ਲੱਗਾ। ਕੋਈ ਪੰਜਾਬੀ, ਕੋਈ ਭਾਰਤੀ ਜੋ ਉਸ ਦਾ ਦਰਦ ਵੰਡਾ ਸਕੇ। ਲੋੜ ਪੈਣ ਸਮੇਂ ਥੋੜ੍ਹਾ ਬਹੁਤ ਆਸਰਾ ਦੇ ਸਕੇ।

ਇਕ ਦਿਨ ਜੰਗਲ ਵਿਚ ਗਊਆਂ ਚਾਰਨ ਵਾਲੇ ਇਕ ਵਾਗੀ ਨਾਲ ਗੱਲ ਬਾਤ ਤੋਰੀ। ਉਸਦਾ ਥਹੁ ਟਿਕਾਣਾ ਪੁਛਿਆ। ਪਤਾ ਲੱਗਾ ਕਿ ਉਹ ਇਕ ਮੁਸਲਮਾਨ ਗਵਾਲੇ ਦਾ ਨੌਕਰ ਹੈ ਅਤੇ ਉਸ ਦਾ ਮਾਲਕ ਭਾਰਤ ਦਾ ਵਸਨੀਕ ਹੈ। ਹਰੀ ਸਿੰਘ ਨੂੰ ਜਿਵੇਂ ਚਾਅ ਚੜ੍ਹ ਗਿਆ ਹੋਵੇ। ਉਹ ਉਸ ਨੌਕਰ ਰਾਹੀਂ ਗਵਾਲੇ ਨੂੰ ਜਾ ਮਿਲਿਆ।

ਅਲੀ ਮੁਹੰਮਦ ਅਰਾਈਂ, ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਸੀ ਤੇ ਢੇਰ ਚਿਰ ਤੋਂ ਜਕਾਰਟਾ ਵਿਚ ਰਹਿ ਰਿਹਾ ਸੀ। ਉਸਨੇ ਡੇਢ ਕੁ ਸੌ ਗਊਆਂ ਰਖੀਆਂ ਹੋਈਆਂ ਸਨ ਤੇ ਡੇਅਰੀ ਖੋਲ੍ਹੀ ਹੋਈ ਸੀ। ਉਹ ਬੜੇ ਪਿਆਰ ਨਾਲ ਹਰੀ ਸਿੰਘ ਨੂੰ ਮਿਲਿਆ। ਆਪਣੀ ਮਾਂ ਬੋਲੀ ਵਿਚ ਗੱਲਾਂ ਬਾਤਾਂ ਕਰਕੇ ਦਿਲ ਹੌਲਾ ਕੀਤਾ।

ਹਰੀ ਸਿੰਘ ਨੂੰ ਕੁਝ ਦਿਨਾਂ ਵਾਸਤੇ ਆਸਰਾ ਮਿਲ ਗਿਆ ਸੀ। ਉਹ ਮੂੰਹ ਹਨੇਰੇ ਹੀ ਜੰਗਲ ਵਲ ਨਿਕਲ ਜਾਂਦਾ ਤੇ ਰਾਤ ਪਈ ਵਾਪਸ ਆਪਣੇ ਮਿਤਰ ਪਾਸ ਆ ਟਿਕਦਾ। ਅਲੀ ਮੁਹੰਮਦ ਰਾਹੀਂ ਉਸ ਨੇ ਜਰਮਨ ਕੌਂਸਲ ਨਾਲ ਵੀ ਤਾਲ ਮੇਲ ਕਾਇਮ ਰਖਿਆ। ਇਥੇ ਰਹਿ ਕੇ ਉਸ ਨੂੰ ਵੱਡਾ ਲਾਭ ਇਹ ਪੁੱਜਾ ਕਿ ਉਸ ਨੇ ਸੁਡਾਨਿਸ਼ ਭਾਸ਼ਾ ਦੇ ਕੁਝ ਸ਼ਬਦ ਸਿਖ ਲਏ ਅਤੇ ਕੁਝ ਕਾਨੂੰਨੀ

ਜਾਣਕਾਰੀ ਪਰਾਪਤ ਹੋ ਗਈ।

ਜਾਵਾ, ਇਨ੍ਹਾਂ ਦਿਨਾਂ ਵਿਚ ਮਾਰਸ਼ਲ ਲਾਅ ਵਿਚੋਂ ਲੰਘ ਰਿਹਾ ਸੀ। ਪਰਦੇਸੀਆਂ ਉਤੇ ਬੜੀਆਂ ਸਖਤੀਆਂ ਸਨ। ਜਦ ਕਦੇ ਵੀ ਕਿਸੇ ਪਰਦੇਸੀ ਨੇ ਇਕ ਥਾਂ ਤੋਂ ਦੂਜੀ ਥਾਂ ਜਾਣਾ ਹੁੰਦਾ, ਗੱਡੀ ਜਾਂ ਮੋਟਰ ਉਤੇ ਚੜ੍ਹਨ ਸਮੇਂ ਉਸ ਦੇ ਪਾਸਪੋਰਟ ਦੀ ਪੜਤਾਲ ਹੁੰਦੀ। ਰਾਤ ਕਿਸੇ ਹੋਟਲ ਵਿਚ ਟਿਕਣਾ ਹੁੰਦਾ ਤਾਂ ਪਾਸ ਪੋਰਟ ਵਿਖਾਉਣਾ ਪੈਂਦਾ। ਉਸ ਨੂੰ ਪਾਸ ਪੋਰਟ ਹਰ ਸਮੇਂ ਆਪਣੀ ਜੇਬ ਵਿਚ ਰੱਖਣਾ ਪੈਂਦਾ ਸੀ। ਅਜਿਹੇ ਹਾਲਾਤ ਵਿਚ ਕਿਸੇ ਪਰਦੇਸੀ ਲਈ ਵਧੇਰੇ ਸਮੇਂ ਵਾਸਤੇ ਲੁਕ ਛਿਪ ਕੇ ਰਹਿ ਸਕਣਾ ਔਖਾ ਸੀ। ਹਰੀ ਸਿੰਘ ਨੇ ਸੋਚਿਆ ਕਿ ਮੈਨੂੰ ਸ਼ਹਿਰਾਂ ਵਿਚ ਨਹੀਂ ਰਹਿਣਾ ਚਾਹੀਦਾ। ਸ਼ਹਿਰ ਵਿਚ ਪੁਲਸ ਪਹਿਰੇ ਵਧੇਰੇ ਚੌਕੰਨੇ ਤੇ ਪੁਲਸ ਫੇਰੀਆਂ ਆਮ ਰਹਿੰਦੀਆਂ ਹਨ। ਜੇ ਉਸ ਨੇ ਲੁਕ ਛਿਪ ਕੇ ਦਿਨ ਬਤੀਤ ਕਰਨੇ ਹਨ ਤਾਂ ਸ਼ਹਿਰ ਤੋਂ ਦੂਰ, ਕਿਸੇ ਦੁਰੇਡੀ ਬਸਤੀ ਵਿਚ ਹੀ ਰਿਹਾ ਜਾ ਸਕਦਾ ਹੈ।

ਜਕਾਰਟਾ ਵਿਚ ਰਹਿੰਦਿਆਂ ਹੋਇਆਂ ਕੁਦਰਤ ਨੇ ਇਕ ਹੋਰ ਢੋਅ ਢੁਕਾ ਦਿਤਾ। ਗਊਆਂ ਸੰਭਾਲਣ ਵਾਸਤੇ ਰਖਿਆ ਹੋਇਆ ਅਲੀ ਮੁਹੰਮਦ ਦਾ ਇਕ ਨੌਕਰ ਉਸਮਾਨ ਖਾਨ, ਅਫਗਾਨਿਸ-ਤਾਨ ਦਾ ਵਸਨੀਕ ਸੀ। ਕੁਝ ਮਹੀਨੇ ਪਹਿਲਾਂ, ਉਹ ਬੀਮਾਰੀ ਦੇ ਕਾਰਨ ਮਰ ਗਿਆ। ਉਸਦਾ ਪੁਰਾਣਾ ਪਾਸ ਪੋਰਟ ਅਲੀ ਮੁਹੰਮਦ ਪਾਸ ਪਿਆ ਹੋਇਆ ਸੀ। ਉਦੋਂ ਪਾਸਪੋਰਟ ਉਤੇ ਫੋਟੋ ਨਹੀਂ ਸੀ ਲਗਦੀ। ਉਮਰ, ਸਰੀਰਕ ਹੁਲੀਆ, ਦਸਤਖਤ ਜਾਂ ਹੱਥ ਦਾ ਅੰਗੂਠਾ ਲੱਗਦਾ ਸੀ। ਹਰੀ ਸਿੰਘ ਨੇ ਪਾਸਪੋਰਟ ਧਿਆਨ ਨਾਲ ਵੇਖਿਆ। ਉਸ ਨੂੰ ਗੱਲ ਬਣਦੀ ਹੋਈ ਪਰਤੀਤ ਹੋਈ। ਉਸ ਨੇ ਪਾਸਪੋਰਟ ਆਪਣੇ ਕਬਜ਼ੇ ਵਿਚ ਕੀਤਾ ਤੇ ਹਰੀ ਸਿੰਘ ਦੀ ਥਾਂ ਉਸਮਾਨ ਖਾਨ ਬਣ ਗਿਆ।

ਉਹ ਵਧੇਰੇ ਸਮਾਂ ਜਕਾਰਟਾ ਵਿਚ ਰਹਿ ਕੇ ਕੋਈ ਨਵਾਂ ਖਤਰਾ ਨਹੀਂ ਸੀ ਸਹੇੜਨਾ ਚਾਹੁੰਦਾ। ਉਹ ਜੰਗਲ ਦੇ ਰਾਹ ਪੈ ਕੇ ਬਾਊਡਿੰਗ ਵਲ ਤੁਰ ਪਿਆ। ਸੜਕ ਤੇ ਤੁਰਨਾ ਉਸ ਨੂੰ ਖਤਰੇ ਤੋਂ ਖਾਲੀ ਨਹੀਂ ਸੀ ਜਾਪਦਾ। ਉਹ ਸੜਕ ਦੀ ਸੇਧ ਰਖਦਾ ਹੋਇਆ, ਸੜਕ ਤੋਂ ਮੀਲ, ਅੱਧ ਮੀਲ ਹਟਵਾਂ ਹੋ ਕੇ ਸਫ਼ਰ ਕਰਦਾ ਸੀ। ਜਕਾਰਟਾ ਤੋਂ ਬਾਊਡਿੰਗ ਡੇਢ ਕੁ ਸੌ ਮੀਲ ਦਾ ਪੰਧ ਸੀ ਜੋ ਉਸ ਨੇ ਕਈ ਦਿਨਾਂ ਵਿਚ ਮੁਕਾਇਆ। ਸ਼ਹਿਰ ਵਿਚ ਜਾਣਾ ਉਸ ਨੇ ਯੋਗ ਨਾ ਸਮਝਿਆ। ਸ਼ਹਿਰ ਤੋਂ ਬਾਹਰੋਂ ਬਾਹਰ ਉਹ ਪਹਾੜ ਵੱਲ ਨੂੰ ਹੋ ਤੁਰਿਆ।

ਹਰੀ ਸਿੰਘ, ਹੁਣ ਕਿਸੇ ਅਜਿਹੇ ਟਿਕਾਣੇ ਦੀ ਭਾਲ ਵਿਚ ਸੀ ਜੋ ਸ਼ਹਿਰੀ ਵਸੋਂ ਤੋਂ ਬਹੁਤ ਦੂਰ, ਕੋਈ ਪੇਂਡੂ ਬਸਤੀ ਹੋਵੇ। ਜਿਥੇ ਪੁਲਸ ਦੀ ਆਵਾਜਾਈ ਘੱਟ ਹੋਵੇ ਤੇ ਉਹ ਆਪਣੇ ਬਦਲੇ ਹੋਏ ਭੇਸ ਵਿਚ ਨਿਸਚਿੰਤ ਦਿਨ ਬਤੀਤ ਕਰ ਸਕੇ। ਇਸੇ ਖਿਆਲ ਨੂੰ ਦਿਲ ਵਿਚ ਵਸਾਉਂਦਾ ਹੋਇਆ ਉਹ ਬਾਊਡਿੰਗ ਅਟਕਣ ਦੀ ਥਾਂ ਸਿੱਧਾ ਪਹਾੜ ਵੱਲ ਤੁਰ ਪਿਆ। ਰਸਤਾ ਸੰਘਣੇ ਜੰਗਲਾਂ ਵਿਚੋਂ ਲੰਘਦਾ ਸੀ। ਉਹ ਆਪਣੇ ਮਨ ਵਿਚ ਕਈ ਸੋਚਾਂ ਵਿਚਾਰਦਾ ਹੋਇਆ ਤੁਰਿਆ ਗਿਆ। ਰਾਤ, ਇਕ ਸਾਧਾਰਨ ਜਿਹੀ ਜੰਗਲੀ ਬਸਤੀ ਵਿਚ ਕੱਟ ਲਈ। ਸਵੇਰੇ ਉਠ ਕੇ ਉਹ ਫਿਰ ਲੰਮੇ ਪੈਂਡੇ ਪੈ ਗਿਆ। ਦੁਪਹਿਰ ਢਲਣੀ ਸ਼ੁਰੂ ਹੋ ਗਈ। ਗੁਨਹਾਲੂ ਪਹਾੜ ਸਾਹਮਣੇ ਨਜ਼ਰ ਆ ਰਿਹਾ ਸੀ। ਖੁਲ੍ਹੀਆਂ ਚਰਾਂਦਾਂ ਵਿਚ ਪਸ਼ੂ ਡੰਗਰ ਚਰਦੇ ਨਜ਼ਰੀਂ ਪਏ। ਖੇਤਾਂ ਵਿਚ ਵੀ ਹਰਿਆਵਲ ਸੀ। ਖੇਤਾਂ ਦੇ ਖੇਤ ਖੀਰੇ ਤੇ ਹਦਵਾਣਿਆਂ ਨਾਲ ਭਰੇ ਪਏ ਸਨ। ਲਹਿਲਹਾਉਂਦੀਆਂ ਮੱਕੀ ਦੀਆਂ ਫਸਲਾਂ ਵੇਖ ਕੇ ਹਰੀ ਸਿੰਘ ਦਾ ਕਿਸਾਨ-ਹਿਰਦਾ ਰੀਝ ਪਿਆ। ਉਸ ਨੇ ਰਤਾ ਕੁ ਰੁਕ ਕੇ ਸੰਖਾ ਸਾਹ

ਲਿਆ ਤੇ ਦਿਲ ਵਿਚ ਵਿਚਾਰ ਆਇਆ, 'ਇਸ ਥਾਂ ਮੈਂ ਭੁੱਖਾ ਨਹੀਂ ਮਰਨ ਲੱਗਾ।'

ਗੁਨਹਾਲੂ ਪਹਾੜ, ਹੁਣ ਉਸ ਦੇ ਪੈਰਾਂ ਥੱਲੇ ਸੀ। ਕੁਝ ਹੋਰ ਅੱਗੇ ਜਾ ਕੇ ਪਹਾੜ ਦੀ ਉਤ-ਰਾਈ ਸ਼ੁਰੂ ਹੋ ਗਈ। ਇਹ ਪਹਾੜ ਦਾ ਦੂਜਾ ਪਾਸਾ ਸੀ। ਥੋੜ੍ਹੀ ਦੂਰ ਅੱਗੇ ਪਾਣੀ ਦੀ ਨਦੀ ਦਿਸ ਪਈ। ਇਹ ਪਾਸਾ ਪਹਿਲੇ ਨਾਲੋਂ ਵੀ ਸਰਸਬਜ਼ ਸੀ। ਉਹ ਉਸੇ ਰਸਤੇ ਤੁਰਿਆ ਗਿਆ। ਸਾਹਮਣੇ 'ਗੁਨਹਾਲੂ' ਨਾਂ ਦੀ ਛੋਟੀ ਜਿਹੀ ਬਸਤੀ ਦਿਸ ਪਈ। ਰਸਤਾ ਨਦੀ ਦੇ ਨਾਲ ਨਾਲ ਜਾ ਰਿਹਾ ਸੀ। ਉਸ ਨੇ ਇਕ ਛੋਟੀ ਜਿਹੀ ਪੁਲੀ ਤੋਂ ਨਦੀ ਪਾਰ ਕੀਤੀ। ਸਾਹਮਣੇ ਮਸਜਦ ਦੀਆਂ ਉਚੀਆਂ ਬੁਰਜੀਆਂ ਦਿਸ ਪਈਆਂ। ਮਸਜਦ ਦੇ ਨਾਲ, ਇਕ ਰੁੱਖ ਹੇਠ ਡੱਠੇ ਤਖਤਪੋਸ਼ ਉਤੇ ਕਾਲੀ ਬਰਦੀ ਵਾਲੇ ਪੰਜ ਛੇ ਆਦਮੀ ਬੈਠੇ ਕੁਝ ਖੇਡ ਰਹੇ ਸਨ। ਹਰੀ ਸਿੰਘ ਫਟ ਤਾੜ ਗਿਆ ਕਿ ਇਹ ਪੁਲਸ ਦੇ ਸਿਪਾਹੀ ਹਨ ਅਤੇ ਹੋ ਸਕਦਾ ਇਹ ਥਾਂ ਪੁਲਸ ਦਾ ਥਾਣਾ ਜਾਂ ਚੌਂਕੀ ਹੋਵੇ। ਪੁਲਸ ਨੂੰ ਵੇਖਦਿਆਂ ਹੀ ਉਸ ਦੀ ਖਾਨਿਉਂ ਗਈ। ਇਕ ਦਿਲ ਕੀਤਾ ਕਿ ਇਨ੍ਹੀਂ ਪੈਰੀਂ ਪਿਛੇ ਮੁੜ ਜਾਵਾਂ ਤੇ ਇਥੋਂ ਸੂਟ ਵਟ ਕੇ, ਪਹਾੜ ਵਿਚ ਕਿਤੇ ਜਾ ਲੁਕਾਂ। ਦੂਜੇ ਹੀ ਪਲ ਉਸ ਨੂੰ ਖਿਆਲ ਆਇਆ ਕਿ ਭਜਦਿਆਂ ਨੂੰ ਵੇਖ ਕੇ ਪੁਲਸ ਦਾ ਸ਼ੱਕ ਪੱਕਾ ਹੋ ਜਾਵੇਗਾ ਤੇ ਉਹ ਮੇਰੀ ਪੈਰਵੀ ਕਰਕੇ ਮੈਨੂੰ ਗ੍ਰਿਫਤਾਰ ਕਰ ਲੈਣਗੇ। ਇਸੇ ਉਧੇੜ ਬੁਣ ਵਿਚ ਉਸ ਦੇ ਪੈਰ ਸਹਿਜ ਸੁਭਾ ਤੁਰਦੇ ਗਏ ਤੇ ਆਪਣੇ ਅੰਦਰਲੇ ਰੱਬ ਨੂੰ ਧਿਆਉਂਦਾ ਹੋਇਆ ਉਹ ਮਸਜਦ ਦੇ ਸਾਹਮਣੇ ਜਾ ਖੜੋਤਾ। ਪੁਲਸੀਆਂ ਨੇ ਸਰਸਰੀ ਨਜ਼ਰ ਨਾਲ ਉਸ ਵਲ ਵੇਖਿਆ ਤੇ ਇਕ ਨੇ ਮੂੰਹੋਂ ਕੁਝ ਬੋਲਿਆ ਵੀ, ਜਿਸ ਨੂੰ ਨਾ ਹਰੀ ਸਿੰਘ ਚੰਗੀ ਤਰ੍ਹਾਂ ਸੁਣ ਸਕਿਆ ਅਤੇ ਨਾ ਹੀ ਉਸ ਦੇ ਪਿੜ ਪੱਲੇ ਹੀ ਕੁਝ ਪਿਆ। ਉਹ ਆਪਣੇ ਧਿਆਨ ਫਿਰ ਖੇਡ ਵਿਚ ਮਗਨ ਹੋ ਗਏ। ਹਰੀ ਸਿੰਘ ਮਸੀਤ ਦੇ ਬਾਹਰ ਹੀ ਮਾੜਾ ਜਿਹਾ ਫਾਸਣਾ ਲਾ ਕੇ ਬੈਠ ਗਿਆ। ਪੁਲਸੀਆਂ ਦੀ ਆਪੋ ਵਿਚ ਫਿਰ ਘੁਸਰ ਮੁਸਰ ਹੋਈ ਤੇ ਉਨ੍ਹਾਂ ਵਿਚੋਂ ਇਕ ਬੰਦਾ ਹਰੀ ਸਿੰਘ ਵੱਲ ਤੁਰ ਪਿਆ। ਉਸ ਨੂੰ ਆਪਣੇ ਵੱਲ ਆਉਂਦਾ ਵੇਖ ਕੇ ਹਰੀ ਸਿੰਘ ਉਠ ਖੜਾ ਹੋਇਆ ਤੇ ਉਸ ਦੇ ਕੁਝ ਪੁਛਣ ਤੋਂ ਪਹਿਲਾਂ ਹੀ ਟੁੱਟੀ ਫੁੱਟੀ ਸੁਡਾਨਿਸ਼ ਅਤੇ ਹੱਥ ਦੇ ਇਸ਼ਾਰਿਆਂ ਨਾਲ ਆਪਣਾ ਮਨੋਰਥ ਦਸਣਾ ਸ਼ੁਰੂ ਕਰ ਦਿੱਤਾ ਕਿ ਮੈਂ ਇਕ ਪਰਦੇਸੀ ਹਾਂ, ਰਸਤਾ ਭੁੱਲ ਗਿਆ ਹਾਂ ਤੇ ਰਾਤ ਇਥੇ ਮਸੀਤ ਵਿਚ ਕਟਣਾ ਚਾਹੁੰਦਾ ਹਾਂ। ਪੁਲਸੀਏ ਨੇ ਉਸ ਨੂੰ ਨੰਬਰਦਾਰ ਦਾ ਘਰ ਦਸਿਆ ਅਤੇ ਆਪ ਵਾਪਸ ਆਪਣੀ ਢਾਣੀ ਵਿਚ ਜਾ ਬੈਠਾ।

ਮਸੀਤ ਤੋਂ ਢਾਈ ਤਿੰਨ ਸੌ ਗਜ਼ ਦੀ ਵਿੱਥ ਤੇ ਗੁਨਹਾਲੂ ਦੇ ਨੰਬਰਦਾਰ ਦਾ ਘਰ ਸੀ। ਇਸ ਇਲਾਕੇ ਵਿਚ ਨੰਬਰਦਾਰ ਦੀ ਚੋਧਰ ਬਹੁਤ ਹੁੰਦੀ ਹੈ ਤੇ ਸਰਕਾਰੇ ਦਰਬਾਰੇ ਵੀ ਉਸ ਦੀ ਕਾਫੀ ਸੱਦ ਪੁਛ ਹੁੰਦੀ ਹੈ। ਇਲਾਕੇ ਦੀ ਪੁਲਸ ਲਗਪਗ ਉਸ ਦੇ ਅਧੀਨ ਹੀ ਹੁੰਦੀ ਹੈ। ਉਸ ਦੀ ਆਗਿਆ ਤੋਂ ਬਿਨਾਂ ਕਿਸੇ ਨੂੰ ਗ੍ਰਿਫਤਾਰ ਨਹੀਂ ਕੀਤਾ ਜਾਂ ਸਕਦਾ ਅਤੇ ਨਾ ਹੀ ਕੋਈ ਸਜ਼ਾ ਹੀ ਦਿਤੀ ਜਾ ਸਕਦੀ ਹੈ। ਪਿੰਡ ਦਾ ਚੌਧਰੀ ਹੋਣ ਕਰਕੇ ਸਾਰੇ ਸਰਕਾਰੀ ਅਫ਼ਸਰ ਦੌਰੇ ਉਤੇ ਆਏ ਹੋਏ ਉਸੇ ਪਾਸ ਠਹਿਰਦੇ ਹਨ ਤੇ ਇਉਂ ਹਰ ਖੇਤਰ ਵਿਚ ਉਸ ਦਾ ਚੰਗਾ ਅਸਰ ਰਸੂਖ ਬਣ ਜਾਂਦਾ ਹੈ। ਇਸ ਤੋਂ ਛੁਟ ਪਿੰਡ ਵਿਚ ਰਾਤ ਕੱਟਣ ਵਾਸਤੇ ਟਿਕਿਆ ਹੋਇਆ ਕੋਈ ਮੁਸਾਫਰ ਵੀ ਉਸੇ ਦਾ ਹੀ ਪ੍ਰਾਹੁਣਾ ਹੁੰਦਾ ਹੈ। ਉਸ ਦੇ ਮਕਾਨ ਦਾ ਇਕ ਹਿੱਸਾ ਉਚੇਚੇ ਰੂਪ ਵਿਚ ਇਸ ਲੌੜ ਨੂੰ ਪੂਰਾ ਕਰਨ ਵਾਸਤੇ ਰਾਖਵਾਂ ਕੀਤਾ ਗਿਆ ਹੁੰਦਾ ਹੈ। ਨਵੀਂ ਫਸਲ ਨਿਕਲਣ ਸਮੇਂ ਪਿੰਡ ਦੇ ਬਾਕੀ ਵਸਨੀਕ, ਘਰ ਪ੍ਰਤੀ ਅਨਾਜ ਇਕੱਠਾ ਕਰਕੇ ਨੰਬਰਦਾਰ

ਨੂੰ ਦੇ ਦਿੰਦੇ ਹਨ ਤਾਂ ਜੋ ਆਏ ਗਏ ਅਰਥਾਤ ਪਿੰਡ ਦੇ ਸਾਂਝੇ ਪ੍ਰਾਹੁਣਿਆਂ ਦਾ ਖਰਚ ਤੁਰਦਾ ਰਹੇ ।

ਹਰੀ ਸਿੰਘ, ਬਿਨਾਂ ਕੁਝ ਬੋਲਿਆਂ, ਝਕਦਾ ਝਕਦਾ ਨੰਬਰਦਾਰ ਦਾ ਬੂਹਾ ਲੰਘ ਗਿਆ ਤੇ ਖੁਲ੍ਹੀ ਹਵੇਲੀ ਦੀ ਇਕ ਨੁੱਕਰ ਵਿਚ, ਜਿਥੇ ਮਾਲ ਡੰਗਰ ਦਾ ਚਾਰਾ ਪਿਆ ਹੋਇਆ ਸੀ, ਆਪਣਾ ਪਰਨਾ ਵਿਛਾ ਕੇ ਬੈਠ ਗਿਆ । ਹਵੇਲੀ ਦੀ ਦੂਸਰੀ ਗੁੱਠ ਵਿਚ ਵਾਂਸ ਦੇ ਛਤੀਰ ਪਾ ਕੇ, ਕਿਸੇ ਵਿਉਂਤ ਵਿਚ ਪੰਜ ਚਾਰ ਛੰਨਾਂ ਪਾਈਆਂ ਹੋਈਆਂ ਸਨ । ਇਹ ਨੰਬਰਦਾਰ ਦਾ ਰਿਹਾਇਸ਼ੀ ਘਰ ਸੀ ।

ਨੰਬਰਦਾਰ ਇਸ ਸਮੇਂ ਘਰ ਨਹੀਂ ਸੀ । ਕੁਝ ਇਸਤਰੀਆਂ ਤੇ ਛੋਟੇ ਬੱਚੇ ਹੀ ਘਰ ਸਨ । ਕੋਈ ਬੱਚਾ ਆਉਂਦਾ ਤੇ ਇਸ ਪਰਦੇਸੀ ਵੱਲ ਦੂਰੋਂ ਹੀ ਬਿਟ ਬਿਟ ਤਕਦਾ ਹੋਇਆ ਮੁੜ ਜਾਂਦਾ । ਹਰੀ ਸਿੰਘ ਵੀ ਚੁਪ ਗੜੁੱਪ ਉਨ੍ਹਾਂ ਵਲ ਵੇਖਦਾ ਰਹਿੰਦਾ ਜਾਂ ਚਿਹਰੇ ਉਤੇ ਗੰਭੀਰ ਜਿਹੀ ਮੁਸ-ਕ੍ਰਾਹਟ ਲਿਆ ਕੇ ਉਨ੍ਹਾਂ ਦਾ ਦਿਲ ਜਿਤਣ ਦਾ ਜਤਨ ਕਰਦਾ ।

ਦਿਨ ਢਲਿਆ । ਨੰਬਰਦਾਰ ਬਾਹਰੋਂ ਆ ਗਿਆ । ਬੱਚਿਆਂ ਨੇ ਉਤਸੁਕਤਾ ਭਰਪੂਰ ਹੋ ਕੇ ਉਸ ਨੂੰ ਨਵੀਂ ਖਬਰ ਦਸੀ । ਨੰਬਰਦਾਰ ਹਰੀ ਸਿੰਘ ਕੋਲ ਗਿਆ । ਕੁਝ ਪੁਛਦਾ ਰਿਹਾ । ਹਰੀ ਸਿੰਘ ਬਿਲਕੁਲ ਚੁਪ ਸੀ । ਹੌਲੀ ਹੌਲੀ ਨੰਬਰਦਾਰ ਦਾ ਸਾਰਾ ਪਰਵਾਰ ਇਕੱਠਾ ਹੋ ਗਿਆ । ਉਨ੍ਹਾਂ ਵਾਸਤੇ ਇਹ ਨਵਾਂ ਆਦਮੀ ਇਕ ਅਜੂਬਾ ਸੀ । ਵੇਖਣ ਨੂੰ ਚੰਗਾ ਭਲਾ ਪਰੰਤੂ ਉਂਜ ਬਿਲਕੁਲ ਚੁੱਪ ਗੜੁੱਪ । ਬਿਟ ਬਿਟ ਤਕਦਾ ਰਹਿੰਦਾ ਪਰ ਬੋਲਦਾ ਕੁਝ ਨਾ । ਢੇਰ ਚਿਰ ਤਕ ਉਹ ਹਰੀ ਸਿੰਘ ਨੂੰ ਬੁਲਾਉਣ ਦੇ ਜਤਨ ਕਰਦੇ ਰਹੇ ਤੇ ਖਿੜ ਖਿੜ ਹਸਦੇ ਰਹੇ । ਉਨ੍ਹਾਂ ਨੇ ਥਾਲੀ ਵਿਚ ਕੁਝ ਚਾਵਲ ਤੇ ਦੋ ਕੁ ਮੱਛੀਆਂ ਲਿਆ ਕੇ ਉਸ ਦੇ ਸਾਹਮਣੇ ਰਖੀਆਂ । ਉਹ ਭੁੱਖਾ ਸੀ । ਵੇਖਦਿਆਂ ਵੇਖਦਿਆਂ ਸਭ ਕੁਝ ਚਟਮ ਕਰ ਗਿਆ । ਢਿੱਡ ਵਿਚ ਆਸਰਾ ਹੋਇਆ । ਸਫ਼ਰ ਦਾ ਥੱਕਾ ਟੁੱਟਾ ਸੀ । ਉਥੇ ਹੀ ਟੇਢਾ ਹੋ ਗਿਆ ਤੇ ਘੂਕ ਸੌਂ ਗਿਆ ।

ਸ਼ਾਮ ਦੇ ਘੁਸਮੁਸੇ ਵਿਚ ਪੁਲਸ ਦੇ ਦੋ ਸਿਪਾਹੀ ਨੰਬਰਦਾਰ ਕੋਲ ਆਏ ਤੇ ਉਨ੍ਹਾਂ ਨੇ ਹਰੀ ਸਿੰਘ ਬਾਰੇ ਨੰਬਰਦਾਰ ਨਾਲ ਗੱਲਬਾਤ ਕੀਤੀ । ਪੁਲਸ ਵਾਲਿਆਂ ਨੇ ਰਾਇ ਦਿਤੀ ਕਿ ਇਸ ਨੂੰ ਸਵੇਰੇ ਨੇੜੇ ਦੇ ਸ਼ਹਿਰ ਬਾਂਡੋ ਭੇਜ ਦੇਈਏ ਤਾਂ ਜੋ ਕਿਸੇ ਦੁਭਾਸ਼ੀਏ ਦੀ ਮਦਦ ਨਾਲ ਇਸ ਬਾਰੇ ਪੂਰੀ ਪੁਛ ਪੜਤਾਲ ਹੋ ਸਕੇ । ਨੰਬਰਦਾਰ ਨੂੰ ਤਰਸ ਆ ਗਿਆ । ਉਸ ਨੇ ਕਿਹਾ ਕਿ ਵਿਚਾਰਾ ਕੋਈ ਗਰੀਬ ਪਰਦੇਸੀ ਹੈ । ਇਸ ਦੇ ਪਾਸ ਕੁਝ ਨਹੀਂ । ਪਹਿਲਾਂ ਹੀ ਸਫ਼ਰ ਦਾ ਮਾਰਿਆ ਥੱਕਾ ਟੁੱਟਾ ਹੈ, ਵਧੇਰੇ ਔਖਾ ਹੋਵੇਗਾ । ਇਸ ਨੂੰ ਅਜੇ ਟਿਕਿਆ ਰਹਿਣ ਦਿਓ । ਸਿਪਾਹੀ ਚਲੇ ਗਏ ।

ਅੱਧੀ ਕੁ ਰਾਤ ਅਜੇ ਬਾਕੀ ਸੀ । ਹਰੀ ਸਿੰਘ ਦੀ ਅੱਖ ਖੁਲ੍ਹ ਗਈ । ਉਸ ਨੂੰ ਸਵੇਰ ਦੀ ਚਿੰਤਾ ਮਾਰੀ ਜਾਂਦੀ ਸੀ ਕਿ ਕਿਤੇ ਅਜਿਹਾ ਨਾ ਹੋਵੇ ਕਿ ਸਵੇਰੇ ਮੈਨੂੰ ਪੁਲਸ ਦੇ ਹਵਾਲੇ ਕਰ ਦਿਤਾ ਜਾਵੇ । ਉਹ ਕਦੇ ਸੋਚਦਾ ਕਿ ਹੁਣੇ ਉਠ ਕੇ ਕਿਸੇ ਪਾਸੇ ਤੁਰ ਜਾਵਾਂ । ਪਰੰਤੂ ਜੰਗਲ, ਪਹਾੜੀ ਸਫਰ, ਰਾਤ ਦਾ ਹਨੇਰਾ, ਰਾਹ ਖਹਿੜੇ ਬਾਰੇ ਅਣਜਾਣਤਾ, ਉਸ ਨੂੰ ਦਿਲ ਨਾ ਧਰਨ ਦਿੰਦੇ । ਕਦੇ ਸੋਚਦਾ ਕਿ ਦਿਨ ਚੜ੍ਹੇ ਜਾਂ ਪਹੁ ਫੁਟਾਲੇ ਤੁਰ ਪਵਾਂ । ਫਿਰ ਸੋਚਦਾ ਕਿ ਨੰਬਰਦਾਰ ਦੇ ਆਦਮੀ ਜਾਂ ਪੁਲਸ ਮੇਰੀ ਪੈਰਵੀ ਕਰੇਗੀ ਤੇ ਫਿਰ ਪਤਾ ਨਹੀਂ ਕਿਹੋ ਜਿਹੇ ਦਿਨ ਵੇਖਣੇ ਪੈਣ । ਅਜਿਹੀਆਂ ਸੋਚਾਂ ਵਿਚ ਡੁੱਬਿਆਂ ਹੋਇਆਂ ਦਿਨ ਚੜ੍ਹ ਗਿਆ ।

ਜੰਗਲੀ ਇਲਾਕਾ ਤੇ ਖੁਲ੍ਹੀਆਂ ਚਰਾਂਦਾਂ ਹੋਣ ਕਰਕੇ ਇਥੋਂ ਦੇ ਲੋਕ ਪਸ਼ੂ ਬਹੁਤ ਪਾਲਦੇ ਹਨ। ਉਨ੍ਹਾਂ ਨੂੰ ਬੰਨ੍ਹਣ ਦੀ ਲੋੜ ਨਹੀਂ। ਰਾਤ ਨੂੰ ਇਕ ਵਾੜੇ ਵਿਚ ਛਡ ਦਿੰਦੇ ਹਨ। ਨੰਬਰਦਾਰ ਦੇ ਵਾੜੇ ਵਿਚ ਵੀ ਚਾਲੀ ਪੰਜਾਹ ਡੰਗਰ ਸਨ।

ਦਿਨ ਚੜ੍ਹਿਆ। ਨਿੱਕੇ ਨਿਆਣਿਆਂ ਨੇ ਮਾਲ ਛੱਡ ਲਿਆ। ਹਰੀ ਸਿੰਘ ਵੀ ਆਪਣੀ ਥਾਂ ਤੋਂ ਉਠਿਆ ਤੇ ਇਕ ਸੋਟੀ ਹੱਥ ਵਿਚ ਫੜ ਕੇ ਦੂਸਰੇ ਮੁੰਡਿਆਂ ਕੁੜੀਆਂ ਦੇ ਨਾਲ ਹੀ ਮਾਲ ਪਿਛੇ ਲੱਗ ਗਿਆ। ਪਿੰਡੋਂ ਬਾਹਰ ਕੁਝ ਵਾਗੀ ਵੀ ਆ ਰਲੇ ਤੇ ਇਉਂ ਰਲ ਮਿਲ ਕੇ ਸੋ ਸਵਾ ਸੋ ਡੰਗਰ ਵੱਛਾ ਹੋ ਗਿਆ। ਹਰੀ ਸਿੰਘ ਆਪ ਪੂਰੀ ਜ਼ਿਮੇਵਾਰੀ ਨਾਲ ਅਗਾਂਹ ਹੋ ਹੋ ਕੇ ਪਸ਼ੂਆਂ ਨੂੰ ਖੀਰੇ ਤੇ ਹਦਵਾਣੇ ਦੇ ਖੇਤਾਂ ਵਿਚੋਂ ਮੋੜਦਾ ਰਿਹਾ। ਦੁਪਹਿਰ ਹੋਈ। ਮੁੰਡੇ ਛੱਲੀਆਂ ਭੁੰਨ ਭੁੰਨ ਕੇ ਚਬਦੇ ਰਹੇ ਤੇ ਹਰੀ ਸਿੰਘ ਉਨ੍ਹਾਂ ਦੇ ਡੰਗਰ ਮੋੜਦਾ ਰਿਹਾ। ਉਨ੍ਹਾਂ ਨੇ ਹਰੀ ਸਿੰਘ ਨੂੰ ਵੀ ਛੱਲੀਆਂ ਭੁੰਨ ਕੇ ਦਿਤੀਆਂ। ਮੁੰਡੇ ਸੁਡਾਨਿਸ਼ ਭਾਸ਼ਾ ਵਿਚ ਗੱਲਾਂ ਕਰਦੇ ਤੇ ਉਹ ਧਿਆਨ ਨਾਲ ਸੁਣਦਾ ਰਹਿੰਦਾ। ਵਰਤੋਂ ਵਿਚ ਆਉਣ ਵਾਲੇ ਦੋ ਚਾਰ ਨਵੇਂ ਸ਼ਬਦ ਉਸ ਨੇ ਵੀ ਸਿਖ ਲਏ।

ਦਿਨ ਢਲਿਆ। ਵਾਗੀਆਂ ਨੇ ਮਾਲ ਮੋੜ ਲਿਆ। ਹਰੀ ਸਿੰਘ ਵੀ ਨਾਲ ਆ ਗਿਆ। ਉਹ ਵਾੜੇ ਵਿਚ ਇਕ ਪਾਸੇ ਹੋ ਕੇ ਇਸ ਤਰ੍ਹਾਂ ਬੈਠ ਗਿਆ ਜਿਵੇਂ ਉਸੇ ਟੱਬਰ ਦਾ ਕੋਈ ਜੀਅ ਹੋਵੇ। ਨੰਬਰਦਾਰ ਨੇ ਬੱਚਿਆਂ ਨੂੰ ਉਸ ਦੇ ਬਾਰੇ ਪੁਛਿਆ,

"ਇਹ ਕਿਥੇ ਰਿਹਾ ਹੈ, ਸਾਰਾ ਦਿਨ ?"

"ਸਾਡੇ ਨਾਲ।"

"ਕੀ ਕਰਦਾ ਰਿਹਾ ?"

"ਮਾਲ ਚਾਰਦਾ ਰਿਹਾ।"

ਬੱਚਿਆਂ ਨੇ ਉਸ ਦੇ ਕੰਮ ਦੀ ਬੜੀ ਪਰਸੰਸਾ ਕੀਤੀ।

ਰਾਤ ਪਈ। ਪੁਲਸ ਵਾਲੇ ਫਿਰ ਨੰਬਰਦਾਰ ਪਾਸ ਆਏ। ਉਹ ਅਜੇ ਵੀ ਹਰੀ ਸਿੰਘ ਨੂੰ ਸ਼ਹਿਰ ਭੇਜਣ ਵਾਸਤੇ ਨਾ ਮੰਨਿਆ।

ਅਗਲੇ ਦਿਨ, ਹਰੀ ਸਿੰਘ ਫਿਰ ਮਾਲ ਦੇ ਨਾਲ ਹੀ ਬਾਹਰ ਚਲਾ ਗਿਆ ਤੇ ਸਾਰਾ ਦਿਨ ਖੇਤਾਂ ਵਿਚ ਮਾਲ ਚਾਰਦਾ ਰਿਹਾ। ਬੱਚਿਆਂ ਨੇ ਘਰ ਆ ਕੇ ਉਸ ਦੇ ਕੰਮ ਦੀ ਸਿਫ਼ਤ ਕੀਤੀ। ਨੰਬਰਦਾਰ ਖੁਸ਼ ਹੋ ਗਿਆ। ਉਸ ਨੂੰ ਵਿਸ਼ਵਾਸ ਹੋ ਗਿਆ ਕਿ ਇਹ ਕੋਈ ਖਤਰਨਾਕ ਆਦਮੀ ਨਹੀਂ ਜੇ ਅਜਿਹਾ ਹੁੰਦਾ ਤਾਂ ਹੁਣ ਨੂੰ ਤੁਰ ਜਾਂਦਾ।

ਸਾਰਾ ਦਿਨ ਇਕੱਠੇ ਰਹਿਣ ਨਾਲ ਬੱਚਿਆਂ ਦਾ ਝੱਕ ਖੁਲ੍ਹ ਗਿਆ। ਉਨ੍ਹਾਂ ਨੂੰ ਮੁਫਤ ਦਾ ਕਾਮਾ ਲੱਭ ਗਿਆ ਸੀ। ਉਹ ਹੁਣ ਉਸ ਦੇ ਨੇੜੇ ਆ ਜਾਂਦੇ ਤੇ ਉਸ ਦੀਆਂ ਲੋੜਾਂ ਦਾ ਆਪ ਖਿਆਲ ਰਖਦੇ। ਨੰਬਰਦਾਰ ਵੀ ਬੜੀ ਹਮਦਰਦੀ ਕਰਨ ਲੱਗ ਪਿਆ। ਰਾਤ ਨੂੰ ਹਰੀ ਸਿੰਘ ਨੂੰ ਚਾਵਲ ਤੇ ਮੁਰਗਾ ਖਾਣ ਨੂੰ ਮਿਲੇ। ਉਸ ਦਾ ਦਿਲ ਟਿਕ ਗਿਆ ਤੇ ਨੰਬਰਦਾਰ ਦੇ ਇਸ਼ਾਰੇ ਤੇ ਪੁਲਸ ਨੇ ਗੱਲ ਆਈ ਗਈ ਕਰ ਛੱਡੀ।

ਦਿਨ ਬੀਤਦੇ ਗਏ। ਹਰੀ ਸਿੰਘ ਨੇ ਆਪਣਾ ਕੰਮ ਪੂਰੀ ਜ਼ਿਮੇਂਵਾਰੀ ਨਾਲ ਸਾਂਭ ਲਿਆ। ਨੰਬਰਦਾਰ ਦੇ ਪਰਵਾਰ ਵਾਸਤੇ ਉਹ ਹਾਸੇ ਠੱਠੇ ਦਾ ਕੇਂਦਰ ਬਣ ਗਿਆ। ਬੱਚੇ ਚਾਈਂ ਚਾਈਂ

ਉਸ ਦੇ ਕੋਲ ਚਲੇ ਜਾਂਦੇ । ਉਸ ਨਾਲ ਖੇਡਦੇ ਰਹਿੰਦੇ । ਉਸ ਨੂੰ ਹੱਥ ਲਾ ਲਾ ਦਸਦੇ ਕਿ ਵੇਖੋ ਅਸੀਂ ਹੁਣ ਡਰਦੇ ਨਹੀਂ ।

ਨੰਬਰਦਾਰ ਦੀ ਇਕ ਵਿਧਵਾ ਭੈਣ ਉਥੇ ਹੀ ਰਹਿੰਦੀ ਸੀ। ਉਸ ਦੀ ਜਵਾਨ ਧੀ, ਈਰੋ, ਕੱਦ ਦੀ ਮਧਰੀ ਪਰੰਤੂ ਹੱਡਾਂ ਪੈਰਾਂ ਦੀ ਨਰੋਈ, ਹਸਮੁਖ ਸੁਭਾ ਵਾਲੀ ਕੁੜੀ ਸੀ। ਘਰ ਵਿਚ ਰਿੰਨ੍ਹਣ ਪਕਾਉਣ ਅਥਵਾ ਰਸੋਈ ਦਾ ਸਾਰਾ ਕੰਮ ਕਾਰ ਉਹੋ ਹੀ ਕਰਿਆ ਕਰਦੀ ਸੀ। ਥਾਲੀ ਵਿਚ ਚਾਵਲ ਪਾ, ਹਰੀ ਸਿੰਘ ਨੂੰ ਫੜਾ ਕੇ ਜਦ ਉਹ ਵਾਪਸ ਪਰਤੀ ਤਾਂ ਉਸ ਦੀ ਮਾਂ ਪੁੱਛਣ ਲੱਗੀ :

"ਕੀ ਤੈਨੂੰ ਡਰ ਨਹੀਂ ਲੱਗਾ ?"

"ਨਹੀਂ, ਡਰ ਕਾਹਦਾ !"

ਉਸ ਦਿਨ ਤੋਂ ਉਹ ਸਾਰੇ ਪਰਵਾਰ ਦਾ ਮਖੌਲ ਬਣ ਗਈ । ਹਾਸੇ ਹਾਸੇ ਵਿਚ ਉਸ ਦੇ ਵਿਆਹ ਦੀਆਂ ਗੱਲਾਂ ਤੁਰ ਪਈਆਂ । ਵਿਚੋਂ ਕਿਸੇ ਨੇ ਕਹਿ ਦਿਤਾ ਕਿ ਇਸੇ ਪਰਦੇਸੀ ਨਾਲ ਈਰੋ ਦਾ ਨਿਕਾਹ ਪੜ੍ਹ ਦਿਓ । ਜਾਣ ਬੁਝ ਕੇ ਉਸ ਨੂੰ ਰੋਜ਼ ਹਰੀ ਸਿੰਘ ਦੀ ਰੋਟੀ ਦੇ ਕੇ ਭੇਜਿਆ ਜਾਂਦਾ ਤੇ ਖੂਬ ਮੌਜੂ ਉਡਦਾ । ਹਰੀ ਸਿੰਘ ਤੇ ਈਰੋ ਸਾਰੇ ਪਰਵਾਰ ਦੇ ਹੱਸਣ ਖੇਡਣ ਅਤੇ ਖੁਸ਼ੀਆਂ ਦਾ ਕੇਂਦਰ ਬਣ ਗਏ ।

ਇਕ ਦਿਨ ਜਦ ਈਰੋ ਉਸਮਾਨ ਖਾਨ ਨੂੰ ਚਾਵਲਾਂ ਦਾ ਥਾਲ ਫੜਾ ਕੇ ਆਈ ਤਾਂ ਹਸਦਾ ਹਸਦਾ ਨੰਬਰਦਾਰ ਵੀ ਉਥੇ ਪੁੱਜ ਗਿਆ ਤੇ ਇਸ਼ਾਰਿਆਂ ਨਾਲ ਨਿਕਾਹ ਦੀ ਗੱਲ ਸਮਝਾਉਣ ਲੱਗਾ । ਉਸਮਾਨ ਖਾਨ ਗਲਤ ਸਮਝ ਬੈਠਾ । ਉਸ ਨੇ ਸਮਝਿਆ ਕਿ ਸ਼ਾਇਦ ਨੰਬਰਦਾਰ ਮੇਰੇ ਉਤੇ ਈਰੋ ਨੂੰ ਛੇੜਣ ਬਾਰੇ ਕੋਈ ਇਲਜ਼ਾਮ ਲਾ ਰਿਹਾ ਹੈ । ਉਹ ਘਾਬਰ ਗਿਆ ਤੇ ਉਸ ਨੇ ਨਾਂਹ ਵਿਚ ਸਿਰ ਫੇਰ ਦਿਤਾ । ਨੰਬਰਦਾਰ ਨੇ ਫਿਰ ਸਾਰੀ ਗੱਲ ਚੰਗੀ ਤਰ੍ਹਾਂ ਸਮਝਾਈ । ਸਤਵੇਂ ਦਿਨ ਮੁੱਲਾਂ ਨੂੰ ਸੱਦ ਕੇ ਦੋਹਾਂ ਦਾ ਨਿਕਾਹ ਪੜ੍ਹ ਦਿਤਾ ਗਿਆ ।

ਹੁਣ ਉਸਮਾਨ ਖਾਨ ਵਾਸਤੇ ਨੰਬਰਦਾਰ ਦੇ ਘਰ ਦਾ ਸਾਰਾ ਵਾਤਾਵਰਣ ਬਦਲ ਗਿਆ । ਉਹ ਹੁਣ ਘਰ ਜਵਾਈ ਸੀ । ਉਸਦੀ ਰਿਹਾਇਸ਼ ਦਾ ਪਰਬੰਧ ਚੰਗਾ ਹੋ ਗਿਆ । ਈਰੋ ਉਸਦਾ ਹਰ ਤਰ੍ਹਾਂ ਨਾਲ ਖਿਆਲ ਰਖਦੀ ਤੇ ਖੂਬ ਸੇਵਾ ਕਰਦੀ, ਪਰੰਤੂ ਇਕ ਦੂਜੇ ਦੀ ਬੋਲੀ ਨੂੰ ਨਾ ਸਮਝ ਸਕਣ ਦੀ ਔਕੜ ਪਤੀ ਪਤਨੀ ਵਿਚਕਾਰ ਪੱਥਰ ਦੀ ਚਟਾਨ ਬਣੀ ਹੋਈ ਸੀ । ਈਰੋ ਨੇ ਉਸਮਾਨ ਖਾਨ ਨੂੰ ਸੁਡਾਨਿਸ਼ ਪੜ੍ਹਾਉਣੀ ਸ਼ੁਰੂ ਕਰ ਦਿਤੀ । ਉਹ ਹਰ ਨਵਾਂ ਸਿਖਿਆ ਹੋਇਆ ਸਬਦ ਪੈਂਨਸਲ ਨਾਲ ਕਾਗਜ਼ ਉਤੇ ਲਿਖ ਲੈਂਦਾ ਤੇ ਪਕਾਂਦਾ ਰਹਿੰਦਾ । ਇਉਂ ਦੋ ਕੁ ਹਫਤਿਆਂ ਵਿਚ ਉਹ ਗੁਜ਼ਾਰੇ ਜੋਗੀ ਸੁਡਾਨਿਸ਼ ਸਮਝਣ ਅਤੇ ਬੋਲਣ ਸਿਖ ਗਿਆ ।

ਉਸਮਾਨ ਖਾਨ ਨੂੰ ਹੁਣ ਇਕ ਹੋਰ ਚਿੰਤਾ ਖਾ ਰਹੀ ਸੀ । ਹੁਣ ਤੀਕ ਉਹ ਬਿਲਕੁਲ ਚੁਪ ਰਿਹਾ ਸੀ । ਉਹ ਸੋਚਦਾ ਕਿ ਜਦ ਮੈਂ ਬੋਲਣ ਲੱਗ ਪਿਆ ਤਾਂ ਮੈਥੋਂ ਬਹੁਤ ਕੁਝ ਪੁਛਿਆ ਜਾਵੇਗਾ । ਮੈਨੂੰ ਕਈ ਭਾਂਤ ਦੇ ਸਵਾਲਾਂ ਦੇ ਉਤਰ ਦੇਣੇ ਪੈਣਗੇ । ਵਿਸ਼ੇਸ਼ ਕਰ ਕੇ ਨੰਬੜਬਾਰ ਦਾ ਸਾਰਾ ਪਰਵਾਰ ਮੇਰੇ ਨਿੱਜੀ ਜੀਵਨ ਬਾਰੇ ਜਾਨਣ ਲਈ ਬਹੁਤ ਉਤਸੁਕ ਹੋਵੇਗਾ । ਉਹ ਆਪਣੇ ਬਾਰੇ ਲੋਕਾਂ ਦੀ ਤਸੱਲੀ ਕਰਨ ਵਾਸਤੇ ਮਨ ਹੀ ਮਨ ਵਿਚ ਕਈ ਸਕੀਮਾਂ ਘੜਦਾ ਰਹਿੰਦਾ ਤੇ ਇਕ ਦਿਨ ਉਸਨੇ ਨੰਬਰਦਾਰ ਨੂੰ ਆਪਣੇ ਬਾਰੇ ਇਉਂ ਦਸਣਾ ਸ਼ੁਰੂ ਕੀਤਾ ।

"ਮੈਂ ਅਫਗਾਨਿਸਤਾਨ ਦਾ ਰਹਿਣ ਵਾਲਾ ਪਠਾਨ ਹਾਂ ਅਤੇ ਉਸਮਾਨ ਖਾਨ ਮੇਰਾ ਨਾਮ ਹੈ। ਜਕਾਰਟਾ ਵਿਚ ਮੇਰੀ ਕਪੜੇ ਦੀ ਛੋਟੀ ਜਿਹੀ ਦੁਕਾਨ ਸੀ। ਵਧੇਰੇ ਸਰਮਾਇਆ ਨਾ ਹੋਣ ਕਰਕੇ ਮੈਂ ਬਹੁਤਾ ਮਾਲ ਹੁਦਾਰ ਹੀ ਲਿਆਉਂਦਾ ਤੇ ਵੇਚ ਵਟ ਕੇ ਪੈਸੇ ਦੇ ਛਡਦਾ ਸਾਂ। ਇਕ ਦਿਨ, ਭਾਣਾ ਅੱਲਾ ਦਾ, ਕਿਸੇ ਸਿਗਰਟ ਵਾਲੇ ਦੀ ਗਲਤੀ ਨਾਲ ਮੇਰੀ ਦੁਕਾਨ ਨੂੰ ਅੱਗ ਲੱਗ ਗਈ। ਸਭ ਕੁਝ ਸੜ ਗਿਆ। ਮੇਰੇ ਵਾਸਤੇ ਪਿਛਲਾ ਚੁਕਿਆ ਹੋਇਆ ਹੁਦਾਰ ਮੋੜਨਾ ਔਖਾ ਹੋ ਗਿਆ। ਹੋਰ ਕਰਜ਼ਾ ਲੈਣ ਦੀ ਹਿੰਮਤ ਨਹੀਂ ਸੀ। ਨਿਰਾਸ ਹੋ ਕੇ ਇਧਰ ਜੰਗਲ ਵੱਲ ਨਿਕਲ ਆਇਆ ਹਾਂ ਤਾਂ ਜੋ ਮਿਹਨਤ ਮਜ਼ੂਰੀ ਕਰ ਕੇ ਗੁਜ਼ਾਰਾ ਕਰ ਸਕਾਂ।"

ਨੰਬਰਦਾਰ ਨੇ ਉਸਮਾਨ ਖਾਨ ਨੂੰ ਪਹਾੜੀ ਉਤੇ 25 ਏਕੜ ਦੀ ਚਰਾਂਦ ਦੇ ਦਿਤੀ। ਜ਼ਮੀਨ ਉਤੇ ਕੋਈ ਮਾਮਲਾ ਨਹੀਂ ਸੀ। ਕੇਵਲ ਉਸੇ ਜ਼ਮੀਨ ਉਤੇ ਮਾਮਲਾ ਲੱਗਦਾ ਸੀ ਜਿਸ ਵਿਚ ਧਾਨ ਦੀ ਫਸਲ ਬੀਜੀ ਜਾਵੇ। ਹੋਰ ਕਿਸੇ ਫਸਲ ਨੂੰ ਕੋਈ ਮਾਮਲਾ ਨਹੀਂ ਸੀ। ਉਸਮਾਨ ਖਾਂ ਨੇ ਗੁਜ਼ਾਰੇ ਜੋਗਾ ਖੇਤੀ ਦਾ ਕੰਮ ਅਰੰਭ ਲਿਆ। ਕੁਝ ਪਸ਼ੂ ਰਖ ਲਏ। ਈਰੋ ਉਸਦੇ ਕੰਮਕਾਰ ਵਿਚ ਹੱਥ ਵਟਾ ਛਡਦੀ।

ਤਿੰਨ ਸਾਲ ਇਸੇ ਤਰ੍ਹਾਂ ਬਤੀਤ ਹੋ ਗਏ। ਉਸ ਨੇ ਨਾ ਕਿਸੇ ਨੂੰ ਆਪਣਾ ਭੇਤ ਦਿਤਾ ਅਤੇ ਨਾ ਹੀ ਕਿਸੇ ਨਾਲ ਕਦੇ ਤੌਖਲੇ ਭਰੀ ਗੱਲ ਹੀ ਕੀਤੀ। ਪੁਲਸ ਦਾ ਡਰ ਲਗਪਗ ਮਨੋਂ ਵਿਸਰ ਹੀ ਗਿਆ ਸੀ। ਅੰਗਰੇਜ਼ ਦੀ ਭੇਜੀ ਹੋਈ ਪੁਲਸ ਸਿੰਘਾਪੁਰ ਤੋਂ ਆਉਂਦੀ ਤੇ ਸ਼ਹਿਰਾਂ ਵਿਚ ਫਿਰ ਤੁਰ ਕੇ, ਝੂਠੀਆਂ ਡਾਇਰੀਆਂ ਭਰ ਕੇ ਤੁਰ ਜਾਂਦੀ। ਉਸਮਾਨ ਖਾਂ ਜਕਾਰਟਾ ਤੋਂ ਡੇਢ ਦੋ ਸੌ ਮੀਲ ਦੂਰ ਜੰਗਲ ਵਿਚ ਅਟੰਕਮਈ ਜੀਵਨ ਬਤੀਤ ਕਰਦਾ ਰਿਹਾ। ਪੁਲਸ ਚੌਂਕੀਆਂ ਹਰੀ ਸਿੰਘ ਜਾਂ ਜਹਾਂਗੀਰ ਦੀ ਭਾਲ ਕਰਦੀਆਂ, ਪਰੰਤੂ ਉਹ ਉਸਮਾਨ ਖਾਨ ਬਣਿਆ ਬੈਠਾ ਸੀ।

ਤਿੰਨ ਕੁ ਸਾਲ ਬਾਅਦ ਉਸਦਾ ਜੀਅ ਕੀਤਾ ਕਿ ਜਕਾਰਟਾ ਵਿਚ ਜਾ ਕੇ ਜਰਮਨ ਕੌਂਸਲ ਨੂੰ ਮਿਲਿਆ ਜਾਵੇ। ਹੋ ਸਕਦਾ ਹੈ ਉਥੋਂ ਕੋਈ ਨਵੀਂ ਖਬਰ ਜਾਂ ਸੂਹ ਮਿਲ ਜਾਵੇ। ਪਹਿਲਾ ਸੰਸਾਰ ਜੁੱਧ ਜ਼ੋਰਾਂ ਵਿਚ ਸੀ ਤੇ ਜਰਮਨ ਬੁਰੀ ਕੁੜਿੱਕੀ ਵਿਚ ਫਸਿਆ ਹੋਇਆ ਸੀ। ਜਰਮਨ ਕੌਂਸਲ ਉਤੇ ਸਖਤ ਪਹਿਰੇ ਸਨ ਤੇ ਉਸਦੇ ਬੰਗਲੇ ਦੇ ਇਰਦ ਗਿਰਦ ਸੀ. ਆਈ. ਡੀ. ਆਮ ਫਿਰਦੀ ਰਹਿੰਦੀ ਸੀ। ਉਸਮਾਨ ਖਾਨ ਰਵਾਂ ਰਵੀਂ ਬੰਗਲੇ ਪੁਜ ਗਿਆ ਤੇ ਜਰਮਨ ਕੌਂਸਲ ਮਿਸਟਰ ਹੈਲਫਰਿਕ ਨੂੰ ਮਿਲਣ ਵਾਸਤੇ ਅੰਦਰ ਚਿਟ ਲਿਖ ਭੇਜੀ। ਉਹ ਉਸਮਾਨ ਖਾਨ ਨੂੰ ਵੇਖ ਕੇ ਘਬਰਾ ਗਿਆ ਅਤੇ ਕਹਿਣ ਲੱਗਾ ਕਿ ਇੰਨੇ ਸਖਤ ਪਹਿਰਿਆਂ ਵਿਚੋਂ ਦੀ ਲੰਘ ਕੇ ਤੈਨੂੰ ਨਹੀਂ ਸੀ ਆਉਣਾ ਚਾਹੀਦਾ। ਜੇ ਤੂੰ ਮਿਲਣਾ ਹੀ ਹੈ ਤਾਂ ਰਾਤ ਨੂੰ ਦਸ ਵਜੇ ਤੋਂ ਪਿਛੋਂ ਆ ਜਾਵੀਂ, ਉਦੋਂ ਸਾਰੀਆਂ ਬੱਤੀਆਂ ਬੁਝ ਜਾਂਦੀਆਂ ਹਨ। ਉਸਮਾਨ ਖਾਨ ਪਿਛਲੇ ਪੈਰੀਂ ਮੁੜ ਆਇਆ ਤੇ ਰਾਤ ਨੂੰ ਬਾਰਾਂ ਵਜੇ ਫਿਰ ਚਲਾ ਗਿਆ। ਪਹਿਰੇ ਵਾਲੇ ਨੂੰ ਪਹਿਲਾਂ ਹੀ ਕੌਂਸਲ ਵਲੋਂ ਹਦਾਇਤ ਕੀਤੀ ਹੋਈ ਸੀ। ਮਿਸਟਰ ਹੈਲਫਰਿਕ, ਉਸਮਾਨ ਖਾਨ ਨੂੰ ਮਿਲ ਕੇ ਬੜਾ ਖੁਸ਼ ਹੋਇਆ ਅਤੇ ਹੈਰਾਨੀ ਭਰੀ ਉਤਸੁਕਤਾ ਨਾਲ ਉਸਦਾ ਹਾਲ ਸੁਣਦਾ ਰਿਹਾ। ਅਸਲ ਵਿਚ ਤਿੰਨ ਸਾਲ ਤਕ ਉਸਮਾਨ ਖਾਨ ਦਾ ਜਰਮਨ ਕੌਂਸਲ ਨਾਲ ਕੋਈ ਸੰਪਰਕ ਪੈਦਾ ਨਹੀਂ ਸੀ ਹੋ ਸਕਿਆ ਅਤੇ ਨਾ ਹੀ ਉਸ ਵਲੋਂ ਆਪਣੇ ਖਰਚੇ ਵਾਸਤੇ ਕਦੇ ਕੋਈ ਮੰਗ ਹੀ ਆਈ ਸੀ। ਉਸ ਦਾ ਖਿਆਲ ਸੀ

ਕਿ ਉਸਮਾਨ ਖਾਨ ਜਾਂ ਤਾਂ ਮਰ ਗਿਆ ਹੈ ਅਤੇ ਜਾਂ ਕਿਤੇ ਸਿੰਘਾਪੁਰ ਦੀ ਪੁਲਸ ਦੇ ਟੇਟੇ ਚੜ੍ਹ ਗਿਆ ਹੈ ।

ਉਸਮਾਨ ਖਾਨ ਨੇ ਪਿਛਲੇ ਤਿੰਨ ਸਾਲ ਦਾ ਸਾਰਾ ਹਾਲ ਸੁਣਾਇਆ ਅਤੇ ਇਹ ਵੀ ਦਸਿਆ ਕਿ ਉਹ ਇਨ੍ਹਾਂ ਦਿਨਾਂ ਵਿਚ ਗੁਨਹਾਲੂ ਪਹਾੜ 'ਚ ਰਹਿ ਰਿਹਾ ਹੈ । ਇਸੇ ਪਹਾੜ ਉਤੇ, ਉਸਮਾਨ ਖਾਨ ਦੇ ਡੇਰੇ ਤੋਂ ਪੰਜ ਸੱਤ ਮੀਲ ਦੀ ਵਿਥ ਤੇ ਜਰਮਨਾਂ ਦੇ ਚਾਹ ਦੇ ਬਾਗ ਸਨ । ਉਸਮਾਨ ਖਾਨ ਨੂੰ ਉਥੇ ਨੌਕਰੀ ਮਿਲ ਗਈ । ਹੈਲਫਰਿਕ ਨੇ ਉਸੇ ਵੇਲੇ 'ਟੀ ਐਸਟੇਟ' ਦੇ ਮੈਨੇਜਰ ਨੂੰ ਫੋਨ ਕੀਤਾ । ਉਹ ਅਗਲੇ ਦਿਨ ਆਇਆ ਤੇ ਉਸਮਾਨ ਖਾਨ ਨੂੰ ਆਪਣੀ ਮੋਟਰ ਵਿਚ ਬਿਠਾ ਕੇ ਲੈ ਗਿਆ ।

ਹੁਣ ਉਸਮਾਨ ਖਾਨ ਨੂੰ ਸੁਡਾਨਿਸ਼ ਭਾਸ਼ਾ ਚੰਗੀ ਤਰ੍ਹਾਂ ਬੋਲਣੀ ਆ ਗਈ ਸੀ । ਉਸਨੂੰ ਚਾਹ ਬਾਗ ਉਤੇ ਲੱਗੀ ਲੇਬਰ ਦਾ ਮੇਟ ਲਾ ਦਿਤਾ ਗਿਆ । ਜਦ ਕਦੇ ਕੋਈ ਜਰਮਨ ਕਰਮਚਾਰੀ ਇਥੇ ਆ ਕੇ ਕੰਮ ਤੇ ਲਗਦਾ ਤਾਂ ਉਸਨੂੰ ਸੁਡਾਨਿਸ਼ ਸਿਖਣ ਵਾਸਤੇ ਛੇ ਮਹੀਨੇ ਲੱਗ ਜਾਂਦੇ ਪਰੰਤੂ ਉਸਮਾਨ ਖਾਨ ਪਹਿਲਾਂ ਹੀ ਸਭ ਕੁਝ ਜਾਣਦਾ ਸੀ । ਉਜ ਵੀ ਇਸ ਇਲਾਕੇ ਵਿਚ ਰਹਿਣ ਕਰ ਕੇ ਉਹ ਹਰ ਤਰ੍ਹਾਂ ਨਾਲ ਭੇਤੀ ਸੀ ।

ਉਸਮਾਨ ਖਾਨ ਠੀਕ ਵਕਤ ਤੇ ਪੁੱਜ ਜਾਂਦਾ ਤੇ ਕੰਮ ਕਰਨ ਵਾਲੇ ਮਜ਼ੂਰਾਂ ਅਤੇ ਮਜ਼ੂਰਨੀਆਂ ਦੀ ਹਾਜ਼ਰੀ ਲਾ ਕੇ ਉਨ੍ਹਾਂ ਨੂੰ ਕੰਮ ਵੰਡ ਦਿੰਦਾ । ਬਹੁਤ ਸਾਰੀ ਲੇਬਰ ਪਹਿਲਾਂ ਤੋਂ ਹੀ ਉਸਦੀ ਜਾਣੀ ਪਛਾਣੀ ਹੋਈ ਸੀ । ਚਾਹ ਪੱਤੀ ਤੋੜਨ ਵਾਲੀਆਂ ਮਜ਼ੂਰਨੀਆਂ ਆਪੋ ਵਿਚ ਘੁਰ ਘੁਰ ਕਰਦੀਆਂ ਤੇ ਉਸਮਾਨ ਖਾਨ ਵੱਲ ਵੇਖ ਕੇ ਖਚਰੀ ਜਿਹੀ ਮੁਸਕਾਣ ਸੁੱਟ ਛਡਦੀਆਂ । ਉਹ ਜਾਣਦੀਆਂ ਸਨ ਕਿ ਕਲ੍ਹ ਤਕ ਸਾਡੇ ਖੇਤਾਂ ਵਿਚੋਂ ਝੋਟੇ ਮੋੜਨ ਵਾਲਾ ਉਸਮਾਨ ਖਾਨ, ਅੱਜ ਜਰਮਨਾਂ ਵਿਚ ਰਲਿਆ ਫਿਰਦਾ ਹੈ । ਉਸਮਾਨ ਖਾਨ ਵੀ ਅਗੋਂ ਹਸ ਛਡਦਾ ਅਤੇ ਕਹਿੰਦਾ :

"ਇਹ ਸਭ ਤੁਹਾਡੀ ਹੀ ਕਿਰਪਾ ਹੈ । ਤੁਸਾਂ ਮੈਨੂੰ ਆਪਣੀ ਬੋਲੀ ਸਿਖਾ ਦਿਤੀ ਤੇ ਮੇਰੀ ਇਥੇ ਨੌਕਰੀ ਲੱਗ ਗਈ ।"

ਉਸਮਾਨ ਖਾਨ ਦਾ ਗੁਜ਼ਾਰਾ ਚੰਗਾ ਸੀ । ਡੇਢ ਕੁ ਸੌ ਡਾਲਰ ਤਨਖਾਹ ਮਿਲ ਜਾਂਦੀ ਸੀ ਅਤੇ ਸਾਲ ਪਿਛੋਂ ਦੋ ਕੁ ਹਜ਼ਾਰ ਡਾਲਰ ਬੋਨਸ ਬਣ ਜਾਂਦਾ ਸੀ । ਚਾਹ ਬਾਗ ਦੇ ਨਾਲ ਹੀ ਚਾਹ ਫੈਕਟਰੀ ਸੀ । ਰਿਹਾਇਸ਼ ਵਾਸਤੇ ਉਸਨੂੰ ਉਥੇ ਕੁਆਟਰ ਵੀ ਮਿਲ ਗਿਆ ।

ਸਾਲ ਲੰਘ ਗਿਆ । ਉਸਮਾਨ ਖਾਨ ਨੂੰ ਬੋਨਸ ਮਿਲ ਗਿਆ । ਉਸਨੇ ਆਪਣਾ ਮਕਾਨ ਬਣਾਉਣ ਦਾ ਇਰਾਦਾ ਕਰ ਲਿਆ । ਥਾਂ, ਨੰਬਰਦਾਰ ਨੇ ਮੁਫਤ ਦੇ ਦਿਤੀ । ਇਮਾਰਤੀ ਸਾਮਾਨ ਆਪ ਖਰੀਦ ਲਿਆ ਤੇ ਮਕਾਨ ਉਸਰ ਗਿਆ । ਹੌਲੀ ਹੌਲੀ ਪੈਸੇ ਜੋੜ ਕੇ ਉਸਨੇ ਕੁਝ ਜ਼ਮੀਨ ਵੀ ਖਰੀਦ ਲਈ । ਉਸ ਨੇ ਹਿੰਮਤ ਕੀਤੀ, ਥੋੜੇ ਥੋੜੇ ਪੈਸੇ ਪਿੰਡ ਵਾਲਿਆਂ ਪਾਸੋਂ ਉਗਰਾਹ ਕੇ ਅਤੇ ਚੋਖੀ ਵਡੀ ਰਕਮ ਆਪਣੇ ਪਾਸੋਂ ਪਾ ਕੇ, ਪਿੰਡ ਵਿਚ ਇਕ ਸਕੂਲ ਖੋਲ੍ਹ ਦਿਤਾ । ਪਿੰਡ ਦੇ ਹੋਰ ਵੀ ਸਾਂਝੇ ਕੰਮਾਂ ਵਿਚ ਉਹ ਵਧ ਚੜ੍ਹ ਕੇ ਹਿੱਸਾ ਲੈਣ ਲੱਗ ਪਿਆ । ਉਹ ਲੋਕਾਂ ਨੂੰ ਦਸਣਾ ਚਾਹੁੰਦਾ ਸੀ ਕਿ ਮੈਂ ਹੁਣ ਪਰਦੇਸੀ ਨਹੀਂ ਹਾਂ । ਮੈਂ ਇਸੇ ਧਰਤੀ ਦਾ ਵਸਨੀਕ ਹਾਂ ਤੇ ਇਥੋਂ ਦੇ ਵਾਸੀਆਂ ਨਾਲ ਹੀ ਮੇਰੇ ਦੁਖ ਸੁਖ ਸਾਂਝੇ ਹਨ ।

ਪੂਰੇ ਬਾਰਾਂ ਸਾਲ ਉਸਨੇ ਜਰਮਨ ਚਾਹ ਬਾਗ ਅਤੇ ਚਾਹ ਫੈਕਟਰੀ ਵਿਚ ਕੰਮ ਕੀਤਾ। ਸਾਲ ਦੇ ਸਾਲ ਮਿਲਣ ਵਾਲੇ ਬੋਨਸ ਨੂੰ ਉਹ ਜੋੜਦਾ ਗਿਆ। ਆਰਥਕ ਤੋਰ ਤੇ ਉਸਦਾ ਹੱਥ ਕਾਫ਼ੀ ਸੁਖਾਵਾਂ ਸੀ। ਉਸਨੇ ਨੌਕਰੀ ਛੱਡ ਦਿਤੀ ਤੇ ਇਕ ਟਰੱਕ ਬਣਾ ਲਿਆ। ਟਰੱਕ ਵਾਸਤੇ ਕੰਮ ਬਹੁਤ ਸੀ। ਜੰਗਲ ਵਿਚੋਂ ਲਕੜ ਕੱਟੀ ਜਾਂਦੀ ਤੇ ਢੋਅ ਕੇ ਸ਼ਹਿਰ ਪੁਚਾਈ ਜਾਂਦੀ। ਕਾਫ਼ੀ ਬਚਤ ਵਾਲਾ ਕੰਮ ਸੀ। ਕੁਝ ਸਮਾਂ ਪਾ ਕੇ ਉਸਨੇ ਇਕ ਬਸ ਵੀ ਬਣਾ ਲਈ। ਉਸ ਪਛੜੇ ਹੋਏ ਇਲਾਕੇ ਵਿਚ ਰੂਟ ਪਰਮਿਟ ਦੀ ਅਜੇ ਕੋਈ ਬੰਦਸ਼ ਨਹੀਂ ਸੀ। ਬਾਅਦ ਵਿਚ ਸਰਕਾਰ ਨੇ ਸੜਕ ਬਣਾ ਦਿਤੀ ਤੇ ਉਸਮਾਨ ਖਾਂ ਨੇ ਰੂਟ ਪਰਮਿਟ ਵੀ ਲੈ ਲਿਆ। ਉਸਦੀ ਬਸ ਗੁਨਹਾਲ ਤੋਂ ਬਾਂਡੋ, ਲਗਪਗ ਚਾਲੀ ਮੀਲ ਦੇ ਇਸ ਟੋਟੇ ਤੇ ਚਲਦੀ ਸੀ।

ਦਿਨ ਬੀਤਦੇ ਗਏ। ਉਸਮਾਨ ਖਾਂ ਦਾ ਪਰਵਾਰ ਵੀ ਵਧਦਾ ਗਿਆ। ਈਰੋ ਦੀ ਕੁਖੋਂ ਦੋ ਲੜਕੇ ਤੇ ਤਿੰਨ ਲੜਕੀਆਂ ਨੇ ਜਨਮ ਲਿਆ। ਪਰਵਾਰ ਦੇ ਗੁਜ਼ਾਰੇ ਵਾਸਤੇ ਉਸਨੇ ਪੰਦਰਾਂ ਏਕੜ ਭੋਂ ਵਿਚ ਚਾਹ ਤੇ ਕੇਲਾ ਲਾ ਦਿਤਾ। ਚਾਹ ਦੇ ਖੇਤਾਂ ਵਿਚ ਹੀ ਵਿਰਲੇ ਵਿਰਲੇ ਕਰਕੇ ਕੇਲੇ ਦੇ ਪੌਦੇ ਲਾ ਦਿਤੇ ਜਾਂਦੇ ਹਨ ਤੇ ਦੋਵੇਂ ਫਸਲਾਂ ਨਾਲੋਂ ਨਾਲ ਆਮਦਨ ਦਿੰਦੀਆਂ ਰਹਿੰਦੀਆਂ ਹਨ। ਅੱਜ ਤੀਕ ਉਸਦਾ ਛੋਟਾ ਲੜਕਾ ਉਥੇ ਖੇਤੀ ਕਰਦਾ ਤੇ ਚਾਹ ਬਾਗ ਦਾ ਪ੍ਰਬੰਧ ਕਰਦਾ ਹੈ।

ਸਤੰਬਰ 1937 ਦੇ ਦਿਨ ਸਨ। ਚੀਨ ਤੇ ਜਪਾਨ ਦੀ ਲੜਾਈ ਸ਼ੁਰੂ ਹੋ ਗਈ। ਅੰਗਰੇਜ਼ ਅਤੇ ਅਮਰੀਕਾ ਬਲਦੀ ਉਤੇ ਤੇਲ ਪਾਉਣ ਦਾ ਕੰਮ ਕਰ ਰਹੇ ਸਨ। ਉਹ ਚਾਹੁੰਦੇ ਸਨ ਕਿ ਏਸ਼ੀਆ ਦੀਆਂ ਇਹ ਦੋਵੇਂ ਤਾਕਤਾਂ ਆਪੋ ਵਿਚ ਖਹਿ ਮਰਨ ਤੇ ਇਨ੍ਹਾਂ ਦੀ ਤਾਕਤ ਕਮਜ਼ੋਰ ਹੋ ਜਾਵੇ। ਜਰਮਨ ਅਜਿਹਾ ਨਹੀਂ ਸੀ ਚਾਹੁੰਦਾ। ਦੂਜੇ ਸੰਸਾਰ ਜੁੱਧ ਦੇ ਹਾਲਾਤ ਬਣਦੇ ਨਜ਼ਰ ਆ ਰਹੇ ਸਨ। ਉਸਮਾਨ ਖਾਂ ਅੰਤਰਾਸ਼ਟਰੀ ਹਾਲਾਤ ਵਿਚ ਪੂਰੀ ਪੂਰੀ ਦਿਲਚਸਪੀ ਰਖਦਾ ਸੀ। ਉਹ ਨੇਮ ਨਾਲ ਅਖਬਾਰ ਪੜ੍ਹਦਾ ਤੇ ਜਰਮਨ ਕੌਂਸਲ ਨਾਲ ਵੀ ਮੇਲ ਜੋਲ ਰਖਦਾਂ। ਉਸਦੀ ਦਿਲੀ ਇੱਛਾ ਸੀ ਕਿ ਅੰਗਰੇਜ਼ ਵੀ ਲੜਾਈ ਵਿਚ ਉਲਝਣ ਤੇ ਮੈਨੂੰ ਅੰਗਰੇਜ਼ਾਂ ਵਿਰੁੱਧ ਕੰਮ ਕਰਨ ਦਾ ਮੌਕਾ ਮਿਲੇ। ਜਰਮਨ ਕੌਂਸਲ ਰਾਹੀਂ, ਉਹ ਇਕ ਦਿਨ ਜਪਾਨੀ ਕੌਂਸਲ ਨੂੰ ਜਾ ਮਿਲਿਆ। ਪੰਝੀ ਛੱਬੀ ਸਾਲ ਦੇ ਨੌਜਵਾਨ ਜਪਾਨੀ ਮਿਸਟਰ ਕੁਤਾਨੀ ਨੇ ਉਸਨੂੰ ਚੰਗਾ ਮਾਣ ਦਿਤਾ ਤੇ ਸਾਰੀਆਂ ਗੱਲਾਂ ਸੁਣਦਾ ਰਿਹਾ। ਉਸਮਾਨ ਖਾਂ ਨੇ ਉਸਨੂੰ ਵਿਸ਼ਵਾਸ ਵਿਚ ਲੈਂਦਿਆਂ ਹੋਇਆਂ ਆਪਣੇ ਸਾਰੇ ਹਾਲਾਤ ਵੇਰਵੇ ਨਾਲ ਦੱਸੇ ਤੇ ਆਪਣੀ ਇੱਛਾ ਵੀ ਪਰਗਟ ਕੀਤੀ। ਤੁਰਨ ਲਗਿਆਂ ਮਿਸਟਰ ਕੁਤਾਨੀ ਨੇ ਬੜੇ ਨਿੱਘੇ ਸ਼ਬਦਾਂ ਨਾਲ ਉਸਨੂੰ ਵਿਦਾ ਕੀਤਾ ਤੇ ਕਦੇ ਕਦੇ ਮਿਲਦੇ ਰਹਿਣ ਵਾਸਤੇ ਹਦਾਇਤ ਵੀ ਕੀਤੀ।

ਅੰਤਰਾਸ਼ਟਰੀ ਹਾਲਾਤ ਦਿਨੋ ਦਿਨ ਵਿਗੜਦੇ ਗਏ ਤੇ ਵਡੇ ਸੰਸਾਰ ਜੁੱਧ ਦੇ ਬਦਲ ਗੂੜ੍ਹੇ ਹੁੰਦੇ ਗਏ। ਉਸਮਾਨ ਖਾਂ ਨੇ ਜਪਾਨੀਆਂ ਨਾਲ ਆਪਣਾ ਮੇਲ ਜੋਲ ਵਧਾ ਲਿਆ ਤੇ ਵੀਜ਼ਾ ਲੈ ਕੇ 1939 ਦੇ ਸ਼ੁਰੂ ਵਿਚ ਟੋਕੀਓ ਪਹੁੰਚ ਗਿਆ।

ਜੰਗ ਦੇ ਦਿਨ ਸਨ। ਬਾਹਰੋਂ ਆਉਣ ਵਾਲੇ ਹਰੇਕ ਪਰਦੇਸੀ ਦੀ ਚੰਗੀ ਤਰ੍ਹਾਂ ਪੁਛ ਪੜਤਾਲ ਹੁੰਦੀ ਸੀ। ਉਸਮਾਨ ਖਾਂ ਜਹਾਜ਼ੋਂ ਉਤਰਦਾ ਹੀ ਜਪਾਨੀ ਪੁਲਸ ਦੇ ਹੱਥ ਆ ਗਿਆ ਤੇ

ਪੁਲਸ ਡੇਰੇ ਪੁੱਜ ਗਿਆ । ਉਸਨੇ ਆਪਣੇ ਆਪ ਨੂੰ ਇਕ ਭਾਰਤੀ ਕ੍ਰਾਂਤੀਕਾਰੀ ਦੱਸਿਆ ਤੇ ਸਾਰਾ ਹਾਲ ਵੇਰਵੇ ਨਾਲ ਸੁਣਾਇਆ ਪਰੰਤੂ ਉਸਦਾ ਪਾਸਪੋਰਟ ਕੁਝ ਹੋਰ ਹੀ ਦਸ ਰਿਹਾ ਸੀ । ਉਸਨੇ ਜਕਾਰਟਾ ਤੋਂ ਲਿਆਂਦੀ ਹੋਈ ਜਪਾਨੀ ਕੌਂਸਲ ਦੀ ਚਿੱਠੀ ਵੀ ਵਿਖਾਈ ਪਰੰਤੂ ਪੁਲਸ ਦੀ ਅਜੇ ਵੀ ਤਸੱਲੀ ਨਾ ਹੋਈ । ਉਸਮਾਨ ਖਾਂ ਕੋਈ ਸਾਧਾਰਨ ਵਿਅਕਤੀ ਨਹੀਂ ਸੀ, ਇਕ ਬਦੇਸ਼ੀ ਕ੍ਰਾਂਤੀਕਾਰੀ ਸੀ । ਅਜਿਹੇ ਹਾਲਾਤ ਵਿਚ ਬਦੇਸ਼ੀ ਕ੍ਰਾਂਤੀਕਾਰੀਆਂ ਦੀਆਂ ਸਰਗਰਮੀਆਂ ਉਤੇ ਅੱਖ ਰਖਣਾ ਪੁਲਸ ਦਾ ਫਰਜ਼ ਬਣਦਾ ਸੀ । ਉਸਨੂੰ ਪੁਲਸ ਪਹਿਰੇ ਹੇਠ ਹੀ ਰਖਿਆ ਗਿਆ । ਕੋਈ ਪੇਸ਼ ਨਾ ਜਾਂਦੀ ਵੇਖ ਕੇ ਉਸਮਾਨ ਖਾਂ ਨੇ ਟੋਕੀਓ ਵਿਚ ਰਹਿਣ ਵਾਲੇ ਇਕ ਪੁਰਾਣੇ ਭਾਰਤੀ ਕ੍ਰਾਂਤੀਕਾਰੀ ਸ੍ਰੀ ਰਾਸ ਬਿਹਾਰੀ ਬੋਸ ਨੂੰ ਮਿਲਣ ਦੀ ਆਗਿਆ ਮੰਗੀ ।

ਰਾਸ ਬਿਹਾਰੀ ਬੋਸ, ਪ੍ਰਸਿਧ ਬੰਗਾਲੀ ਕ੍ਰਾਂਤੀਕਾਰੀ ਸੀ ਜਿਸਨੇ ਉਤਰੀ ਭਾਰਤ ਵਿਚ ਗਦਰ ਲਹਿਰ ਨੂੰ ਸਗੰਠਤ ਕਰਨ ਵਿਚ ਬੜਾ ਕੰਮ ਕੀਤਾ ਸੀ । ਗਦਰ ਪਾਰਟੀ ਦੇ ਅਸਫਲ ਰਹਿਣ ਤੇ ਉਸਨੂੰ ਦੇਸ਼ ਛਡਣਾ ਪਿਆ ਸੀ ਤੇ ਅੱਜ ਕਲ੍ਹ ਉਹ ਟੋਕੀਓ ਵਿਚ ਰਹਿ ਰਿਹਾ ਸੀ । ਇਥੇ ਉਸਨੇ ਇਕ ਛੋਟਾ ਜਿਹਾ ਢਾਬਾ ਖੋਲ੍ਹਿਆ ਹੋਇਆ ਸੀ । ਉਸਦਾ ਇਕੋ ਇਕ ਪੁੱਤਰ ਜਾਪਾਨੀ ਫੌਜ ਵਿਚ ਭਰਤੀ ਹੋ ਚੁਕਾ ਸੀ ਤੇ ਲੜਕੀ ਢਾਬੇ ਦੇ ਪ੍ਰਬੰਧ ਵਿਚ ਆਪਣੇ ਪਿਤਾ ਦਾ ਹੱਥ ਵਟਾਉਂਦੀ ਸੀ ।

ਉਸਮਾਨ ਖਾਂ ਉਸਨੂੰ ਜਾ ਮਿਲਿਆ ਤੇ ਆਪਣੀ ਜਾਣ ਪਛਾਣ ਕਰਾਈ । ਰਾਸ ਬਿਹਾਰੀ ਬੋਸ ਦੀ ਗਦਰ ਪਾਰਟੀ ਨਾਲ ਬੜੀ ਨੇੜੇ ਦੀ ਸਾਂਝ ਰਹੀ ਸੀ ਤੇ ਉਹ ਪਾਰਟੀ ਦੀਆਂ ਸਰਗਰ-ਮੀਆਂ ਬਾਰੇ ਬਹੁਤ ਕੁਝ ਜਾਣਦਾ ਸੀ । ਉਸਨੇ ਉਸਮਾਨ ਖਾਂ ਨੂੰ ਜੀ ਆਇਆਂ ਕਿਹਾ ਤੇ ਦੋਵੇਂ ਦੇਸ਼ ਭਗਤ ਦੇਰ ਚਿਰ ਗੱਲਾਂ ਬਾਤਾਂ ਕਰਦੇ ਰਹੇ । ਉਸਮਾਨ ਖਾਂ ਨੇ ਜਾਵਾ ਤੋਂ ਇਥੇ ਆਉਣ ਦਾ ਆਪਣਾ ਪ੍ਰਯੋਜਨ ਦੱਸਿਆ ਅਤੇ ਆਉਣ ਵਾਲੇ ਸਮੇਂ ਨੂੰ ਭਾਂਪਦਿਆਂ ਹੋਇਆਂ ਕੋਈ ਜਥੇਬੰਦੀ ਖੜੀ ਕਰਨ ਦੀ ਪਰੇਰਨਾ ਦਿਤੀ । ਟੋਕੀਓ ਵਿਚ ਆ ਕੇ ਬੋਸ ਨੇ ਕ੍ਰਾਂਤੀਕਾਰੀ ਸਰਗਰਮੀਆਂ ਨੂੰ ਲਗਪਗ ਤਿਆਗ ਹੀ ਦਿਤਾ ਸੀ ਤੇ ਅਮਨ ਚੈਨ ਦਾ ਜੀਵਨ ਬਤੀਤ ਕਰ ਰਿਹਾ ਸੀ । ਉਸਨੇ ਆਪਣੀ ਸਿਹਤ ਠੀਕ ਨਾ ਦਸਦਿਆਂ ਹੋਇਆਂ ਉਸਮਾਨ ਖਾਂ ਦਾ ਹੁੰਗਾਰਾ ਨਾ ਭਰਿਆ ਤੇ ਉਹ ਨਿਰਾਸ ਹੋ ਕੇ ਵਾਪਸ ਪੁਲਸ ਦੇ ਡੇਰੇ ਆ ਗਿਆ ।

ਇਨ੍ਹਾਂ ਦਿਨਾਂ ਵਿਚ ਜਾਪਾਨ ਨੂੰ ਚੀਨ ਦੇ ਵਿਰੁੱਧ ਕਈ ਨਵੀਆਂ ਜਿੱਤਾਂ ਪਰਾਪਤ ਹੋਈਆਂ । ਸ਼ੰਘਈ ਦਾ ਚੀਨੀ ਭਾਗ ਹੁਣ ਜਾਪਾਨੀ ਕਬਜ਼ੇ ਵਿਚ ਸੀ । ਉਸਮਾਨ ਖਾਂ ਜਾਣਦਾ ਸੀ ਕਿ ਸ਼ੰਘਈ ਪੁਲਸ ਵਿਚ ਬਹੁਤੀ ਨਫਰੀ ਪੰਜਾਬੀਆਂ ਦੀ ਹੈ, ਅਤੇ ਉਂਜ ਵੀ ਸੈਂਕੜੇ ਪੰਜਾਬੀ ਫੌਜੀ ਪੈਨਸ਼ਨੀਏ ਸ਼ੰਘਈ ਦੇ ਕਾਰਖਾਨਿਆਂ ਵਿਚਪਹਿਰੇਦਾਰ ਲੱਗੇ ਹੋਏ ਹਨ । ਉਸਨੇ ਰਾਇ ਦਿਤੀ ਕਿ ਜੇ ਜਾਪਾਨੀ ਸਰਕਾਰ ਮੈਨੂੰ ਸ਼ੰਘਈ ਭੇਜ ਦੇਵੇ ਤਾਂ ਉਥੇ ਜਾ ਕੇ ਮੈਂ ਭਾਰਤੀਆਂ ਵਿਚ ਅਤੇ ਵਿਸ਼ੇਸ਼ ਕਰ ਕੇ ਪੰਜਾਬੀਆਂ ਵਿਚ ਜਾਪਾਨ ਦੇ ਹੱਕ ਵਿਚ ਪਰਚਾਰ ਕਰ ਸਕਦਾ ਹਾਂ । ਉਸਦੀ ਰਾਇ ਮੰਨ ਲਈ ਗਈ ਤੇ ਉਸਨੂੰ ਸ਼ੰਘਈ ਦੀ ਜਾਪਾਨੀ ਸੀ. ਆਈ. ਡੀ. ਪਾਸ ਭੇਜ ਦਿਤਾ ਗਿਆ ।

ਸ਼ੰਘਈ ਪੁਜ ਕੇ ਉਸਮਾਨ ਖਾਂ ਨੇ ਸੀ. ਆਈ. ਡੀ. ਇਨਸਪੈਕਟਰ ਸਾਸਾਕੀਸਾਂ ਨੂੰ ਆਪਣੀ ਸਾਰੀ ਵਿਥਿਆ ਸੁਣਾਈ ਅਤੇ ਮਨੋਰਥ ਵੀ ਦਸਿਆ । ਸਾਸਾਕੀਸਾਂਕਦੇ ਕੇਲੇਫੋਰਨੀਆ ਵਿਚ

ਲਾਸਏਂਜਲਜ਼ ਵਿਚ ਰਹਿ ਚੁਕਾ ਸੀ ਤੇ ਉਸਨੇ ਲਾਲਾ ਹਰਦਿਆਲ ਅਤੇ ਗਦਰ ਪਾਰਟੀ ਬਾਬਤ ਬਥੇਰਾ ਕੁਝ ਸੁਣਿਆ ਹੋਇਆ ਸੀ। ਉਸਨੇ ਉਸਮਾਨ ਖਾਂ ਨੂੰ ਕਈ ਸਵਾਲ ਪੁੱਛੇ। ਉਸਮਾਨ ਖਾਂ ਠੀਕ ਠੀਕ ਉਤਰ ਦੇਈ ਗਿਆ। ਉਸਨੂੰ ਉਸਮਾਨ ਖਾਂ ਦੀਆਂ ਗੱਲਾਂ ਉਤੇ ਵਿਸ਼ਵਾਸ਼ ਆਉਣ ਲੱਗ ਪਿਆ। ਫਿਰ ਵੀ ਉਸਮਾਨ ਖਾਂ ਨੂੰ ਕੋਈ ਜ਼ਿਮੇਵਾਰੀ ਸੌਂਪਣ ਤੋਂ ਪਹਿਲਾਂ ਉਹ ਉਸਦੀ ਵਧੇਰੇ ਪਰਖ ਕਰ ਲੈਣਾ ਚਾਹੁੰਦਾ ਸੀ। ਉਸਨੇ ਉਸਮਾਨ ਖਾਂ ਦੀ ਰਿਹਾਇਸ਼ ਦਾ ਪ੍ਰਬੰਧ ਕਰ ਦਿਤਾ ਅਤੇ ਕਿਹਾ ਕਿ ਹਰ ਰੋਜ਼ ਸ਼ਾਮ ਨੂੰ ਇਕ ਘੰਟੇ ਵਾਸਤੇ ਮੈਨੂੰ ਦਫਤਰ ਵਿਚ ਮਿਲਿਆ ਕਰ। ਉਸਮਾਨ ਖਾਂ ਹਰ ਰੋਜ਼ ਉਸਨੂੰ ਮਿਲਦਾ ਤੇ ਵਿਚਾਰ ਵਟਾਂਦਰਾ ਹੁੰਦਾ ਰਹਿੰਦਾ। ਸਾਸਾਕੀਸਾਂ ਉਸਨੂੰ ਨਵੇਂ ਤੋਂ ਨਵੇਂ ਸਵਾਲ ਪੁਛਦਾ ਤੇ ਪਰਖ ਕਰਦਾ ਰਹਿੰਦਾ। ਕੁਝ ਦਿਨਾਂ ਦੀ ਪੁਣ ਛਾਣ ਤੋਂ ਬਾਅਦ ਉਸਮਾਨ ਖਾਂ ਨੂੰ ਸ਼ੰਘਈ ਵਿਚ ਜਾਪਾਨੀ ਸਮੁੰਦਰੀ ਬੇੜੇ ਤੇ ਕਪਤਾਨ ਹੀਰਾ ਸਾਂ ਪਾਸ ਭੇਜ ਦਿਤਾ ਗਿਆ।

ਸਮੁੰਦਰੀ ਬੇੜੇ ਦਾ ਕਪਤਾਨ ਹੀਰਾ ਸਾਂ, ਸਾਸਾਕੀ ਸਾਂ ਦਾ ਰਿਸ਼ਤੇਦਾਰ ਸੀ। ਉਸਨੇ ਉਸਮਾਨ ਖਾਂ ਦਾ ਆਦਰ ਕੀਤਾ ਤੇ ਰਿਹਾਇਸ਼ ਵਾਸਤੇ ਇਕ ਵਖਰਾ ਕੈਬਿਨ ਦੇ ਦਿਤਾ। ਇਕ ਮਹੀਨਾ ਉਸਮਾਨ ਖਾਂ ਬਿਲਕੁਲ ਵਿਹਲਾ ਬੈਠਾ ਰਿਹਾ। ਇਕ ਦਿਨ ਹੀਰਾ ਸਾਂ ਨੇ ਉਸਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ ਕਿ ਜਿਵੇਂ ਤੂੰ ਕੰਮ ਕਰਨਾ ਚਾਹੁੰਦਾ ਹੈਂ ਸਕੀਮ ਤਿਆਰ ਕਰ ਕੇ ਦੇਹ ਅਤੇ ਕੰਮ ਸ਼ੁਰੂ ਕਰ।

ਸਾਈਕਲੋ ਸਟਾਈਲ ਕਰਨ ਵਾਲੀ ਇਕ ਮਸ਼ੀਨ ਉਸਮਾਨ ਖਾਂ ਨੂੰ ਮਿਲ ਗਈ। ਉਹ ਛੋਟੇ ਛੋਟੇ ਇਸ਼ਤਿਹਾਰ ਛਾਪਦਾ ਤੇ ਹਾਂਗਕਾਂਗ, ਸਿੰਘਾਪੁਰ, ਪਿਨਾਂਗ, ਰੰਗੂਨ ਆਦਿ ਥਾਵਾਂ ਤੇ ਜਾਣ ਵਾਲੇ ਜਾਪਾਨੀ ਜਹਾਜ਼ਾਂ ਨੂੰ ਦੇ ਦਿੰਦਾ। ਇਹ ਇਸ਼ਤਿਹਾਰ ਥਾਉਂ ਥਾਈਂ ਜਾਪਾਨੀ ਦੁਕਾਨਦਾਰਾਂ ਪਾਸ ਪਹੁੰਚ ਜਾਂਦੇ ਤੇ ਉਹ ਬਜ਼ਾਰ ਵਿਚ ਆਉਂਦੇ ਜਾਂਦੇ ਭਾਰਤੀ ਸਿਪਾਹੀਆਂ ਵਿਚ ਵੰਡ ਛਡਦੇ। ਕਈ ਵੇਰ ਇਹ ਇਸ਼ਤਿਹਾਰ ਫੜੇ ਵੀ ਜਾਂਦੇ ਤੇ ਸਖਤੀ ਨਾਲ ਪੁਛ ਪੜਤਾਲ ਹੁੰਦੀ। ਕੁਝ ਸਮੇਂ ਤਕ ਇਵੇਂ ਕੰਮ ਚਲਦਾ ਰਿਹਾ।

ਅੱਠ ਦਸੰਬਰ 1941 ਨੂੰ ਅੰਗਰੇਜ਼ ਅਤੇ ਜਪਾਨੀਆਂ ਦੀ ਸਿੱਧੀ ਟੱਕਰ ਹੋ ਗਈ। ਉਸਮਾਨ ਖਾਂ ਦਾ ਕੰਮ ਤੇਜ਼ ਹੋ ਗਿਆ। ਉਸਨੇ ਭਾਰਤੀ ਫੌਜਾਂ ਵਿਚ ਅੰਗਰੇਜ਼ਾਂ ਦੇ ਵਿਰੁੱਧ ਪਰਚਾਰ ਕਰਨ ਵਾਸਤੇ 'ਗਦਰ ਪਾਰਟੀ' ਖੜੀ ਕਰ ਲਈ ਅਤੇ ਥਾਂ ਥਾਂ ਉਸਦੇ ਕੇਂਦਰ ਸਥਾਪਤ ਕਰ ਲਏ। ਉਹ ਹਰ ਥਾਂ ਆਪਣੇ ਗੁਪਤ ਹਰਕਾਰੇ ਭੇਜਦਾ ਤੇ ਇਸ਼ਤਿਹਾਰ ਪੁਚਾਂਦਾ।

ਅੰਗਰੇਜ਼ਾਂ ਨੂੰ ਥਾਂ ਥਾਂ ਹਾਰ ਹੋਈ। ਬਹੁਤ ਸਾਰਾ ਜੰਗੀ ਸਾਮਾਨ ਤੇ ਕਈ ਭਾਰਤੀ ਪਲਟਣਾਂ ਜਪਾਨੀ ਘੇਰੇ ਵਿਚ ਆ ਗਈਆਂ। ਜਨਰਲ ਮੋਹਨ ਸਿੰਘ ਨੇ ਜਾਪਾਨੀਆਂ ਨਾਲ ਮਿਲ ਕੇ 'ਆਜ਼ਾਦ ਹਿੰਦ ਫੌਜ' ਕਾਇਮ ਕੀਤੀ। ਭਾਰਤ ਦੀ ਸੁਤੰਤਰਤਾ ਦਾ ਜੰਗ ਲੜਨ ਵਾਸਤੇ ਇੰਡਅਨ 'ਇੰਡੀਪੈਂਡੇਂਸ ਲੀਗ' ਸਥਾਪਤ ਹੋ ਗਈ। ਪ੍ਰੋਗਰਾਮ ਉਲੀਕਣ ਵਾਸਤੇ 27, 28, 29, ਮਾਰਚ 1942 ਨੂੰ ਟੋਕੀਓ ਵਿਚ ਕਾਨਫਰੰਸ ਰਖੀ ਗਈ। ਵਖ ਵਖ ਥਾਵਾਂ ਤੋਂ ਅਠਾਰਾਂ ਭਾਰਤੀ ਡੇਲੀਕੇਟ ਬੁਲਾਏ ਗਏ। ਸ਼ੰਘਈ ਤੋਂ ਉਸਮਾਨ ਖਾਂ ਸ਼ਾਮਲ ਹੋਇਆ। ਰਾਸ ਬਿਹਾਰੀ ਬੋਸ ਇਸ ਕਾਨਫਰੰਸ ਦਾ ਪ੍ਰਧਾਨ ਸੀ। ਉਸਮਾਨ ਖਾਂ ਨੇ ਸੁਝਾਅ ਦਿਤਾ ਕਿ ਭਾਰਤ ਦੀ ਸੁਤੰਤਰਤਾ ਵਾਸਤੇ ਕੋਈ ਪ੍ਰੋਗਰਾਮ

ਉਲੀਕਣ ਸਮੇਂ ਹਰ ਪਰਕਾਰ ਦੀ ਵਿਚਾਰਧਾਰਾ ਨੂੰ ਪ੍ਰਤੀਨਿਧਤਾ ਦੇਣ ਲਈ ਕੋਈ ਵਡੀ ਕਾਨਫਰੰਸ ਬੁਲਾਈ ਜਾਣੀ ਚਾਹੀਦੀ ਹੈ। ਇਤਨੇ ਡੈਲੀਕੇਟ ਥੋੜੇ ਹਨ। ਉਸ ਦਾ ਇਹ ਵਿਚਾਰ ਮੰਨ ਲਿਆ ਗਿਆ।

13, 14 ਜੂਨ 1942 ਨੂੰ ਬੰਕਾਕ ਵਿਚ ਇਕ ਵਡੀ ਕਾਨਫਰੰਸ ਰਖੀ ਗਈ। ਬਾਬਾ ਉਸਮਾਨ ਖਾਂ ਇਸ ਕਾਨਫਰੰਸ ਵਿਚ ਸ਼ਾਮਲ ਨਾ ਹੋ ਸਕਿਆ। ਅੰਡੇਮਾਨ ਟਾਪੂ, ਅੰਗਰੇਜ਼ ਖਾਲੀ ਕਰ ਗਏ ਸਨ ਤੇ ਉਥੋਂ ਦੀ ਜੇਲ੍ਹ ਟੁੱਟ ਜਾਣ ਨਾਲ ਸੈਂਕੜੇ, ਭਾਰਤੀ ਕੈਦੀ ਅਵਾਰਾ ਹੋ ਗਏ ਸਨ। 'ਇੰਡੀਪੈਂਡੈਂਸ ਲੀਗ' ਨੇ ਉਸਮਾਨ ਖਾਂ ਦੀ ਡਿਊਟੀ ਲਾਈ ਕਿ ਉਹ ਅੰਡੇਮਾਨ ਜਾਵੇ ਤੇ ਸਭ ਕੈਦੀਆਂ ਨੂੰ ਪਰੇਰ ਕੇ ਆਪਣੇ ਨਾਲ ਲੈ ਆਵੇ।

ਕੁਝ ਸਮੇਂ ਬਾਅਦ ਜਨਰਲ ਮੋਹਨ ਸਿੰਘ ਦਾ ਜਾਪਾਨੀਆਂ ਨਾਲ ਮਤ ਭੇਦ ਹੋ ਗਿਆ। ਉਸਨੇ 'ਆਜ਼ਾਦ ਹਿੰਦ ਫੌਜ' ਦੇ ਪ੍ਰੋਗਰਾਮ ਵਿਚ ਵਧੇਰੇ ਜਾਪਾਨੀ ਦਖਲ ਨੂੰ ਪਰਵਾਨ ਨਾਂ ਕੀਤਾ। ਮੋਹਨ ਸਿੰਘ ਨੂੰ ਕੈਦ ਕਰ ਲਿਆ ਗਿਆ।

ਸੁਭਾਸ਼ ਚੰਦਰ ਬੋਸ ਦੇ ਆਉਣ ਨਾਲ, ਰੁਕਿਆ ਹੋਇਆ ਕੰਮ ਫਿਰ ਚਲ ਪਿਆ। ਹੁਣ ਤਕ ਬਾਬਾ ਉਸਮਾਨ ਖਾਂ ਦੀ ਪਾਰਟੀ ਸੁਤੰਤਰ ਰੂਪ ਵਿਚ ਆਪਣਾ ਕੰਮ ਕਰਦੀ ਆ ਰਹੀ ਸੀ। ਸੁਭਾਸ਼ ਦੇ ਆਉਣ ਨਾਲ ਉਹ ਆਜ਼ਾਦ ਹਿੰਦ ਫੌਜ ਦਾ ਅੰਗ ਬਣ ਗਈ। ਪਾਰਟੀ ਨੇ ਆਪਣੀਆਂ ਸਰਗਰਮੀਆਂ ਤੇਜ਼ ਕਰ ਦਿਤੀਆਂ। ਹੁਣ ਤਕ ਇਸ਼ਤਿਹਾਰਾਂ ਰਾਹੀਂ ਹੀ ਪਰਚਾਰ ਹੁੰਦਾ ਸੀ। ਹੁਣ ਗੁਪਤ ਰੂਪ ਵਿਚ ਸੂਹੀਏ ਜਾਣੇ ਵੀ ਸ਼ੁਰੂ ਹੋ ਗਏ। ਕਈ ਫੌਜੀ ਜਵਾਨਾਂ ਨੂੰ ਲੋੜੀਂਦੀ ਸਿਖਲਾਈ ਦੇ ਕੇ, ਰਾਤ ਦੇ ਹਨੇਰੇ ਵਿਚ ਪੈਰਾਸ਼ੂਟਾਂ ਰਾਹੀਂ, ਅੰਗਰੇਜ਼ ਵਲੋਂ ਹੋ ਕੇ ਲੜ ਰਹੀਆਂ ਭਾਰਤੀ ਫੌਜਾਂ ਵਿਚ ਉਤਾਰਿਆ ਜਾਂਦਾ ਤੇ ਇਸ਼ਤਿਹਾਰ ਵੀ ਸੁੱਟੇ ਜਾਂਦੇ।

ਪੂਰਬੀ ਏਸ਼ੀਆ ਵਿਚ ਜਿਥੇ ਜਿਥੇ ਵੀ ਭਾਰਤੀ ਰਹਿੰਦੇ ਸਨ, ਸਭ ਇਕ ਲੜੀ ਵਿਚ ਪਰੋਤੇ ਗਏ। ਸਭ ਥਾਂ 'ਇੰਡੀਅਨ ਇੰਡੀਪੈਂਡੈਂਸ ਲੀਗ' ਦੀਆਂ ਬ੍ਰਾਂਚਾਂ ਖੁਲ੍ਹ ਗਈਆਂ। ਬਾਬਾ ਉਸਮਾਨ ਦੇ ਉਦਮ ਨਾਲ ਅਜਿਹੀ ਇਕ ਸ਼ਾਖ ਜਕਾਰਟਾ ਵਿਚ ਵੀ ਖੁਲ੍ਹ ਗਈ ਸੀ। ਇਸ ਸ਼ਾਖ ਨੇ ਸਥਾਨਕ ਜਤਨਾਂ ਦੁਆਰਾ ਦਸ ਲੱਖ ਰੁਪੈਆ ਅਤੇ ਆਜ਼ਾਦ ਹਿੰਦ ਫੌਜ ਵਾਸਤੇ ਦਸ ਹਜ਼ਾਰ ਵਰਦੀਆਂ ਤਿਆਰ ਕਰਵਾਉਣ ਦਾ ਜ਼ਿਮਾ ਲਿਆ ਸੀ। ਪਾਰਟੀ ਵਲੋਂ ਉਸਮਾਨ ਖਾਂ ਦੀ ਡਿਊਟੀ ਲੱਗ ਗਈ ਕਿ ਉਹ ਜਕਾਰਟਾ ਜਾ ਕੇ ਵਰਦੀਆਂ ਅਤੇ ਪੈਸੇ ਲਿਆਵੇ।

ਜਨਵਰੀ 1945 ਵਿਚ ਜੰਗ ਦਾ ਪਾਸਾ ਪਲਟ ਗਿਆ। ਅਮਰੀਕਾ ਨੇ ਸਿੰਘਾਪੁਰ ਅਤੇ ਹੋਰ ਟਾਪੂਆਂ ਉਤੇ ਸਖਤ ਬੰਬਬਾਰੀ ਸ਼ੁਰੂ ਕਰ ਦਿਤੀ। ਜਾਪਾਨੀਆਂ ਨੂੰ ਆਪੋ ਧਾਪ ਪੈ ਗਈ। ਮੌਸਮ ਦੀ ਖਰਾਬੀ, ਜੰਗੀ ਸਾਮਾਨ ਅਤੇ ਰਾਸ਼ਨ ਸਮੇਂ ਸਿਰ ਨਾ ਪੁਜਣ ਕਰ ਕੇ ਅਜ਼ਾਦ ਹਿੰਦ ਫੌਜ ਨੂੰ ਪਿਛੇ ਹਟਣਾ ਪੈ ਗਿਆ। ਹਥਿਆਰ ਸੁਟਣੇ ਪੈ ਗਏ। ਅਮਰੀਕਾ ਅਤੇ ਅੰਗਰੇਜ਼ ਦਾ ਜ਼ੋਰ ਦਿਨੋ ਦਿਨ ਵਧ ਰਿਹਾ ਸੀ ਤੇ ਜਾਪਾਨ ਦੀ ਹਾਰ ਪਰਤੱਖ ਦਿਸ ਰਹੀ ਸੀ। ਉਸਮਾਨ ਖਾਂ ਜਹਾਜ਼ ਰਾਹੀਂ ਬਰ੍ਹਮਾ ਤੋਂ ਸਿੰਘਾਪੁਰ ਪੁੱਜਾ। ਬੰਬਬਾਰੀ ਦੇ ਕਾਰਨ ਅਗੋਂ ਜਹਾਜ਼ਾਂ ਦੀ ਆਵਾਜਾਈ ਬੰਦ ਹੋ ਗਈ। ਉਸਨੂੰ ਕਈ ਦਿਨ ਸਿੰਘਾਪੁਰ ਅਟਕਣਾ ਪਿਆ। ਅੰਤ ਇਕ ਕੰਪਨੀ ਦੇ ਜਹਾਜ਼ ਰਾਹੀਂ ਉਹ ਜਾਵਾ ਪੁੱਜਾ। ਵਰਦੀਆਂ ਅਤੇ ਪੈਸੇ ਉਸਦੇ ਜਾਣ ਤੋਂ ਪਹਿਲਾਂ ਹੀ ਭੇਜੇ ਜਾ ਚੁੱਕੇ ਸਨ।

ਹਾਲਾਤ ਵਧੇਰੇ ਵਿਗੜ ਗਏ । ਆਉਣਾ ਜਾਣਾ ਔਖਾ ਹੋ ਗਿਆ ਤੇ ਉਹ ਉਥੇ ਹੀ ਟਿਕ ਗਿਆ ।

ਜਾਵਾ, ਇਸ ਸਮੇਂ ਭਿਆਨਕ ਰਾਜਸੀ ਸੰਕਟ ਵਿਚੋਂ ਲੰਘ ਰਿਹਾ ਸੀ । ਨਾ ਕੋਈ ਸਰਕਾਰ ਅਤੇ ਨਾ ਹੀ ਕਾਨੂੰਨ । ਖਾਨਾਜੰਗੀ ਵਾਲੇ ਹਾਲਾਤ ਬਣੇ ਹੋਏ ਸਨ । ਮਜ਼ਬੀ ਫਿਰਕੂਪਣਾ ਪੂਰੇ ਜੋਬਨ ਤੇ ਸੀ । ਫਿਰਕੂ ਰੰਗਣ ਵਿਚ ਰੰਗੇ ਹੋਏ ਮੁਸਲਮਾਨਾਂ ਨੇ 'ਮਜੂਮੀ ਪਾਰਟੀ' ਬਣਾ ਲਈ। ਇਸ ਪਾਰਟੀ ਦਾ ਕੰਮ ਬਦੇਸ਼ੀਆਂ ਨੂੰ ਤੰਗ ਕਰਨਾ ਉਨ੍ਹਾਂ ਦੇ ਘਰ ਘਾਟ ਲੁਟਣੇ ਤੇ ਦੇਸ਼ ਤੋਂ ਬਾਹਰ ਕਢਕੇ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਹੜੱਪ ਕਰਨਾ ਸੀ । ਵਿਸ਼ੇਸ਼ ਕਰਕੇ ਗੈਰ ਮੁਸਲਮਾਨਾਂ ਨੂੰ ਮਾਰਨਾ ਉਹ ਆਪਣਾ ਧਰਮ ਸਮਝਦੇ ਸਨ । ਇਨ੍ਹਾਂ ਨੇ ਬਾਂਡੋ ਤੋਂ ਪੰਜ ਛੇ ਸੌ ਡੱਚ ਪਰਵਾਰ ਮਾਰ ਕੁਟ ਕੇ ਘਰੋਂ ਕਢ ਦਿਤੇ । ਕਈ ਕਈ ਦਿਨਾਂ ਦੇ ਭੁਖੇ ਤਿਹਾਏ ਬੱਚੇ ਅਤੇ ਤੀਵੀਂਆਂ ਆਪਣੇ ਸਿਰ ਲੁਕਾਉਣ ਲਈ ਪਹਾੜ ਵੱਲ ਨਿਕਲ ਆਏ । ਉਸਮਾਨ ਖਾਂ ਨੂੰ ਉਨ੍ਹਾਂ ਉਤੇ ਤਰਸ ਆਇਆ ਤੇ ਉਸਨੇ ਖੇਤਾਂ ਦੇ ਖੇਤ ਸਾਗੂ ਅਤੇ ਤਿੰਨ ਕਿੱਲੇ ਮੱਕੀ ਦੀ ਫਸਲ ਉਨ੍ਹਾਂ ਦੇ ਸਪੁਰਦ ਕਰ ਦਿਤੀ । ਉਹ ਆਪਣੀਆਂ ਜਾਨਾਂ ਬਚਾਉਂਦੇ ਹੋਏ ਦਿਨੇ ਕਿਤੇ ਲੁਕ ਰਹਿੰਦੇ ਤੇ ਰਾਤ ਨੂੰ ਸਾਗੂ ਦੀਆਂ ਜੜ੍ਹਾਂ ਤੇ ਛੱਲੀਆਂ ਭੁੰਨ ਕੇ ਖਾ ਲੈਂਦੇ ।

ਬਾਬਾ ਉਸਮਨ ਖਾਂ ਛੇ ਸੱਤ ਸਾਲ ਜਾਵਾ ਤੋਂ ਬਾਹਰ ਰਿਹਾ ਸੀ ਤੇ ਉਸ ਨੂੰ ਬਦਲ ਰਹੇ ਸਥਾਨਕ ਹਾਲਾਤ ਦੀ ਬਹੁਤੀ ਖਬਰ ਨਹੀਂ ਸੀ । ਇਕ ਦਿਨ ਸ਼ਾਮ ਨੂੰ ਉਹ ਆਪਣੇ ਘਰ ਬੈਠਾ ਹੋਇਆ ਸੀ ਕਿ ਮੁੱਲਾਂ ਦੇ ਭੇਜੇ ਹੋਏ ਆਦਮੀ ਆ ਗਏ ਤੇ ਉਸਦੀਆਂ ਮੁਸ਼ਕਾਂ ਬੰਨ੍ਹ ਕੇ, ਉਸਨੂੰ ਆਪਣੇ ਨਾਲ ਲੈ ਗਏ । ਰਾਤ ਇਕ ਕੋਠੜੀ ਵਿਚ ਬੰਦ ਕਰ ਦਿਤਾ । ਉਸਦੇ ਨਾਲ ਦੀ ਕੋਠੜੀ ਵਿਚ ਇਕ ਸੁਡਾਨਿਸ਼ ਕੈਦ ਸੀ । ਉਸ ਨੇ ਦਸਿਆ ਕਿ ਤੈਨੂੰ ਪਰਦੇਸੀ ਹੋਣ ਕਰ ਕੇ ਫੜਿਆ ਹੈ ਤੇ ਮੇਰੇ ਉਤੇ ਜਸੂਸੀ ਕਰਨ ਦਾ ਇਲਜ਼ਾਮ ਹੈ । ਕੋਠੜੀਆਂ ਦੇ ਬਾਹਰ ਪਹਿਰਾ ਸੀ । ਮੁੱਲਾਂ ਦਾ ਹੁਕਮ ਸੀ ਕਿ ਇਨ੍ਹਾਂ ਨੂੰ ਖਾਣ ਵਾਸਤੇ ਚਾਵਲ ਦੇ ਦਿਓ ਪਰੰਤੂ ਗੱਲਬਾਤ ਕੋਈ ਨਾ ਕੀਤੀ ਜਾਵੇ ।

ਰਾਤ ਬੀਤੀ । ਅਗਲਾ ਸਾਰਾ ਦਿਨ ਬੀਤ ਗਿਆ । ਕੋਈ ਵੀ ਬੰਦਾ ਉਸਦੇ ਮੱਥੇ ਨਾ ਲੱਗਾ, ਜਿਸਨੂੰ ਉਹ ਕੁਝ ਪੁਛ ਸਕੇ । ਦੋ ਦਿਨ ਤੇ ਦੋ ਰਾਤਾਂ ਇਸੇ ਤਰ੍ਹਾਂ ਬੀਤ ਗਈਆਂ । ਤੀਜੇ ਦਿਨ ਸ਼ੁਕਰਵਾਰ ਸੀ ਤੇ ਉਸ ਦਿਨ ਜੁੰਮੇ ਦੀ ਨਿਮਾਜ਼ ਪੜ੍ਹਨ ਤੋਂ ਬਾਅਦ ਉਸਨੂੰ ਕਤਲ ਕੀਤਾ ਜਾਣਾ ਸੀ ।

ਵੀਰਵਾਰ ਵਾਲੇ ਦਿਨ, ਮੁੱਲਾਂ ਦੇ ਕੁਝ ਆਦਮੀ, ਪਹਾੜੀ ਲੰਘ ਕੇ ਉਸਮਾਨ ਖਾਂ ਦੇ ਖੇਤਾਂ ਵਿਚ ਗਏ ਤੇ ਡੰਗਰਾਂ ਦੇ ਸ਼ੈੱਡ ਦੇ ਸਾਹਮਣੇ ਕਬਰ ਪੁੱਟਣ ਲੱਗ ਪਏ । ਉਸਮਾਨ ਖਾਂ ਨੇ ਪਸੂ ਚਾਰਨ ਵਾਸਤੇ ਸੋਲਾਂ ਸਤਾਰਾਂ ਸਾਲ ਦਾ ਇਕ ਮੁੰਡਾ ਨੌਕਰ ਰਖਿਆ ਹੋਇਆ ਸੀ । ਕਬਰ ਪੁੱਟੀ ਜਾਂਦੀ ਵੇਖ ਕੇ ਉਹ ਉਤਸੁਕ ਹੋ ਕੇ ਪੁਛਣ ਲੱਗਾ :

"ਇਥੇ ਕੀ ਕਰਨ ਲੱਗੇ ਹੋ ?"

"ਇਥੇ ਤੇਰੇ ਮਾਲਕ ਦੀ ਕਬਰ ਬਣੇਗੀ ।" ਉਨ੍ਹਾਂ ਦਾ ਉਤਰ ਸੀ । ਮੁੰਡਾ ਆਪਣੇ ਮਾਲਕ ਨਾਲ ਇਕ ਦਿਨ ਪਹਿਲਾਂ ਵਾਪਰੀ ਘਟਨਾ ਤੋਂ ਜਾਣੂ ਸੀ । ਉਹ ਡਰ ਗਿਆ ਤੇ ਸਾਰਾ ਕੰਮ ਛੱਡ ਕੇ ਜੰਗਲ ਵੱਲ ਦੌੜ ਗਿਆ ।

ਉਸੇ ਸ਼ਾਮ ਮੁੱਲਾਂ ਦੇ ਆਦਮੀਆਂ ਨੇ, ਪਹਾੜ ਦੇ ਇਰਦ ਗਿਰਦ ਸਾਰੀਆਂ ਬਸਤੀਆਂ ਵਿਚ

ਢੋਲ ਵਜਾ ਕੇ ਖਬਰ ਕੀਤੀ ਕਿ 'ਜੁੰਮੇ ਦੀ ਰਾਤ ਨੂੰ, ਉਸਮਾਨ ਖਾਂ ਨੂੰ ਉਸ ਦੀਆਂ ਆਪਣੀਆਂ ਪੈਲੀਆਂ ਵਿਚ ਕਤਲ ਕੀਤਾ ਜਾਵੇਗਾ, ਜੇ ਕੋਈ ਵੇਖਣਾ ਚਾਹੁੰਦਾ ਹੋਵੇ ਤਾਂ ਪੁਜ ਜਾਵੇ।'

ਸ਼ੁਕਰਵਾਰ, ਰਾਤ ਨੂੰ ਅੱਠ ਵਜੇ ਦੇ ਕਰੀਬ, ਮੁੱਲਾਂ ਦੇ ਕੁਝ ਆਦਮੀ ਆਏ। ਕੋਠੜੀ ਦਾ ਬੂਹਾ ਖੋਲ੍ਹਿਆ। ਉਸਮਾਨ ਖਾਂ ਨੂੰ ਬਾਹਰ ਕਢਿਆ ਤੇ ਨਾਲ ਲੈ ਤੁਰੇ।

"ਮੈਨੂੰ ਕਿਥੇ ਲੈ ਕੇ ਜਾ ਰਹੇ ਹੋ ?" ਉਸਮਾਨ ਖਾਂ ਨੇ ਪੁਛ ਹੀ ਲਿਆ।

"ਬਾਂਡੋ।" ਸੰਖੇਪ ਜਿਹਾ ਉਨ੍ਹਾਂ ਦਾ ਉਤਰ ਸੀ।

ਰਾਤ ਹਨੇਰੀ ਸੀ ਤੇ ਕੁਝ ਬਦਲਵਾਈ ਹੋਣ ਕਰਕੇ ਹਨੇਰਾ ਹੋਰ ਵੀ ਪਸਰ ਗਿਆ ਸੀ। ਨਿੱਕੀ ਨਿੱਕੀ ਫੁਹਾਰ ਵੀ ਪੈਣ ਲੱਗ ਪਈ ਸੀ। ਰੱਸਿਆਂ ਦੇ ਨਾਲ ਚੰਗੀ ਤਰ੍ਹਾਂ ਨੂੜਿਆ ਹੋਇਆ ਉਸਮਾਨ ਖਾਂ ਚੁਪ ਚਾਪ ਉਨ੍ਹਾਂ ਦੇ ਨਾਲ ਤੁਰ ਪਿਆ। ਉਸ ਤੋਂ ਪਹਾੜ ਦਾ ਕੋਈ ਰਸਤਾ ਵੀ ਭੁਲਿਆ ਹੋਇਆ ਨਹੀਂ ਸੀ। ਉਹ ਝੱਟ ਸਮਝ ਗਿਆ ਕਿ ਮੈਨੂੰ ਬਾਂਡੋ ਨਹੀਂ, ਕਿਸੇ ਹੋਰ ਪਾਸੇ ਲਿਜਾਇਆ ਜਾ ਰਿਹਾ ਹੈ।

ਪਹਾੜੀ ਦੇ ਉਤੇ ਚੜ੍ਹ ਕੇ, ਪਾਰਟੀ, ਕਬਰਸਤਾਨ ਵੱਲ ਨੂੰ ਹੋ ਤੁਰੀ। ਕਬਰਸਤਾਨ ਦਾ ਖਿਆਲ ਆਉਂਦਿਆਂ ਹੀ ਉਸ ਦਾ ਹਿਰਦਾ ਕੰਬ ਉਠਿਆ। ਸਰੀਰ ਨੂੰ ਇਕ ਝੁਣਝੁਣੀ ਜਿਹੀ ਆਈ, ਪਰ ਉਹ ਲੱਤਾਂ ਧੂੰਹਦਾ ਤੁਰਿਆ ਗਿਆ। ਕਬਰਸਤਾਨ ਲੰਘ ਗਿਆ। ਅੱਗੇ ਖੱਡ ਆ ਗਈ ਜਿਸ ਉਤੇ ਵਾਂਸਾਂ ਦਾ ਸਾਧਾਰਨ ਜਿਹਾ ਪੁਲ ਬਣਿਆ ਹੋਇਆ ਸੀ। ਖੱਡ ਲੰਘ ਕੇ, ਦੂਸਰੀ ਪਹਾੜੀ ਸ਼ੁਰੂ ਹੋ ਗਈ। ਇਥੇ ਉਸ ਦੀ ਜ਼ਮੀਨ ਸੀ। ਕਿਸੇ ਦੇ ਆਉਣ ਦੀ ਬਿੜਕ ਲੈ ਕੇ ਭੁੱਖੀਆਂ ਤਿਹਾਈਆਂ ਗਊਆਂ ਡ੍ਹਿੰਗਣ ਲੱਗ ਪਈਆਂ। ਚਰੀਂਗਿਨ ਰੁੱਖਾਂ ਦੇ ਸੰਘਣੇ ਝੁੰਡ ਹੇਠ ਪੁਜ ਕੇ ਇਹ ਪਾਰਟੀ ਰੁਕ ਗਈ।

ਉਸਮਾਨ ਖਾਂ, ਹੁਣ ਪੰਜ ਜਲਾਦਾਂ ਦੇ ਘੇਰੇ ਵਿਚ ਸੀ। ਇਕ ਦੇ ਹੱਥ ਵਿਚ ਲੰਮਾ ਛੁਰਾ ਸੀ, ਇਕ ਦੇ ਹੱਥ ਵਿਚ ਬੰਦੂਕ ਅਤੇ ਤਿੰਨ ਭਾਲਿਆਂ ਵਾਲੇ ਸਨ। ਹੱਥ ਵਿਚ ਛੁਰਾ ਘੁਮਾਉਂਦਾ ਹੋਇਆ ਜਲਾਦ ਅੱਗੇ ਵਧਿਆ ਤੇ ਉਸ ਨੂੰ ਸੰਬੋਧਨ ਕਰਦਾ ਹੋਇਆ ਕਹਿਣ ਲੱਗਾ :

"ਤੇਰਾ ਅੰਤ ਨੇੜੇ ਆ ਗਿਆ ਹੈ, ਬੋਲ, ਜੋ ਬੋਲਣਾਂ ਈ।"

ਉਸਮਾਨ ਖਾਂ, ਚੁਪ ਖੜਾ ਸੀ, ਜਿਵੇਂ ਪੱਥਰ ਦਾ ਕੋਈ ਬੁੱਤ ਹੋਵੇ। ਜਲਾਦ ਨੇ ਦੂਸਰੀ ਵੇਰ ਫਿਰ ਕੜਕਵੀਂ ਆਵਾਜ਼ ਵਿਚ ਕਿਹਾ :

"ਤੂੰ ਬੋਲਦਾ ਕਿਉਂ ਨਹੀਂ, ਚੁਪ ਕਿਉਂ ਏਂ।"

ਉਹ ਫਿਰ ਵੀ ਚੁਪ ਸੀ।

ਹੁਣ ਤੀਜੀ ਵੇਰ, ਜਲਾਦ ਨੇ ਭਰਵੀਂ ਗੰਦੀ ਗਾਲ ਕੱਢ ਕੇ ਫਿਰ ਉਹੋ ਕੁਝ ਕਿਹਾ।

"ਬੋਲਾਂ ਕੀ, ਤੁਸਾਂ ਕਿਹੜਾ ਮੇਰੀ ਕੋਈ ਸੁਣਨੀ ਹੈ। ਬੋਲਾਂ ਤਾਂ, ਜੇ ਤੁਸਾਂ ਕੋਈ ਸੁਣਨੀ ਹੋਵੇ।" ਉਸਮਾਨ ਖਾਂ ਨੇ ਹੌਂਸਲਾ ਕਰਕੇ ਮੂੰਹ ਖੋਲ੍ਹ ਹੀ ਲਿਆ।

'ਸੁਣਾਂਗੇ, ਕਹਿ ਜੋ ਕਹਿਣਾ ਈਂ।" ਜਲਾਦ ਨੇ ਜ਼ਰਾ ਹਲੀਮੀ ਵਿਚ ਆ ਕੇ ਕਿਹਾ।

"ਮੈਨੂੰ ਮਾਰ ਬੇਸ਼ਕ ਦਿਓ। ਮੈਂ ਮਰਨ ਤੋਂ ਨਹੀਂ ਡਰਦਾ। ਪਰ ਮਾਰਨ ਤੋਂ ਪਹਿਲਾਂ ਮੇਰਾ ਗੁਨਾਹ ਤਾਂ ਦੱਸ ਦਿਓ, ਤਾਂਕਿ ਮਰਨ ਤੋਂ ਪਿਛੋਂ ਮੇਰੀ ਰੂਹ ਭਟਕਦੀ ਨਾ ਰਹੇ।"

"ਤੈਨੂੰ ਪਤਾ ਨਹੀਂ ?" ਜਲਾਦ ਫਿਰ ਲਾਲ ਪੀਲੀਆਂ ਅੱਖਾਂ ਕੱਢ ਕੇ ਉਸ ਉਤੇ ਟੁੱਟ ਪਿਆ।

"ਨਹੀਂ।"

"ਲੈ, ਸੁਣ ਫਿਰ.........

ਤੂੰ ਕਾਫ਼ਰ ਏਂ, ਤੇ ਕਾਫ਼ਰ ਹੋ ਕੇ ਇਕ ਮੁਸਲਮਾਨ ਔਰਤ ਨਾਲ ਸ਼ਾਦੀ ਕੀਤੀ ਏ। ਉਸ ਨਾਲ ਧੋਖਾ ਕੀਤਾ ਤੇ ਉਸ ਦਾ ਧਰਮ ਭਰਿਸ਼ਟ ਕੀਤਾ।

ਤੂੰ ਕਾਫ਼ਰਾਂ ਦੇ ਬਾਲ ਬੱਚੇ ਨੂੰ ਖਾਣਾ ਕਿਉਂ ਦਿਤਾ ?

ਪੰਜੀ ਸਾਲ ਹੋ ਗਏ, ਤੂੰ ਇਕ ਦਿਨ ਵੀ ਨਿਮਾਜ਼ ਨਹੀਂ ਪੜ੍ਹੀ।" ਇਤਿਆਦਿ ਗੁਨਾਹਾਂ ਦਾ ਚਿੱਠਾ ਉਸ ਨੇ ਉਸਮਾਨ ਖਾਂ ਦੇ ਸਾਹਮਣੇ ਫੋਲ ਧਰਿਆ।

ਹੁਣ ਉਸਮਾਨ ਖਾਂ ਨੂੰ ਵੀ ਆਪਣੀ ਸਫ਼ਾਈ ਕਰਨ ਵਾਸਤੇ ਮੌਕਾ ਮਿਲ ਗਿਆ। ਉਸ ਨੇ ਬੜੀ ਨਿਮਰਤਾ ਅਤੇ ਸਿਆਣਪ ਨਾਲ ਉਤਰ ਦੇਣਾ ਸ਼ੁਰੂ ਕੀਤਾ :

"ਮੈਂ ਕਾਫ਼ਰ ਨਹੀਂ, ਮੁਸਲਮਾਨ ਹਾਂ, ਤੁਹਾਡਾ ਭਰਾ। ਮੁੱਲਾਂ ਨੇ ਆਪ ਮੇਰਾ ਨਿਕਾਹ ਪੜ੍ਹਾਇਆ ਹੈ। ਕਾਗਜ਼ ਮੇਰੇ ਪਾਸ ਮੌਜੂਦ ਹੈ। ਜੇ ਕੋਈ ਸ਼ੱਕ ਵਾਲੀ ਗੱਲ ਸੀ ਤਾਂ ਉਦੋਂ ਪਤਾ ਕਿਉਂ ਨਾ ਕੀਤਾ ? ਮੈਨੂੰ ਤਾਂ ਤੁਹਾਡੀ ਬੋਲੀ ਦੀ ਸਮਝ ਨਹੀਂ ਸੀ, ਮੁੱਲਾਂ ਤਾਂ ਸਭ ਕੁਝ ਪੁਛ ਸਕਦਾ ਸੀ ?

ਦੂਜੀ ਗੱਲ, ਮੈਂ ਕਿਸੇ ਕਾਫ਼ਰ ਨੂੰ ਖਾਣਾ ਨਹੀਂ ਖਵਾਇਆ। ਕੁਰਾਨ ਸ਼ਰੀਫ਼ ਵਿਚ ਲਿਖਿਆ ਹੈ ਕਿ ਔਰਤਾਂ ਅਤੇ ਬੱਚਿਆਂ ਦਾ ਕੋਈ ਮਜ਼੍ਹਬ ਨਹੀਂ ਹੁੰਦਾ।

ਬਾਕੀ ਰਹੀ ਗੱਲ ਨਿਮਾਜ਼ ਪੜ੍ਹਨ ਦੀ। ਚਲੋ, ਮੈਂ ਹੁਣ ਤੁਹਾਡੇ ਨਾਲ ਨਿਮਾਜ਼ ਪੜ੍ਹਨ ਲਈ ਤਿਆਰ ਹਾਂ। ਤੁਸੀਂ ਮੈਥੋਂ ਸ਼ਹਾਦਤ ਸੁਣ ਲਵੋ, ਕਲਮਾ ਸੁਣ ਲਵੋ, ਜੋ ਮਰਜੀ ਜੇ ਸੁਣ ਲਵੋ। ਮੈਂ ਤਾਂ ਨਿਮਾਜ਼ ਨਹੀਂ ਪੜ੍ਹਦਾ ਪਰੰਤੂ ਤੁਹਾਡੇ ਵਿਚੋਂ ਵੀ 95 ਪ੍ਰਤੀਸ਼ਤ ਲੋਕ ਅਜਿਹੇ ਹਨ ਜੋ ਨਿਮਾਜ਼ ਨਹੀਂ ਪੜ੍ਹਦੇ। ਉਨ੍ਹਾਂ ਨੂੰ ਕਿਉਂ ਨਹੀਂ ਮਾਰਦੇ ?

ਹਾਂ ਜਾਇਦਾਦ ਦਾ ਮੈਨੂੰ ਕੋਈ ਲਾਲਚ ਨਹੀਂ, ਬੇਸ਼ਕ ਸਵੇਰੇ ਸਭ ਕੁਝ ਲਿਖਵਾ ਲਓ।

ਸੋ, ਸ਼ਰਾ ਤੋਂ ਬਾਹਰ ਹੋ ਕੇ ਇਕ ਮੁਸਲਮਾਨ ਨੂੰ ਮਾਰਨਾ ਚਾਹੁੰਦੇ ਹੋ ਤਾਂ ਲੋ ਮਾਰ ਦਿਓ।" ਇਹ ਕੁਝ ਕਹਿੰਦਿਆਂ ਹੋਇਆਂ ਉਸਮਾਨ ਖਾਂ ਨੇ ਆਪਣੀ ਧੌਣ ਉਨ੍ਹਾਂ ਅੱਗੇ ਨਿਵਾ ਦਿਤੀ।

ਅਨਪੜ੍ਹ ਜਲਾਦ ਸ਼ਰ੍ਹਾ ਦੀਆਂ ਗੱਲਾਂ ਸੁਣ ਕੇ ਸੋਚੀਂ ਪੈ ਗਏ ਤੇ ਜ਼ਰਾ ਲਾਂਭੇ ਹੋ ਕੇ ਆਪੋ ਵਿਚ ਘੁਸਰ ਮੁਸਰ ਕਰਨ ਲੱਗ ਪਏ। ਜਾਦੂ ਚਲ ਗਿਆ ਜਾਣ ਕੇ, ਉਸਮਾਨ ਖਾਂ ਨੇ ਅੰਤਮ ਹਥਿਆਰ

"ਜੇ ਤੁਹਾਨੂੰ ਮੇਰੀ ਜਾਇਦਾਦ ਹੀ ਚਾਹੀਦੀ ਹੈ ਤਾਂ ਮੈਂ ਅੱਲਾ ਮੀਆਂ ਦੇ ਨਾਂ ਤੇ ਸਭ ਕੁਝ ਛੱਡਣ ਨੂੰ ਤਿਆਰ ਹਾਂ, ਜਿਸਨੂੰ ਮਰਜ਼ੀ ਜੇ ਦੇ ਦਿਓ", ਇਕ ਵੇਰ ਫਿਰ ਵਰਤ ਲੈਣਾ ਚਾਹਿਆ।

"ਹੱਛਾ, ਅਸੀਂ ਮੁੱਲਾਂ ਕੋਲ ਜਾਂਦੇ ਹਾਂ", ਕਹਿੰਦਿਆਂ ਹੋਇਆਂ ਦੋ ਆਦਮੀਂ ਮੁੱਲਾਂ ਵਲ ਤੁਰ ਗਏ ਤੇ ਤਿੰਨ ਉਸਦੀ ਰਾਖੀ ਬੈਠ ਗਏ।

ਮੁੱਲਾਂ ਦਾ ਘਰ ਉਥੋਂ ਮੀਲ ਭਰ ਦੀ ਵਾਟ ਸੀ। ਬਾਰਾਂ ਕੁ ਵਜੇ ਉਹ ਵਾਪਸ ਪਰਤੇ। ਉਨ੍ਹਾਂ ਦੇ ਹੱਥ ਵਿਚ ਟਾਈਪ ਕੀਤਾ ਹੋਇਆ ਇਕ ਕਾਗਜ਼ ਸੀ। ਲਾਲਟੈਣ ਦੇ ਚਾਨਣ ਵਿਚ ਉਸਮਾਨ ਖਾਂ ਨੇ ਉਸ ਉਤੇ ਆਪਣੇ ਦਸਖਤ ਕਰ ਦਿਤੇ ਤੇ ਜਿੰਦ ਖਲਾਸ ਹੋਈ।

ਮਸੂਮੀ ਪਾਰਟੀ ਦੇ ਆਗੂ ਸਿਆਣੇ ਨਹੀਂ ਸਨ। ਉਨ੍ਹਾਂ ਦੇ ਸਿਰ ਉਤੇ ਹਰ ਸਮੇਂ ਮਜ਼ਬੀ ਜਨੂੰਨ ਦਾ ਭੂਤ ਸਵਾਰ ਰਹਿੰਦਾ ਸੀ। ਸਮਾਜਵਾਦੀ ਵਿਚਾਰ ਰਖਣ ਵਾਲੇ ਕੌਮ ਪ੍ਰਸਤ ਚੰਗੇ ਜਥੇਬੰਦ ਹੋ ਗਏ। ਜਾਂਦੇ ਹੋਏ ਜਾਪਾਨੀ ਕੁਝ ਹਥਿਆਰ ਵੀ ਉਨ੍ਹਾਂ ਨੂੰ ਦੇ ਗਏ ਸਨ। ਦੇਸ਼ ਭਗਤ ਸਕਾਰਨੋ ਦੀ ਅਗਵਾਈ ਹੇਠ ਆਜ਼ਾਦੀ ਦਾ ਘੋਲ ਤੇਜ਼ ਹੋ ਗਿਆ। ਬਾਬਾ ਉਸਮਾਨ ਖਾਂ ਦੀ ਦਿਲੀ ਹਮਦਰਦੀ ਉਨ੍ਹਾਂ ਨਾਲ ਸੀ।

ਦੂਜੇ ਪਾਸੇ ਅਮਰੀਕਾ ਅਤੇ ਅੰਗਰੇਜ਼ ਹਰ ਤਰ੍ਹਾਂ ਨਾਲ ਡੱਚ ਫੌਜ ਦੀ ਸਹਾਇਤਾ ਕਰ ਰਹੇ ਸਨ। ਦੂਜੇ ਸੰਸਾਰ ਜੁੱਧ ਤੋਂ ਵਿਹਲੀ ਹੋਈ ਫੌਜੀ ਸ਼ਕਤੀ ਇਸ ਪਾਸੇ ਲੱਗ ਰਹੀ ਸੀ। ਡੱਚ ਫੌਜਾਂ ਦੀਆਂ ਜੜ੍ਹਾਂ ਨਵੇਂ ਸਿਰੇ ਲੱਗ ਗਈਆਂ। ਉਨ੍ਹਾਂ ਨੇ ਕੌਮੀ ਸ਼ਕਤੀ ਨੂੰ ਸਖਤੀ ਨਾਲ ਦਬਾ-ਦਿਤਾ। ਸੁਤੰਤਰਤਾ ਸੰਗਰਾਮ ਦੇ ਸਿਪਾਹੀ ਜੰਗਲਾਂ ਤੇ ਪਹਾੜਾਂ ਵਿਚ ਜਾ ਲੁਕੇ। ਗੁਨਹਾਲ ਦੇ ਇਲਾਕੇ ਵਿਚ ਲਗਪਗ ਡੇਢ ਹਜ਼ਾਰ ਕੌਮੀ ਸਿਪਾਹੀਆਂ ਨੇ ਆ ਸ਼ਰਨ ਲਈ। ਉਨ੍ਹਾਂ ਨੇ ਰਾਸ਼ਨ ਪਾਣੀ ਵਾਸਤੇ ਪਿੰਡਾਂ ਨੂੰ ਅਪੀਲ ਕੀਤੀ। ਉਸਮਾਨ ਖਾਂ ਨੇ ਪਿੰਡਾਂ ਵਿਚ ਫਿਰ ਫਿਰ ਕੇ ਚਾਵਲਾਂ ਦੀਆਂ ਬੋਰੀਆਂ ਇਕਠੀਆਂ ਕਰ ਕੇ ਪੁਚਾਈਆਂ। ਉਸ ਦੀ ਸ਼ਕਾਇਤ ਹੋ ਗਈ। ਡੱਚ ਫੌਜ ਨੇ ਆ ਕੇ ਗ੍ਰਿਫਤਾਰ ਕਰ ਲਿਆ। ਇਸ ਇਲਾਕੇ ਵਿਚੋਂ ਹੋਰ ਵੀ ਬਹੁਤ ਸਾਰੀਆਂ ਗ੍ਰਿਫ਼-ਤਾਰੀਆਂ ਹੋਈਆਂ। ਦੇਸ਼ ਭਗਤਾਂ ਦੇ ਘਰ ਘਾਟ ਫੂਕ ਸੁਟੇ ਤੇ ਮਾਲ ਡੰਗਰ ਕੁਰਕ ਕਰ ਲਿਆ।

ਗ੍ਰਿਫਤਾਰ ਕਰਨ ਤੋਂ ਪਿਛੋਂ ਉਸਮਾਨ ਖਾਂ ਦੇ ਹੱਥ ਪੈਰ ਬੰਨ੍ਹ ਦਿਤੇ ਤੇ ਉਸ ਨੂੰ ਇਕ ਬੋਰੀ ਵਿਚ ਪਾ ਕੇ ਸੜਕ ਵਿਚ ਰਖ ਦਿਤਾ। ਫੌਜੀ ਸਿਪਾਹੀ ਵਾਰੀ ਵਾਰੀ ਆਉਂਦੇ ਤੇ ਬੋਰੀ ਨੂੰ ਠੁੱਡ ਮਾਰ ਕੇ ਅਗਾਂਹ ਤੁਰ ਜਾਂਦੇ। ਠੁੱਡੇ ਖਾ ਖਾ ਕੇ ਉਹ ਅਧਮੋਇਆ ਜਿਹਾ ਹੋ ਗਿਆ। ਥੋੜਾ ਥੋੜਾ ਮੀਂਹ ਪੈਣ ਲੱਗ ਪਿਆ ਠੰਡ ਹੋ ਗਈ ਤੇ ਉਸ ਨੂੰ ਜ਼ਰਾ ਹੋਸ਼ ਆਈ।

ਅਗਲੇ ਦਿਨ ਉਸ ਨੂੰ ਲੋਹੇ ਦੇ ਇਕ ਪਿੰਜਰੇ ਵਿਚ ਬੰਦ ਕਰ ਦਿਤਾ। ਇਹ ਪਿੰਜਰਾ ਦੋ ਗਜ਼ ਲੰਮਾ, ਇਕ ਗਜ਼ ਚੌੜਾ ਤੇ ਇਕ ਗਜ਼ ਉੱਚਾ ਸੀ। ਇਸ ਵਿਚ ਆਦਮੀ ਲੇਟ ਸਕਦਾ ਸੀ, ਬੈਠ ਸਕਦਾ ਸੀ ਪਰੰਤੂ ਖੜਾ ਨਹੀਂ ਹੋ ਸਕਦਾ ਸੀ। ਕੇਵਲ ਇਕ ਘੰਟਾ ਸਵੇਰੇ ਅਤੇ ਇਕ ਘੰਟਾ ਸ਼ਾਮ ਨੂੰ ਉਸ ਨੂੰ ਪਿੰਜਰੇ ਵਿਚੋਂ ਬਾਹਰ ਕਢਿਆ ਜਾਂਦਾ ਸੀ। ਉਹ ਸਾਢੇ ਤਿੰਨ ਮਹੀਨੇ ਪਿੰਜਰੇ ਵਿਚ ਬੰਦ ਰਿਹਾ।

ਫਿਰ ਬਾਬਾ ਉਸਮਾਨ ਖਾਂ ਨੂੰ ਦੇਸ਼ ਨਿਕਾਲੇ ਦਾ ਹੁਕਮ ਹੋ ਗਿਆ। ਜਕਾਰਟਾ ਦੇ ਇਕ ਸਿੰਧੀ ਸੇਠ ਤੇਜੂ ਮੱਲ ਨੇ ਉਸਨੂੰ ਆਪਣੇ ਖਰਚ ਉਤੇ ਕਲਕੱਤੇ ਭੇਜਣ ਦੀ ਜ਼ਿਮੇਂਵਾਰੀ ਲੈ ਲਈ ਤੇ ਉਹ 41 ਸਾਲ ਪਿਛੋਂ ਹਵਾਈ ਜਹਾਜ਼ ਰਾਹੀਂ, 30 ਅਕਤੂਬਰ 1948 ਨੂੰ ਕਲਕੱਤੇ ਆ ਉਤਰਿਆ। ਜਹਾਜ਼ ਵਿਚੋਂ ਉਤਰਦਿਆਂ ਹੀ ਉਸ ਨੇ ਆਪਣੀ ਮਾਤ ਭੂਮੀ ਦੀ ਮਿੱਟੀ ਚੁਕ ਕੇ ਮੱਥੇ ਨਾਲ ਛੁਹਾਈ।

ਕਲਕੱਤੇ ਤੋਂ ਉਹ ਸਿੱਧਾ ਆਪਣੇ ਪਿੰਡ ਬਦੋਵਾਲ ਆ ਗਿਆ ਤੇ ਆਪਣੇ ਭਤੀਜੇ ਪਾਸ

ਰਹਿ ਕੇ ਸਾਦਗੀ ਭਰਿਆ ਜੀਵਨ ਬਤੀਤ ਕਰਦਾ ਰਿਹਾ । ਉਸ ਨੂੰ ਰਾਜਸੀ ਪੀੜਤ ਮੰਨ ਕੇ ਭਾਰਤ ਸਰਕਾਰ ਨੇ ਕੁਝ ਪੈਨਸ਼ਨ ਵੀ ਲਾ ਦਿਤੀ । ਪਿੰਡ ਰਹਿੰਦਿਆਂ ਹੋਇਆਂ ਉਸਨੇ ਆਪਣੇ ਆਪ ਨੂੰ ਕਿਸੇ ਰਾਜਸੀ ਪਾਰਟੀ ਨਾਲ ਜੋੜਨਾ ਮੁਨਾਸਬ ਨਾ ਸਮਝਿਆ ਤੇ ਸੁਤੰਤਰ ਰਹਿੰਦਿਆਂ ਹੋਇਆਂ ਦੇਸ਼ ਉਸਾਰੀ ਦੇ ਕੰਮਾਂ ਵਿਚ ਜੁੱਟਿਆ ਰਿਹਾ । 15 ਅਗਸਤ 1969 ਨੂੰ, ਜਦ ਸਾਰਾ ਦੇਸ਼ ਆਜ਼ਾਦੀ ਦੇ ਜਸ਼ਨ ਮਨਾਉਣ ਵਿਚ ਰੁਝਾ ਹੋਇਆ ਸੀ, ਸੁਤੰਤਰਤਾ ਸੰਗਰਾਮ ਦਾ ਇਹ ਅਣਥਕ ਸਿਪਾਹੀ, ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਵਿਚ, ਅੰਤਮ ਸਵਾਸ ਤਿਆਗ ਗਿਆ ।

# ਆਧਾਰ ਸੂਚੀ

## ਅੰਗਰੇਜ਼ੀ


| | | |
|---|---|---|
| 1. | India as I knew it 1885—1925 | Sir Michael O'dwyer. |
| 2. | My Indian years 1910—1916 | Lord Hardinge |
| 3. | Turmoil and Tragedy in India 1914 and after. | Lt. General George Macmum. |
| 4. | Indian Abroad | S. A. Waiz. |
| 5, | Voyage of Kamagatamaru or India's slavery Abroad Part I & II | Gurdit Singh, |
| 6. | An account of the Ghadar conspiracy 1913—1915 | F. C. Isemonger and J. Slattery. |
| 7. | The History of the Indian National Congress Vol I & II | Dr. Pattabhi Sita-ramayya. |
| 8. | Indians in foreign lands | Ram Manoher Lohia. |
| 9. | The Panjab and the War | M. S. Leigh. |
| 10. | History of freedom movement in India Vol II. | R. C. Majumdar. |
| 11. | Rise and fulfilment of British Rule in India | Edward Thompson and G. T. Garrett. |

| | | |
|---|---|---|
| 12. | The awakening of India | Dewitt Mackenzie. |
| 13. | India's struggle for freedom | A. C. Chatterji. |
| 14. | Indian Nationalist movement and thought | Dr. V. P. S. Raghuvanshi. |
| 15. | Kukas—The freedom fighters of the Panjab | M. M. Ahluwalia. |
| 16. | The Panjab's pioneer freedom fighters | Ahluwalia and Singh. |
| 17. | History of the Indian Nationalist movement | Lovett Verney. |
| 18. | India struggles for freedom | H. N. Mukerjee. |
| 19. | '42 Rebellion | Gobind Sahai. |
| 20. | Indian Independence movement in East Asia | Kesar singh Gyani. |
| 21. | Colonization in Rachna Doab | Dewa singh |
| 22. | The story of my life | Bhai Parma Nand. |
| 23. | The Indian struggle | S. C. Bose. |
| 24. | Indian unrest 1919—20 | Nundy Alfred. |
| 25. | Panjab Unrest before and after | H. N. Mitra. |
| 26. | Open Rebellion in the Panjab | Kapil Dev. |
| 27. | Martial Law in the Panjab | Umar Baksh. |
| 28. | India for Indians | Chitranjan Dass. |
| 29. | The National problems relating to the political prisoners in India and the Indian Exiles Abroad | Duni Chand. |
| 30. | The Ghadar Party | Dr. Chenchiah. |
| 31. | India's fight for freedom | Sardul Singh kaweeshar. |
| 32. | India in Revolt | J. F. C. Fuller, |

33. Indian Unrest — Valentine Chirol.
34. India's struggle for freedom Vol I. — Jagdish and Sharma.
35. Ghadar 1915 — Khushwant Singh.
36. Indian Immigration in America — Dr. S. chandar Sekher.
37. Sunset of the Sikh Empire — Sita Ram Kohli.
38. The Ghadar Rebellion in the Panjab — Dr. Kirpal Singh.
39. Our earliest attempts at Independence — Bhai Parma Nand.
40 India against Britain — Ram Chandra.
41. The facts about the I. N. A. — A. B. Saqui.
42. History of the Panjab — Sayad Mohd. Latif.
43. A short history of the Sikhs — H. C. Pain
44. Sikhs — Bingle
45. The annexation of the Panjab and Maharaja Daleep Singh — Bell Evans.
46. Brief sketch of life lived by Bhagwan singh Gyani (Cyclostyled) — Panjab Govt, Oct 1958.
47. By Laws of the corporation of the Harbour Commissioners of Vancouver B. C. 1914.
48 Canadian Immigration Act 33, Para VI, XI.
49. Written statement of Baba Gurdit singh given in the court of Justice Buckland (Typed copy).
50. A brief account of the kuka Sect (1866).
51. Ludhiana District Gazetteer.

## ਪੰਜਾਬੀ

1. ਗਦਰ ਪਾਰਟੀ — ਪ੍ਰੋ: ਜਗਜੀਤ ਸਿੰਘ
2. ਗਦਰ ਪਾਰਟੀ ਦਾ ਇਤਿਹਾਸ ਹਿੱਸਾ ਪਹਿਲਾ — ਗੁਰਚਰਨ ਸਿੰਘ ਸੈਂਸਰਾ
3. ਆਜ਼ਾਦੀ ਦੀਆਂ ਲਹਿਰਾਂ — ਗਿਆਨੀ ਨਾਹਰ ਸਿੰਘ
4. ਗਦਰੀ ਸੂਰਬੀਰ — ਰਣਧੀਰ ਸਿੰਘ
5. ਮੇਰੀ ਜ਼ੁਲਮੀ ਕਥਾ — ਗੁਰਦਿਤ ਸਿੰਘ (ਜ਼ਬਤ)
6. ਸ਼ਹੀਦੀ ਜੀਵਨ — ਕਿਰਪਾਲ ਸਿੰਘ ਪੰਛੀ

| | | |
|---|---|---|
| 7. | ਸੈਲਾਨੀ ਦੇਸ਼ ਭਗਤ | ਲਾਲ ਸਿੰਘ ਕਮਲਾ ਅਕਾਲੀ |
| 8. | ਮੋਰੀਆਂ ਕੁਝ ਇਤਿਹਾਸਕ ਯਾਦਾਂ | ਹੀਰਾ ਸਿੰਘ ਦਰਦ |
| 9. | ਪੰਜਾਬ ਦੀਆਂ ਲਹਿਰਾਂ | ਸ਼ਮਸ਼ੇਰ ਸਿੰਘ ਅਸ਼ੋਕ |
| 10. | ਬੰਦੀ ਜੀਵਨ | ਸਚਿੰਦਰ ਨਾਥ ਸਾਨਿਯਾਲ |
| 11. | ਉਹ ਵੀ ਦਿਨ ਸਨ | ਗੁਰਚਰਨ ਸਿੰਘ ਸੈਂਸਰਾ |
| 12. | ਸ਼ਹੀਦ ਕਰਤਾਰ ਸਿੰਘ ਸਰਾਭਾ | ਗਿਆਨੀ ਨਾਹਰ ਸਿੰਘ |
| 13. | ਜੀਵਨ ਬਾਬਾ ਜਵਾਲਾ ਸਿੰਘ | ਡਾ: ਭਾਗ ਸਿੰਘ |
| 14. | ਭਾਰਤ ਦੇ ਬੰਦੀਛੋੜ | ਹੀਰਾ ਸਿੰਘ ਦਰਦ |
| 15. | ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ | ਡਾ: ਜਸਵੰਤ ਸਿੰਘ ਜਸ |
| 16. | ਬਾਬਾ ਸੋਹਣ ਸਿੰਘ ਭਕਨਾ | ਡਾ: ਜਸਵੰਤ ਸਿੰਘ ਜਸ |
| 17. | ਬਾਬਾ ਰਾਮ ਸਿੰਘ ਨਾਮਧਾਰੀ | ਡਾ: ਜਸਵੰਤ ਸਿੰਘ ਜਸ |
| 18. | ਨਾਮਧਾਰੀ ਪੰਥ ਪ੍ਰਕਾਸ਼ | ਭਾਈ ਕਾਲਾ ਸਿੰਘ |
| 19. | ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ੧੨ | ਸੰਤ ਨਿਧਾਨ ਸਿੰਘ |
| 20. | ਜੁੱਗ ਪਲਟਾਊ ਸਤਿਗੁਰੂ | ਸੰਤ ਨਿਧਾਨ ਸਿੰਘ |
| 21. | ਨਾਮਧਾਰੀ ਇਤਿਹਾਸ, ਹਿੱਸਾ ਪਹਿਲਾ | ਗਿਆਨੀ ਨਾਹਰ ਸਿੰਘ |
| 22. | ਕੂਕਿਆਂ ਦੀ ਵਿਥਿਆ | ਡਾ: ਗੰਡਾ ਸਿੰਘ |
| 23. | ਸਪਤ ਸ੍ਰਿੰਗ | ਕਪੂਰ ਸਿੰਘ |
| 24. | ਪੰਜਾਬ ਦੇ ਮੋਢੀ ਸੁਤੰਤਰਤਾ ਸੰਗਰਾਮੀਏਂ | ਐਮ. ਐਲ. ਆਹਲੂਵਾਲੀਆ ਤੇ ਡਾ: ਕਿਰਪਾਲ ਸਿੰਘ |
| 25. | ਜੀਵਨ ਸੰਤ ਬਾਬਾ ਬੀਰ ਸਿੰਘ ਜੀ | ਗਿਆਨੀ ਪ੍ਰਤਾਪ ਸਿੰਘ |
| 26. | ਗਦਰ ਦਾ ਕਤਲ | ਅਮਰ ਸਿੰਘ ਤੇਗ |
| 27. | ਬਾਬਾ ਮਹਾਰਾਜ ਸਿੰਘ | ਪਾਲ ਸਿੰਘ ਢਿਲੋਂ |
| 28. | ਜੀਵਨ ਜਨਰਲ ਮੋਹਨ ਸਿੰਘ ਤੇ ਆਜ਼ਾਦ ਹਿੰਦ ਫੌਜ ਦਾ ਇਤਿਹਾਸ | ਸੁਰਜੀਤ ਸਿੰਘ ਸੇਠੀ |
| 29. | ਮਾਲਵਾ ਇਤਿਹਾਸ ਭਾਗ ਪਹਿਲਾ, ਦੂਜਾ ਤੇ ਤੀਜਾ | ਵਿਸਾਖਾ ਸਿੰਘ |
| 30. | ਵਾਰ ਸ਼ਾਹ ਮੁਹੰਮਦ | ਸੰਪਾਦਕ ਸੀਤਾ ਰਾਮ ਕੋਹਲੀ ਤੇ ਸੇਵਾ ਸਿੰਘ ਗਿਆਨੀ |
| 31. | ਗਦਰ ਦੀ ਗੂੰਜ 1, 2, 3, 6, 7 | ਸਾਨਫ੍ਰਾਂਸਿਸਕੋ |
| 32. | ਬੱਬਰ ਲਹਿਰ ਪੰਜਾਬ | ਗੁਰਬਚਨ ਸਿੰਘ |
| 33. | ਨੇਤਾ ਜੀ ਤੇ ਆਜ਼ਾਦ ਹਿੰਦ ਫੌਜ | ਗੁਰਮੁਖ ਸਿੰਘ ਗੁਰਮੁਖ |
| 34. | ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ | ਡਾ: ਗੰਡਾ ਸਿੰਘ |
| 35. | ਆਜ਼ਾਦੀ ਦੇ ਪਰਵਾਨੇ | ਸੋਹਣ ਸਿੰਘ ਜੋਸ਼ |

| | | |
|---|---|---|
| 36. | ਅਕਾਲੀ ਮੋਰਚਿਆਂ ਦਾ ਇਤਿਹਾਸ | ਸੋਹਣ ਸਿੰਘ ਜੋਸ਼ |
| 37. | ਮੇਰੀ ਯਾਦ | ਤਾਰਾ ਸਿੰਘ ਮਾਸਟਰ |
| 38. | ਅਕਾਲੀ ਮੋਰਚੇ ਅਤੇ ਝੱਬਰ | ਨਰਾਇਣ ਸਿੰਘ |
| 39. | ਅਕਾਲੀ ਲਹਿਰ | ਗਿਆਨੀ ਪਰਤਾਪ ਸਿੰਘ |
| 40. | ਮੁਕੰਮਲ ਇਤਿਹਾਸ ਆਜ਼ਾਦ ਹਿੰਦ ਫੌਜ | ਮਿਸਿਜ਼ ਗੁਰਚਰਨ ਮਹਿਤਾ |
| 41. | ਜੈ ਹਿੰਦ | ਅਜੀਤ ਸੈਣੀ |
| 42. | ਜ਼ਿਲਾ ਅੰਮ੍ਰਿਤਸਰ ਦੇ ਅਮਰ ਸ਼ਹੀਦ | (ਟਰੈਕਟ) ਵਲੋਂ ਲੋਕ ਸੰਪਰਕ ਵਿਭਾਗ, ਅੰਮ੍ਰਿਤਸਰ |
| 43. | ਕੇਨੇਡਾ ਵਿਚ ਰਹਿਣ ਵਾਲੇ ਹਿੰਦੁਸਤਾਨੀਆਂ ਦੇ ਦੁਖੜੇ | ਅਗਸਤ 1913 |
| 44. | ਕਾਮਾਗਾਟਾਮਾਰੂ ਇਨਕੁਆਰੀ ਰਪੋਰਟ ਵਿਚ ਉਠਾਏ ਗਏ ਇਤਰਾਜ਼ਾਂ ਦੇ ਉਤਰ | ਬਾਬਾ ਗੁਰਦਿਤ ਸਿੰਘ (ਨਿੱਜੀ ਹੱਥ ਲਿਖਤ) |
| 45 | ਕੁਝ ਘਟਨਾਵਾਂ ਦਾ ਵੇਰਵਾ | ਬਾਬਾ ਗੁਰਦਿਤ ਸਿੰਘ (ਹੱਥ ਲਿਖਤ) |


## ਲਿਖਤੀ ਬਿਆਨ

(ਦੇਸ਼ ਭਗਤ ਯਾਦਗਾਰ ਪੁਸਤਕਾਲਾ ਜਾਲੰਧਰ)


1. ਹਰਨਾਮ ਸਿੰਘ ਟੁੰਡੀਲਾਟ
2. ਸੰਤ ਵਿਸਾਖਾ ਸਿੰਘ
3. ਹਰਨਾਮ ਸਿੰਘ ਗੁਜਰਵਾਲ
4. ਹਰਨਾਮ ਸਿੰਘ ਕਸੇਲ
5. ਸੋਹਣ ਸਿੰਘ ਭਕਨਾ
6. ਮਾਸਟਰ ਚਤਰ ਸਿੰਘ
7. ਹਰੀ ਸਿੰਘ ਉਸਮਾਨ
8. ਕੇਸਰ ਸਿੰਘ ਠੱਠਗੜ੍ਹ
9. ਮਿਲਖਾ ਸਿੰਘ ਢੁਡੀਕੇ
10. ਭਾਗ ਸਿੰਘ ਕੈਨੇਡੀਅਨ
11. ਕਰਮ ਸਿੰਘ ਚੀਮਾ
12. ਸ਼ਿਵ ਸਿੰਘ ਕੋਟਲਾ ਨੌਧ ਸਿੰਘ

## ਰਸਾਲੇ ਤੇ ਅਖ਼ਬਾਰਾਂ

### ਅੰਗਰੇਜ਼ੀ

| | | |
|---|---|---|
| 1. | Modern Review | March 1908<br>August 1909<br>October 1909 |
| 2. | Hindustan, Vancouver | May 1914 |
| 3. | The Tribune, file from | Feb. 1881 to June 1947 |

### ਪੰਜਾਬੀ

| | | |
|---|---|---|
| 1. | ਹੰਸ ਸਰਵਰ | ਮਾਰਚ 1950 |
| 2. | ਮਹਾਨ ਜੀਵਨ | ਮਈ-ਜੁਲਾਈ 1962 |
| 3. | ਆਲੋਚਨਾ | ਅਪ੍ਰੈਲ-ਜੂਨ 1967 |
| 4. | ਕਿਰਤੀ | ਮਾਰਚ 1926-ਮਈ 1931<br>(ਮੁਕੰਮਲ ਫਾਈਲ) |
| 5. | ਪੰਜਾਬੀ ਦੁਨੀਆਂ | ਫਰਵਰੀ, ਜਨ, ਜੁਲਾਈ 1960 |
| 6. | ਫੁਲਵਾੜੀ | ਨਵੰਬਰ 1926-ਜੁਲਾਈ 1956<br>(ਮੁਕੰਮਲ ਫਾਈਲ) |
| 7. | ਕਿਰਪਾਨ ਬਹਾਦਰ ਤੇ ਸੰਗਤ | 27 ਜੂਨ 1927 |
| 8. | ਕਿਰਪਾਨ ਬਹਾਦਰ | 29 ਮਾਰਚ 1931 |
| 9. | ਦੇਸ਼ ਸੇਵਕ | 15 ਅਕਤੂਬਰ 1925 |
| 10. | ਅਕਾਲੀ ਤੇ ਪਰਦੇਸੀ | 1922—1931 |
| 11. | ਅਕਾਲੀ ਪੱਤਰਕਾ | 19 ਨਵੰਬਰ 1934, 6 ਜਨਵਰੀ 1936 |
| 12. | ਅਕਾਲੀ | 1920—1923 |
| 13. | ਨਵਾਂ ਜ਼ਮਾਨਾਂ | 22 ਦਸੰਬਰ 1968 |

## ਹੇਠ ਲਿਖੇ ਸਜਣਾਂ ਪਾਸੋਂ ਜ਼ਬਾਨੀ ਪਰਾਪਤ ਹੋਈ ਜਾਣਕਾਰੀ

| | | |
|---|---|---|
| 1. | ਬਾਬਾ ਗੁਰਦਿਤ ਸਿੰਘ ਕਾਮਾਗਾਟਾਮਾਰੂ | ਫਰਵਰੀ 1954 |
| 2. | ਬਾਬਾ ਸੋਹਣ ਸਿੰਘ ਭਕਨਾ | ਦਸੰਬਰ 1964, ਜੂਨ 1965 |
| 3. | ਬਾਬਾ ਸ਼ੇਰ ਸਿੰਘ ਵੇਈਂ ਪੁਈਂ | ਦਸੰਬਰ 1964 |
| 4. | ਮਾਸਟਰ ਸੁੰਦਰ ਸਿੰਘ ਲਾਇਲਪੁਰੀ | ਜਨਵਰੀ 1965 |
| 5. | ਬਾਬਾ ਮੁਨਸ਼ਾ ਸਿੰਘ ਦੁਖੀ | ਸਤੰਬਰ 1968 |
| 6. | ਬਾਬਾ ਗੁਰਮੁਖ ਸਿੰਘ ਲਲਤੋਂ | ਨਵੰਬਰ 1966 |
| 7. | ਬਾਬਾ ਹਰੀ ਸਿੰਘ ਉਸਮਾਨ | ਜੁਲਾਈ 1965, ਸਤੰਬਰ 1965 |

———